# ਗੁਰਬਾਣੀ ਤੱਤ ਸਾਗਰ

ਸੰਤਾ ਸਿੰਘ ਤਤਲੇ (ਬਰਹਮੀ)




ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ ॥

(ਰਾਮਕਲੀ ਮ: ੧, ਓਅੰਕਾਰ, ੯੩੫)

# ਗੁਰਬਾਣੀ ਤੱਤ ਸਾਗਰ

## 'ਖਸਟ ਸਾਸਤ੍ਰ' ਤੋਂ 'ਡੰਨ ਲਗਣਾ'

(ਤੀਜੀ ਜਿਲਦ)

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਗੁਰਬਾਣੀ ਤੱਤ ਸਾਗਰ

(ਤੀਜੀ ਜਿਲਦ)

*ਸੰਗ੍ਰਹਿ-ਕਰਤਾ*

**Santa Singh Tatlay**
C-347-1909, Salton Road
Abbotsford, B.C. V2S 5B6 Canada
Phone: 1-604-859-8541

| | | |
|---|---|---|
| ਗਿਣਤੀ | : | 1000 ਕਾਪੀਆਂ |
| ਮੋਖ | : | 500/- ਰੁਪਏ |

ਡਾ. ਆਰ.ਐਸ. ਬਾਵਾ, ਰਜਿਸਟਰਾਰ ਵੱਲੋਂ ਪ੍ਰਕਾਸ਼ਿਤ ਅਤੇ ਸ. ਜਗਜੀਤ ਸਿੰਘ ਵਾਲੀਆ, ਡਾਇਰੈਕਟਰ, ਪ੍ਰੈਸ ਅਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਮੁਦ੍ਰਿਤ।

## ਤਤਕਰਾ

# ਮੁੱਖ-ਬੰਦ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀਜ਼ ਸੈੱਲ ਦੁਆਰਾ ਸਰਦਾਰ ਸੰਤਾ ਸਿੰਘ ਤਤਲੇ (ਬਰਹਮੀ) ਵੱਲੋਂ ਰਚਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਸੰਦਰਭ ਕੋਸ਼ **ਗੁਰਬਾਣੀ ਤੱਤ ਸਾਗਰ** ਦਾ ਭਾਗ ਪਹਿਲਾ ਸੰਨ ੧੯੯੫ ਵਿਚ ਪ੍ਰਕਾਸ਼ਿਤ ਕੀਤਾ ਗਿਆ ਸੀ ਅਤੇ ਇਸ ਗ੍ਰੰਥ ਦਾ ਭਾਗ ਦੂਜਾ ਸੰਨ ੧੯੯੮ ਵਿੱਚ ਪ੍ਰਕਾਸ਼ਿਤ ਕੀਤਾ ਗਿਆ, ਜਿਸ ਦੀ ਪਾਠਕਾਂ ਅਤੇ ਖੋਜੀਆਂ ਵੱਲੋਂ ਭਰਪੂਰ ਸ਼ਲਾਘਾ ਕੀਤੀ ਗਈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਲਈ ਇਹ ਬੜੇ ਮਾਣ ਦੀ ਗੱਲ ਹੈ ਕਿ ਇਕ ਪ੍ਰਵਾਸੀ ਸਿੱਖ-ਵਿਦਵਾਨ ਦੀ ਖੋਜ ਇਸ ਯੂਨੀਵਰਸਿਟੀ ਦੇ ਮਾਧਿਅਮ ਰਾਹੀਂ ਅੰਤਰ-ਰਾਸ਼ਟਰੀ ਪੱਧਰ 'ਤੇ ਗੁਰਮਤ ਦੇ ਜਗਿਆਸੂਆਂ ਤਕ ਪਹੁੰਚਾਈ ਜਾ ਰਹੀ ਹੈ। ਹੁਣ ਅਸੀਂ **ਗੁਰਬਾਣੀ ਤੱਤ ਸਾਗਰ** ਦਾ ਤੀਜਾ ਭਾਗ ਪ੍ਰਕਾਸ਼ਿਤ ਕਰਕੇ ਸਿੱਖ ਜਗਤ ਦੇ ਅਕਾਦਮਿਕ ਦਾਇਰੇ ਵਿੱਚ ਗਿਆਨ ਦਾ ਵਾਧਾ ਕਰਨ ਦਾ ਮਾਣ ਪ੍ਰਾਪਤ ਕਰ ਰਹੇ ਹਾਂ।

**ਗੁਰਬਾਣੀ ਤੱਤ ਸਾਗਰ** ਦੇ ਖੋਜ-ਪ੍ਰੋਜੈਕਟ ਦੀ ਭੂਮਿਕਾ, ਇਤਿਹਾਸ ਅਤੇ ਰਚਨਾਕਾਰ ਬਾਰੇ ਅਸੀਂ ਪਹਿਲੇ ਅਤੇ ਦੂਜੇ ਭਾਗ ਵਿੱਚ ਭਰਪੂਰ ਵੇਰਵੇ ਦੇ ਦਿੱਤੇ ਹਨ। ਸਰਦਾਰ ਸੰਤਾ ਸਿੰਘ ਤਤਲੇ ਦੀ ਅਕਾਦਮਿਕ ਯੋਗਤਾ, ਖੋਜ ਦੀ ਰੁਚੀ ਅਤੇ ਜੀਵਨ ਅਨੁਭਵ ਨੇ ਉਹਨਾਂ ਦੀ ਗੁਰਬਾਣੀ ਪ੍ਰਤੀ ਦ੍ਰਿੜਤਾ ਨੂੰ ਨਾ ਕੇਵਲ ਪ੍ਰਫੁਲਤ ਹੀ ਕੀਤਾ ਹੈ ਬਲਕਿ ਉਨ੍ਹਾਂ ਨੂੰ ਅਧਿਆਤਮਕ ਗਿਆਨ ਲਈ ਸਵੈ-ਪੜਚੋਲ ਅਤੇ ਅੰਤਹਕਰਣ ਦੀਆਂ ਡੂੰਘੀਆਂ ਪਰਤਾਂ ਦੀ ਪੜਚੋਲ ਦੀ ਯੋਗਤਾ ਵੀ ਪ੍ਰਦਾਨ ਕੀਤੀ ਹੈ। ਫਲਸਰੂਪ ਲੇਖਕ ਨੇ ਗੁਰਮਤ ਦੇ ਤੱਤ-ਗਿਆਨ ਦੇ ਖੇਤਰ ਵਿੱਚ ਸਿੱਖ਼ਰ ਤਕ ਪਹੁੰਚਣ ਦੀ ਪ੍ਰਤਿਭਾ ਪ੍ਰਾਪਤ ਕੀਤੀ ਹੈ। **ਗੁਰਬਾਣੀ ਤੱਤ ਸਾਗਰ** ਦਾ ਵਿਸ਼ਾ-ਵਸਤੂ ਅਧਿਆਤਮਵਾਦ ਦੇ ਮੌਲਿਕ ਅੰਸ਼ ਨਾਲ ਗਹਿਰ-ਗੰਭੀਰ ਤਲਾਂ ਤਕ ਜੁੜਿਆ ਹੋਇਆ ਹੈ। ਆਸ ਹੈ, ਕਿ ਧਰਮ ਵਿੱਚ ਵਿਸ਼ਵਾਸ ਰੱਖਣ ਵਾਲੇ ਪਾਠਕ ਜਗਿਆਸੂ ਇਸ ਗ੍ਰੰਥ ਦਾ ਅਧਿਐਨ ਕਰਕੇ ਆਤਮਿਕ ਅਵੱਸਥਾ ਦੀਆਂ ਰੂਹਾਨੀ ਪਰਵਾਜ਼ਾਂ ਦਾ ਰਹੱਸਮਈ ਆਨੰਦ ਮਾਣਨਗੇ ਅਤੇ ਆਪਣੇ ਸੰਗੀ-ਸਾਥੀਆਂ ਨਾਲ ਇਸ ਗਿਆਨ ਦੇ ਅਨੁਭਵ ਦੀ ਸਾਂਝ ਕਰਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਹੁਕਮ ਮੁਤਾਬਿਕ ਗੁਰਮੁਖ ਵਾਂਗ ਆਪਣੇ ਨਿੱਜੀ ਅਧਿਆਤਮਕ ਗਿਆਨ ਨੂੰ ਸੰਗਤ ਵਿੱਚ ਵੰਡਣ ਦਾ ਉਪਰਾਲਾ ਕਰਨਗੇ। **ਗੁਰਬਾਣੀ ਤੱਤ ਸਾਗਰ** ਦਾ ਰਚਨਾਕਾਰ ਆਪਣੇ ਪ੍ਰਯੋਜਨ ਰਾਹੀਂ ਪਾਠਕ ਅਤੇ ਸੰਗਤ ਦੇ ਰੂਹਾਨੀ ਗਿਆਨ ਦੇ ਆਤਮਿਕ ਘੇਰੇ ਵਿੱਚ ਸ਼ਲਾਘਾਯੋਗ ਵਾਧਾ ਕਰਦਾ ਹੈ। ਸਿੱਖ ਧਰਮ ਦਾ ਬੁਨਿਆਦੀ ਟੀਚਾ ਅਧਿਆਤਮਕਤਾ ਨੂੰ ਮਾਨਵਵਾਦੀ ਪੱਧਰ 'ਤੇ ਸੰਸਾਰ ਵਿੱਚ ਸਰਬੱਤ ਦੇ ਭਲੇ ਲਈ ਉਜਾਗਰ ਕਰਨਾ ਹੈ। ਸਿੱਖ ਸਿਧਾਂਤ ਪ੍ਰਯੋਗਵਾਦੀ ਅਤੇ ਪ੍ਰਗਤੀਵਾਦੀ ਹਨ। ਗੁਰਮਤ ਦਾ ਗਿਆਨ ਸਿਧਾਂਤਾਂ ਨੂੰ ਵਿਵਹਾਰਕ ਜੀਵਨ ਵਿੱਚ ਵਰਤਣ ਦੀ ਜੀਵਨ-ਜਾਚ ਵੀ ਸਿਖਾਂਦਾ ਹੈ। ਗੁਰਬਾਣੀ ਦਾ ਟੀਚਾ ਕੇਵਲ ਰੂਹਾਨੀਅਤ ਤਕ ਸੀਮਤ ਨਹੀਂ ਸਗੋਂ ਉਸ ਦਾ ਸਮਾਜਿਕ ਪੱਖ ਵੀ ਓਨਾਂ ਹੀ ਮਹੱਤਵਪੂਰਣ ਹੈ। ਇਸੇ ਲਈ ਸੰਤਾ ਸਿੰਘ ਤਤਲੇ ਵਲੋਂ 'ਗੁਰੂ ਗ੍ਰੰਥ ਸਾਹਿਬ' ਦੇ ਵੱਖ-ਵੱਖ ਵਿਸ਼ਿਆਂ ਦੇ ਵੇਰਵੇ ਸਾਨੂੰ ਮਨੁੱਖੀ ਜੀਵਨ ਨੂੰ ਅਧਿਆਤਮਕ ਅਤੇ ਸਮਾਜਿਕ ਪੱਧਰ 'ਤੇ ਸਫ਼ਲ ਬਣਾਉਣ ਵਿੱਚ ਰਹਿਨੁਮਈ ਕਰਦੇ ਹਨ। ਗੁਰਮਤ-ਸਿਧਾਂਤ ਵਿਅਕਤੀ ਦੀ ਸਮਾਜਕ ਜ਼ਿੰਮੇਵਾਰੀ ਅਤੇ ਉਸ ਦੇ ਸਮਾਜਿਕ ਕਿਰਦਾਰ ਸੰਬੰਧੀ ਵਿਚਕਾਰਲੇ ਸੰਬੰਧਾਂ ਨੂੰ ਸਪੱਸ਼ਟ ਤੌਰ 'ਤੇ ਦ੍ਰਿਸ਼ਟੀਮਾਨ ਕਰਦੇ ਹਨ। ਇਸ ਲਈ ਸਰਦਾਰ ਸੰਤਾ ਸਿੰਘ ਦੇ ਖੋਜ-ਕਾਰਜ ਦਾ ਮਹੱਤਵ ਹੋਰ ਵਧੇਰੇ ਵੱਧ ਜਾਂਦਾ

ਹੈ। ਇਕੀਵੀਂ ਸਦੀ ਦੀਆਂ ਚੁਣੌਤੀਆਂ ਦੇ ਸਨਮੁੱਖ ਮਾਨਵੀ ਸਭਿਅਤਾ ਅਤੇ ਸਭਿਆਚਾਰ ਦੀ ਰੱਖਿਆ ਲਈ ਸਾਰੇ ਜਗਤ ਵਿਚ ਨੈਤਿਕ ਕਦਰਾਂ-ਕੀਮਤਾਂ ਨੂੰ ਪੁਨਰ-ਜੀਵਤ ਕਰਨ ਦੀ ਦੁਹਾਈ ਦਿੱਤੀ ਜਾ ਰਹੀ ਹੈ। ਇਹ ਕਾਰਜ ਅਧਿਆਤਮਕ ਗਿਆਨ ਰਾਹੀਂ ਹੀ ਨੇਪਰੇ ਚੜ੍ਹ ਸਕਦਾ ਹੈ। ਇਸ ਪਰਿਪੇਖ ਵਿੱਚ **ਗੁਰਬਾਣੀ ਤੱਤ ਸਾਗਰ** ਦੀ ਕਾਰਜਤਾ ਜਿੱਥੇ ਗਿਆਨ ਵਿੱਚ ਵਾਧਾ ਕਰ ਰਹੀ ਹੈ ਉਥੇ ਨਾਲ ਹੀ ਮਾਨਵ-ਕਲਿਆਣ ਦੀ ਵਡਮੁਲੀ ਭੂਮਿਕਾ ਵੀ ਨਿਭਾ ਰਹੀ ਹੈ।

**ਗੁਰਬਾਣੀ ਤੱਤ ਸਾਗਰ** ਦੀ ਸਮੁੱਚੀ ਵਿਚਾਰਧਾਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚਲੇ 'ਸ਼ਬਦ' ਦੇ ਸਿਧਾਂਤ ਦੇ ਧੁਰੇ ਦੇ ਆਲੇ-ਦੁਆਲੇ ਉਸਾਰੀ ਹੋਈ ਹੈ। ਪੁਸਤਕ ਦੇ ਇੰਦਰਾਜ ਦੀ ਪੜਚੋਲ, ਸੰਬੰਧਿਤ ਵਿਸ਼ਿਆਂ ਦੇ ਆਧਾਰ 'ਤੇ ਕੀਤੀ ਗਈ ਹੈ। ਪਾਠਕ ਆਪਣੀ ਲੋੜ ਅਨੁਸਾਰ ਇਨ੍ਹਾਂ ਵਿਸ਼ਿਆਂ ਦੇ ਵੇਰਵਿਆਂ ਤੋਂ ਮਹੱਤਵਪੂਰਣ ਸੂਚਨਾ ਪ੍ਰਾਪਤ ਕਰ ਸਕਦਾ ਹੈ ਅਤੇ ਸਿੱਖ ਕੀਮਤ-ਮੀਮਾਂਸਾ ਦਾ ਗਿਆਨ ਵੀ ਹਾਸਲ ਕਰ ਸਕਦਾ ਹੈ। ਸੂਚਨਾ ਪ੍ਰਾਪਤ ਕਰਨਾ ਗਿਆਨ ਦੀ ਪੌੜੀ ਉਤੇ ਚੜ੍ਹਨ ਦਾ ਮੁੱਢਲਾ ਯਤਨ ਹੈ। ਗਿਆਨ ਪ੍ਰਾਪਤੀ ਦੇ ਪੜਾਵ ਤੋਂ ਉਪਰੰਤ ਤੱਤ-ਗਿਆਨ ਦੀ ਚੇਤਨਾ ਮਨੁੱਖ ਨੂੰ ਅੰਤਹਕਰਣ ਤਕ ਪਹੁੰਚਣ ਦੇ ਸਮਰੱਥ ਬਣਾਉਂਦੀ ਹੈ। ਇਸ ਪੜਾਵ 'ਤੇ ਜਗਿਆਸੂ ਬੁੱਧੀਮਾਨਤਾ ਅਤੇ ਸੁਗਿਆਨ ਹਾਸਲ ਕਰ ਲੈਂਦਾ ਹੈ। ਉਸਦੇ ਜੀਵਨ ਦਾ ਮਕਸਦ ਪੂਰਾ ਹੋ ਜਾਂਦਾ ਹੈ ਅਤੇ ਉਹ ਅਧਿਆਤਮਕ ਗਿਆਨ ਦਾ ਧਾਰਣੀ ਹੋ ਜਾਂਦਾ ਹੈ। **ਗੁਰਬਾਣੀ ਤੱਤ ਸਾਗਰ** ਰਾਹੀਂ ਸ. ਸੰਤਾ ਸਿੰਘ ਤਤਲੇ ਗੁਰਬਾਣੀ-ਵਿਚਾਰਧਾਰਾ ਨੂੰ ਸਮੁੱਚੀ ਮਾਨਵਤਾ ਦੀ ਭਲਾਈ ਲਈ ਉਜਾਗਰ ਕਰ ਰਹੇ ਹਨ। ਇਹੀ ਉਹਨਾਂ ਦੇ ਜੀਵਨ ਦਾ ਮਿਸ਼ਨ ਹੈ।

**ਗੁਰਬਾਣੀ ਤੱਤ ਸਾਗਰ** ਦੇ ਪਾਠਕ ਨੂੰ, ਪੁਸਤਕ ਦੀ ਵਿਸ਼ੇ-ਸਮੱਗਰੀ ਦੇ ਮਾਧਿਅਮ ਰਾਹੀਂ ਸਹਿਜੇ ਹੀ ਰੂਹਾਨੀ ਅਨੁਭਵ ਦੇ ਡੂੰਘੇ ਸੂਤਰ ਨੂੰ ਸਮਝਣ ਦੀ ਸਮਰੱਥਾ ਪ੍ਰਾਪਤ ਹੋ ਸਕਦੀ ਹੈ। ਰਚਨਾਕਾਰ ਨੇ ਸਰਲ ਪਰ ਪ੍ਰਭਾਵਸ਼ਾਲੀ ਸ਼ਬਦਾਂ ਰਾਹੀਂ ਵਿਸ਼ੇ ਨੂੰ ਰੋਚਕ ਬਣਾ ਦਿੱਤਾ ਹੈ ਅਤੇ ਪਾਠਕ ਪੁਸਤਕ ਦੇ ਵੱਡ ਅਕਾਰ ਦੇ ਬਾਵਜੂਦ ਅਕਦਾ-ਥੱਕਦਾ ਨਹੀਂ। **ਗੁਰਬਾਣੀ ਤੱਤ ਸਾਗਰ** ਦੇ ਅਧਿਆਤਮਕ ਅਤੇ ਅਕਾਦਮਿਕ ਮਿਆਰ ਵਜੋਂ ਹੀ ਸਰਦਾਰ ਸੰਤਾ ਸਿੰਘ ਤਤਲੇ ਨੂੰ ਭਾਸ਼ਾ ਵਿਭਾਗ ਵੱਲੋਂ ੧੯੯੭ ਦਾ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਪ੍ਰਾਪਤ ਹੋਇਆ ਹੈ। ਸਾਨੂੰ ਇਸ ਗੱਲ 'ਤੇ ਬੜਾ ਮਾਣ ਹੈ ਕਿ ਸਰਦਾਰ ਸੰਤਾ ਸਿੰਘ ਤਤਲੇ ਦੇ ਇਸ ਖੋਜ-ਪ੍ਰੋਜੈਕਟ ਦਾ ਜਿਹੜਾ ਕੰਮ ਅਸੀਂ ੧੯੯੭ ਵਿੱਚ ਆਰੰਭ ਕੀਤਾ ਸੀ, ਸਫ਼ਲਤਾ-ਪੂਰਵਕ ਨੇਪਰੇ ਚੜ੍ਹ ਰਿਹਾ ਹੈ। ਇਸ ਕਾਰਜ ਵਿੱਚ ਸਾਡੇ ਵਿਭਾਗ ਦੇ ਲੈਕਚਰਾਰ ਡਾ: ਗੁਰਸ਼ਰਨ ਜੀਤ ਸਿੰਘ ਨੇ **ਗੁਰਬਾਣੀ ਤੱਤ ਸਾਗਰ** ਦੇ ਖਰੜੇ ਨੂੰ ਇਕ ਉਪਚਾਰਕ ਰੂਪ ਦੇਣ ਅਤੇ ਸੋਧ-ਸੁਧਾਈ ਵਿੱਚ ਵਡਮੁੱਲਾ ਯੋਗਦਾਨ ਪਾਇਆ ਹੈ। ਮੈਂ ਸਰਦਾਰ ਸੰਤਾ ਸਿੰਘ ਤਤਲੇ ਜੀ ਦੀ ਅਤੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੇਰੀ ਕਨੇਡਾ ਦੀ ਯਾਤਰਾ ਵੇਲੇ ਉਨ੍ਹਾਂ ਨਾਲ ਹੋਈ ਮੁਲਾਕਾਤ ਦੌਰਾਨ ਆਪਣੇ ਖੋਜ-ਕਾਰਜ ਨੂੰ ਸਾਡੀ ਯੂਨੀਵਰਸਿਟੀ ਵੱਲੋਂ ਪੁਨਰ-ਸੋਧ ਕਰਕੇ ਆਧੁਨਿਕ ਖੋਜ ਮਾਪ-ਦੰਡਾਂ ਦੇ ਅਨੁਕੂਲ ਛਪਵਾਉਣ ਲਈ ਆਪਣੀ ਸਹਿਮਤੀ ਪ੍ਰਦਾਨ ਕੀਤੀ ਅਤੇ ਮੇਰੇ ਤੇ ਪੂਰਾ ਯਕੀਨ ਕਰਕੇ ਆਪਣਾ ਸਾਰਾ ਖਰੜਾ ਸੌਂਪ ਦਿੱਤਾ। ਅਸੀਂ ਸਰਦਾਰ ਸੰਤਾ ਸਿੰਘ ਤਤਲੇ ਨੂੰ ਦਿੱਤੇ ਹੋਏ ਵਾਅਦੇ ਨੂੰ ਪੂਰੀ ਇਮਾਨਦਾਰੀ ਨਾਲ ਨਿਭਾਅ ਰਹੇ ਹਾਂ। ਸਾਨੂੰ **ਗੁਰਬਾਣੀ ਤੱਤ ਸਾਗਰ** ਦੀ ਛਪਾਈ ਵਿੱਚ ਸਰਦਾਰ ਸੰਤਾ ਸਿੰਘ ਵੱਲੋਂ ਪੂਰਾ ਸਹਿਯੋਗ ਪ੍ਰਾਪਤ ਹੋ ਰਿਹਾ ਹੈ ਜਿਸ ਲਈ ਮੈਂ ਯੂਨੀਵਰਸਿਟੀ ਵੱਲੋਂ ਉਨ੍ਹਾਂ ਦੀ ਅਤੀ ਧੰਨਵਾਦੀ ਹਾਂ। ਸਾਨੂੰ ਆਸ ਹੈ ਕਿ **ਗੁਰਬਾਣੀ ਤੱਤ ਸਾਗਰ** ਦਾ ਤੀਜਾ ਭਾਗ ਆਪਣੀ ਵਿਲੱਖਣ ਸਮੱਗਰੀ, ਬਣਤਰ, ਸ਼ੈਲੀ ਅਤੇ ਲੇਖਣ-ਵਿਧੀ ਰਾਹੀਂ ਪਾਠਕਾਂ ਨੂੰ ਮੋਹ ਲਵੇਗਾ ਅਤੇ ਉਨ੍ਹਾਂ ਦੀ ਬੌਧਿਕਤਾ ਵਿੱਚ ਵਾਧਾ ਕਰੇਗਾ।

**ਗੁਰਬਾਣੀ ਤੱਤ ਸਾਗਰ** ਦੀ ਸੰਪਾਦਨਾ ਅਤੇ ਛਪਾਈ ਇਕ ਕਠਿਨ ਅਤੇ ਆਪਣੀ ਤਰ੍ਹਾਂ ਦਾ ਨਿਵੇਕਲਾ

ਕੰਮ ਹੈ। ਇਸ ਕਾਰਜ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਮੌਜੂਦਾ ਵਾਈਸ-ਚਾਂਸਲਰ ਪ੍ਰੋ. ਹਰਭਜਨ ਸਿੰਘ ਸੋਚ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੈਸ ਤੇ ਪਬਲੀਕੇਸ਼ਨ ਦੇ ਡਾਇਰੈਕਟਰ ਸ੍ਰ. ਜਗਜੀਤ ਸਿੰਘ ਵਾਲੀਆ ਤੇ ਉਨ੍ਹਾਂ ਦੇ ਸਟਾਫ਼ ਨੇ ਵਿਸ਼ੇਸ਼ ਯੋਗਦਾਨ ਪਾਇਆ ਹੈ। ਮੈਂ ਉਨ੍ਹਾਂ ਸਭ ਦੀ ਅਤੀ ਧੰਨਵਾਦੀ ਹਾਂ।

ਗੁਰਬਾਣੀ ਤੱਤ ਸਾਗਰ ਦੇ ਤੀਜੇ ਭਾਗ ਵਿੱਚ 'ਖ'-'ਡ' ਤਕ ਇੰਦਰਾਜ ਸ਼ਾਮਿਲ ਹਨ। ਗੁਰਬਾਣੀ ਤੱਤ ਸਾਗਰ ਦੇ ਇਸ ਭਾਗ ਨੂੰ ਪਾਠਕਾਂ ਅਤੇ ਵਿਦਵਾਨਾਂ ਲਈ ਭੇਂਟ ਕਰਨ ਵਿੱਚ ਸਾਨੂੰ ਬੜੀ ਪ੍ਰਸੰਨਤਾ ਹੋ ਰਹੀ ਹੈ।

ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਮਦਨਜੀਤ ਕੌਰ (ਪ੍ਰੋ.)
ਕੋਆਰਡੀਨੇਟਰ, ਸ੍ਰੀ ਗੁਰੂ ਗ੍ਰੰਥ ਸਟੱਡੀਜ਼ ਸੈੱਲ

ਸਤੰਬਰ, ੧੯੯੯

# ਪ੍ਰਸਤਾਵਨਾ

ਰੂਹਾਨੀਅਤ ਦੀ ਵਲਗਣ ਵਿਚ ਪ੍ਰਵੇਸ਼ ਕਰਨ ਲਈ ਆਤਮਕ ਪਾਂਧੀ ਵਾਸਤੇ ਇਕ ਮੂਲਿਕ ਅੰਸ਼ ਦਾ ਧਾਰਨੀ ਹੋਣਾ ਅਤੇ ਬੁਨਿਆਦੀ ਸ਼ਿਲਾ ਤੇ ਦ੍ਰਿੜ੍ਹ ਵਿਸ਼ਵਾਸੀ ਹੋ ਕੇ ਖੜੇ ਹੋਣਾ ਅਵੱਸ਼ਕ ਹੀ ਨਹੀਂ ਬਲਕਿ ਅਤਿਅੰਤ ਹੀ ਲਾਜ਼ਮੀ ਹੈ। ਉਹ ਮੂਲਿਕ ਅੰਸ਼ ਅੰਤਰ-ਆਤਮਾ ਦੀਆਂ ਅਗਾਹ ਅਤੇ ਅਥਾਹ ਗਹਿਰ ਗੰਭੀਰ ਤਲਾਂ ਵਿਚ ਮਰ-ਜੀਵੜਿਆਂ ਦੀ ਸ਼੍ਰੇਣੀ ਵਿਚ ਪ੍ਰਵੇਸ਼ ਕਰਕੇ ਟੁਭੀਆਂ ਲਗਾਉਣਾ ਹੈ। ਹਰ ਮਰ-ਜੀਵੜਾ ਹਰ ਟੁਭੀ ਦੇ ਦੌਰਾਨ ਨਿਜੀ ਯਥਾ-ਸ਼ਕਤੀ ਦੇ ਅਨੁਸਾਰ ਅਲਪ ਜਾਂ ਘਣੀ ਮਾਤ੍ਰਾ ਵਿਚ ਤੱਤ ਵਸਤੂ ਦੀ ਪ੍ਰਾਪਤੀ ਕਰਦਾ ਹੈ। ਇਸ ਗਿਆਨ ਪ੍ਰਾਪਤੀ ਦੀ ਬਰਕਤ ਦੁਆਰਾ ਉਹ ਸਵੈਮ ਰੂਪ ਵਿਚ ਆਤਮਕ ਅਵਸਥਾ ਦੀਆਂ ਆਸਮਾਨੀ ਪਰਵਾਜ਼ਾਂ ਦਾ ਰਹੱਸਮਈ ਆਨੰਦ ਮਾਣਦਾ ਅਤੇ ਸੰਗੀ ਸਾਥੀਆਂ ਨੂੰ ਭੀ ਅਧਿਆਤਮਕ ਯਾਤ੍ਰਾ ਦੇ ਹਮਦਮ ਬਣਾ ਲੈਂਦਾ ਹੈ। ਇਸ ਸਥਿਤੀ ਤੋਂ ਹੀ ਜਿਥੋਂ 'ਦੀਨ' ਅਤੇ 'ਦੁਨੀਆਂ' ਦੋਵੇਂ ਹੀ ਸਰਸ਼ਾਰ (ਪ੍ਰਫੁਲਿੱਤ) ਹੁੰਦੇ ਹਨ। "ਹਮ ਖ਼ੁਰਮਾਂ ਵ ਹਮ ਸਵਾਬ" (ਖੁਰਮਾ) ਜੈਸੀ ਲਾਸਾਨੀ ਗਤੀ ਆਸ਼ਕਾਰ ਹੋਇ ਆਉਂਦੀ ਹੈ ਭਾਵ-ਪਰਸਪਰ ਆਤਮਕ ਪ੍ਰਸੰਨਤਾ ਵਿਚ ਦੁਤਰਫ਼ੀ ਸਫ਼ਲਤਾ ਪ੍ਰਾਪਤ ਹੁੰਦੀ ਹੈ।

ਮੂਲਿਕ ਅੰਸ਼ ਵਿਚ ਟੁਭੀਆਂ ਮਾਰਨਾ ਵਾਸਤਵ ਵਿਚ ਕੀ ਵਸਤੂ ਹੈ? ਇਸ ਪ੍ਰਸ਼ਨ ਦਾ ਉਤਰ ਇਤਨਾ ਕਠਨ ਨਹੀਂ ਹੈ, ਜਿਤਨਾ ਕਿ ਅਸਾਡੀ ਕਿਆਸ-ਆਰਾਈ ਦੇ ਦਾਇਰੇ ਵਿਚ ਭੰਬਲ-ਭੂਸੇ ਦਾ ਓਤਿ ਪਤਿਕ ਸੰਗ੍ਰਹ ਤਣੀ ਬੈਠਾ ਹੈ। ਮਰ -ਜੀਵੜੇ ਹੋ ਕੇ ਗਹਿਰ ਗੰਭੀਰ ਤਲਾਂ ਵਿਚ ਲਹਿ ਜਾਣਾ, ਕੇਵਲ ਤੇ ਕੇਵਲ ਧੁਰ ਦਰਗਾਹੀ 'ਸ਼ਬਦ' ਦੀ ਵੀਚਾਰ ਕਰਨਾ ਹੈ। 'ਸ਼ਬਦ' ਦੀ ਵੀਚਾਰ ਹੀ ਐਸੀ ਵਾਹਿਦ ਵਸਤੂ ਹੈ, ਜਿਸ ਦੇ ਆਸਰੇ ਅਸਾਡੇ ਜੀਵਨ ਵਿਚੋਂ ਵਿਕਾਰਾਂ ਦਾ ਵਿਨਾਸ਼ ਹੁੰਦਾ ਹੈ ਅਤੇ ਅਗਮੀ 'ਨਾਮ' ਦੀ ਧਾਰਾ ਸੁਭਾਵਕ ਹੀ ਅਸਾਡੇ ਅੰਤਹਕਰਣ ਵਿਚ ਪ੍ਰਵੇਸ਼ ਕਰਦੀ ਹੈ। ਦਰਗਾਹੀ 'ਸ਼ਬਦ' ਕੀ ਵਸਤੂ ਹੈ? ਇਹ ਅਮੋਲਕ ਵਸਤੂ 'ਸ਼ਬਦ' ਪਾਵਨ 'ਗੁਰਬਾਣੀ' ਹੈ। ਗੁਰਬਾਣੀ ਦੀ ਵੀਚਾਰ ਕੀਤਿਆਂ ਕਾਇਆਂ ਦੇ ਚਉਗਿਰਦੇ ਵਿਚੋਂ ਮੰਦੇ ਅਨਸਰਾਂ ਦਾ ਖ਼ਾਤਮਾ ਅਤੇ ਵਾਹਿਗੁਰੂ ਦਾ ਨਾਮ ਸਵੈਮ ਰਵਾਨੀ ਦੁਆਰਾ ਜਗਿਆਸੂ ਦੇ ਅੰਤਹਕਰਣ ਦੀਆਂ ਤਲਾਂ ਵਿਚ ਲਹਿ ਜਾਂਦਾ ਹੈ। ਗੁਰਬਾਣੀ ਦਾ ਫੁਰਮਾਣ ਹੈ:

**ਹਰਿ ਕੇ ਭਗਤਿ ਭਰੇ ਭੰਡਾਰਾ॥ ਆਪੇ ਬਖਸੇ ਸਬਦਿ ਵੀਚਾਰਾ॥** *(੧੦੫੨-੮)*

**ਗੁਰਬਾਣੀ ਤੱਤ ਸਾਗਰ** ਦੀ ਸਮੁਚੀ ਵਿਚਾਰਧਾਰਾ 'ਸ਼ਬਦ' ਦੀ ਵੀਚਾਰ ਦੇ ਦਾਇਰੇ ਵਿਚ ਗਰਦਸ਼-ਨੁਮਾ ਹੋ ਰਹੀ ਹੈ। ਇਸ ਸੰਗ੍ਰਹਿ ਵਿਚ ਸ਼ਬਦਾਂ ਦੀ ਪੜਚੋਲ ਵਿਸ਼ਿਆਂ ਦੇ ਆਧਾਰ ਤੇ ਕੀਤੀ ਗਈ ਹੈ। ਆਪ ਕਿਸ ਵਿਸ਼ੇ ਤੇ ਦਰਗਾਹੀ 'ਸ਼ਬਦ' ਦੀ ਰਹਿਨੁਮਾਈ ਲੋਚਦੇ ਹੋ, ਕ੍ਰਮ ਨੰਬਰ ਦੀ ਗਤੀ ਦੇ ਅਨੁਸਾਰ ਮਨ-ਭਾਵਤ ਵਿਸ਼ੇ ਤੇ ਰਸਾਈ ਕੀਤਿਆਂ ਰੂਹਾਨੀਅਤ ਦੀਆਂ ਕਦਰਾਂ ਕੀਮਤਾਂ ਦਾ ਦਰਪਨ ਆਪ ਜੀ ਦੀ ਰੂਹਾਨੀ ਆਭਾ ਦੇ ਦਾਇਰੇ ਨੂੰ ਰੱਬੀ ਦਾਇਰੇ ਵਿਚ ਲੀਨਤਾ ਪ੍ਰਦਾਨ ਕਰਨ ਦੀ ਹਾਮਾਂ ਭਰੇਗਾ। ਬਸ਼ਰਤੇ ਕਿ, ਆਪ ਜੀ 'ਸ਼ਬਦ' ਵੀਚਾਰੀ ਲਾਲਸਾ ਦੇ ਤਲਿਬਗਾਰ ਦੀ ਰੁਦੀ, ਹਿਰਦੇ ਦੀਆਂ ਤਲਾਂ ਵਿਚ ਜਜ਼ਬ ਕਰਨ ਦੀ ਤੀਬਰ ਰੁਚੀ ਦੇ ਹਮ-ਸਫ਼ਰ ਹੋਵੋ। ਤੱਤ-ਗਿਆਨ ਦੀ ਆਰੰਭਤਾ ਅੰਤਹਕਰਣ ਦੀਆਂ ਅੰਦਰੂਨੀ ਤਹਿਆਂ ਵਿਚੋਂ ਸੁਫੁਟ ਹੁੰਦੀ ਹੈ। ਤੱਤ-ਗਿਆਨ ਦੀ ਪ੍ਰਾਪਤੀ 'ਸ਼ਬਦ' ਦੀ ਵੀਚਾਰ ਦੇ ਆਸਰੇ ਪਾਵਨ ਗੁਰਬਾਣੀ ਦੇ ਹਰ ਇੱਕ ਅੱਖਰ ਵਿਚੋਂ ਆਸ਼ਕਾਰ ਹੋਇ ਆਵੇਗੀ, ਕਿਉਂ ਕਿ ਪਵਿੱਤਰ ਗੁਰਬਾਣੀ ਦਾ ਹਰ ਅੱਖਰ ਤੱਤ ਵਸਤੂ ਦੇ ਨਿਧਾਨਾਂ ਦੁਆਰਾ ਪਰੀ ਪੂਰਨ ਹੋ ਰਿਹਾ ਹੈ। ਇਸ ਖਿਆਲ ਦੀ ਗਵਾਹੀ ਹਜ਼ੂਰ ਨੇ ਨਿਮਨ ਵਾਕ ਦੁਆਰਾ ਉਪਸਥਿਤ ਕੀਤੀ ਹੈ:

**ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥** *(ਜਪੁ ਜੀ)*

**ਗੁਰਬਾਣੀ ਤੱਤ ਸਾਗਰ** ਦਾ ਆਰੰਭਕ ਅਤੇ ਅੰਤਮ ਸੰਦੇਸ਼ ਏਹੀ ਹੈ ਕਿ ਹਰ ਸ਼੍ਰੇਣੀ ਦੇ ਜਗਿਆਸੂ ਪ੍ਰਤਿ ਅਤਿਅੰਤ ਹੀ ਸੁਖੈਨ ਅਤੇ ਸਹਜ ਅਵਸਥੀ ਵਿਧੀ ਦੁਆਰਾ ਅੰਤ੍ਰੀਵੀ ਅਨੁਭਵਤਾ ਦੀਆਂ ਗੰਭੀਰ ਅਤੇ ਰਹਸਮਈ ਰਮਜ਼ਾਂ ਨੂੰ ਸੰਸਾਰੀ ਜ਼ਿੰਦਗੀ ਦੇ ਖੇਤ੍ਰ ਵਿਚ ਗਤੀ-ਬੱਧ ਕੀਤਾ ਜਾਵੇ। ਤਾਕਿ ਇਸ ਦੁਨੀਆ ਦਾ ਹਰ ਵਿਅੱਕਤੀ ਸਵੈ-ਰੂਪ ਵਿਚ ਵਿਚਰਦਾ ਹੋਇਆ, ਅਧਿਆਤਮਕ ਵਾਤਾਵਰਣ ਦੀ ਵਲਗਣ ਉਲੀਕਣ ਦੀ ਯੋਗਤਾ ਰੱਖਦਾ ਹੋਵੇ। ਉਹ ਆਪਣੇ ਆਪ ਨੂੰ ਹੱਠ-ਧਰਮੀ ਦੀ ਘੁੰਮਣ-ਘੇਰੀ ਵਿਚ ਕੱਸਿਆ ਅਥਵਾ ਹਉਮੈ ਵਿਚ ਜੱਕੜਿਆ ਅਨੁਭਵ ਨਾ ਕਰੇ, ਬਲਕਿ ਸਿਖੀ ਸਿਧਾਂਤ ਦਾ ਪ੍ਰਫੁਲਿੱਤ ਭੰਡਾਰਾ ਹੋਵੇ। ਮਨੁੱਖ ਹੱਠ-ਧਰਮੀ ਅਤੇ ਜ਼ਿੱਦੀ ਭਾਵਨਾ ਦਾ ਮੁਸ਼ਤਾਕ ਕਦੀ ਭੀ ਨਾ ਬਣੇ, ਕਿਉਂਕਿ ਹਜ਼ੂਰ ਨੇ ਜ਼ਿੱਦੀ ਭਾਵਨਾ ਪ੍ਰਤਿ ਪ੍ਰਭਾਵਸ਼ਾਲੀ ਸ਼ਬਦਾਂ ਦੁਆਰਾ ਮੁਜਿਰਮਾਨਾ ਆਦੇਸ਼ ਫੁਰਮਾਏ ਹਨ ਕਿ ਹੇ ਸਿਖੋ! ਅਗਰ ਤੁਸੀਂ ਦੁਨੀਆ ਦੇ ਮੰਚ ਤੇ ਜ਼ਮਾਨੇ ਦੇ ਹਾਣੀ ਬਣ ਕੇ ਸਿੱਖੀ-ਜੀਵਨ ਦਾ ਅਰਸ਼ੀ ਰਸ ਮਾਨਣਾ ਲੋਚਦੇ ਹੋ, ਤਦ ਹੱਠ-ਧਰਮੀ ਤੋਂ ਮੁਕਤੀ ਹਾਸਿਲ ਕਰਨੀ ਹੀ ਪਵੇਗੀ। ਜਿਵੇਂ:

**ਮਨਹਠਿ ਕਰਮ ਕਮਾਵਣੇ ਫਿਰਿ ਫਿਰਿ ਜੋਨੀ ਪਾਇ ॥** *(ਗੁ:ਗ੍ਰੰ: ੮੫੦-੫)*

ਜਿਥੇ ਕੁ ਤੱਕ ਹੋ ਸਕਿਆ ਦੁਨੀਆ ਦੇ ਸੁਲਝੇ ਹੋਏ ਵਿਦਵਾਨ ਭੀ ਇਸ ਹੱਠ-ਧਰਮੀ ਦੀ ਬਿਰਤੀ ਤੋਂ ਤੋਬਾਹ-ਤੋਬਾਹ ਕਰਦੇ ਹੋਏ ਆਪਣੇ ਮੁਰਸ਼ਦ ਦੀ ਚਰਣ-ਸਰਣ ਵਿਚ ਆਣ ਢੱਠੇ। ਇਸ ਤਖੀਯੱਲ ਪ੍ਰਤਿ ਮਉਲਾਨਾ ਰੂਮੀ ਦੀ ਆਹੋ-ਜ਼ਾਰੀ ਸ਼੍ਰਵਣ ਕਰਨੀ ਹੋਰ ਵਧੇਰੇ ਲਾਭਦਾਇਕ ਹੋਵੇਗੀ:

**ਜਬਰ ਤੋ ਖ਼ੁਫ਼ਤਨ ਬੂਦ ਦਰ ਰਾਹ ਮਖ਼ਸੂਪ॥ ਤਾ ਨਾ ਬੀਨੀ ਆਂ ਦਰੋਦਰਗਹ ਮਖ਼ਸੂਪ॥**

**ਭਾਵ**- ਜ਼ਿੰਦਗੀ ਦੇ ਦੌਰਾਨ ਹੱਠ-ਧਰਮੀ ਕਰਨੀ ਜੀਵਨ ਪੈਂਡੇ ਵਿਚ ਸੌਂ ਜਾਣਾ ਹੈ, ਜਦੋਂ ਤਕ ਰੱਬੀ ਦਰਬਾਰ ਦੇ ਦਰਸ਼ਨ ਨਾ ਕਰ ਲਵੇਂ ਹੱਠ-ਧਰਮੀ ਦੀ ਨੀਂਦਰ ਵਿਚ ਸੌਣਾ ਨਹੀਂ ਚਾਹੀਦਾ।

ਸੁਭਾਵਕ ਹੀ ਸੁਖ-ਚੈਨ ਅਥਵਾ ਸਹਿਜ ਮਾਰਗੀ, ਸੁਹੇਲਾ ਜੀਵਨ ਬਤੀਤ ਕਰਦੇ ਹੋਏ ਵਾਹਿਗੁਰੂ ਦੇ ਗਿਆਨ ਪ੍ਰਤਿ ਉੱਦਮ ਕਰਨਾ ਗੁਰਮਤਿ ਦਾ ਸ਼ਾਹੀ ਮਾਰਗ ਹੈ। ਇਸ ਨਿਰਯਤਨ-ਅਵਸਥਾ ਵਿਚ ਵਿਚਰਦੇ ਹੋਏ ਸਤਿਗੁਰੂ ਦਾ ਨਾਮ ਜਪਦਿਆਂ ਸਹਜੇ ਹੀ ਸੁਤੇ-ਸਿੱਧ ਹੀ ਆਤਮਕ ਖੇੜਿਆਂ ਦੇ ਦਰਵਾਜ਼ੇ ਖੁਲਦੇ ਹਨ ਅਤੇ ਸ੍ਰਿਸ਼ਟੀ ਦਾ ਸਿਰਜਨਹਾਰ ਵਾਹਿਗੁਰੂ ਹਿਰਦੇ ਵਿਚ ਆਣ ਟਿਕਦਾ ਹੈ ਏਹੀ ਸਹਜ ਮਾਰਗ ਹੈ। ਹਜ਼ੂਰ ਕਥਨ ਕਰਦੇ ਹਨ:

**ਸਤਿਗੁਰਿ ਸੇਵਿਐ ਸਹਜ ਅਨੰਦਾ॥ ਹਿਰਦੈ ਆਇ ਵੁਠਾ ਗੋਵਿੰਦਾ** *(ਗੁ: ਗ੍ਰੰ: ੧੦੬੩-੧)*
**ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥**
**ਸਚਾ ਸਾਹਿਬੁ ਮਨਿ ਵਸੈ ਤਾਂ ਮਨਿ ਚਿੰਦਿਆ ਫਲੁ ਪਾਇ॥** *(੧੨੮੧-੧੫)*

ਉਕਤ ਦਰਸਾਏ ਇਲਹਾਮੀ ਸਿਧਾਂਤ ਦੇ ਪੈਰੋਕਾਰ ਬਣਨ ਲਈ ਮਉਲਾਨਾ ਰੂਮੀ ਨਿਜੀ ਖ਼ਿਆਲਾਂ ਦੀ ਸਦਾਕਤ ਪੇਸ਼ ਕਰਨੋ ਨਹੀਂ ਰਹਿ ਸਕੇ, ਜਨੂਨੀ ਹੱਠ-ਧਰਮੀਆਂ ਵਾਸਤੇ ਇਕ ਮਸ਼ਵਰਾ ਦਿੱਤਾ ਹੈ :

**ਪਾਇਆ ਪਾਇਆ ਰਫ਼ਤ ਬਾਯਦ ਸੂਏ ਬਾਮ॥ ਹਸਤ ਜਬਰੀ ਬੂਦਨ ਈਂਜਾ, ਤਮਾਏ ਖ਼ਾਮ॥**

**ਭਾਵ**-(ਰੂਹਾਨੀ ਚੜ੍ਹਾਈ ਵਿਚ) ਕੋਠੇ ਤੇ ਚੜ੍ਹਨ ਲਗਿਆਂ ਇਕ ਇਕ ਟੰਬਾ ਛੱਤ ਵਲ ਨੂੰ ਚੜ੍ਹਨਾ ਚਾਹੀਦਾ ਹੈ, ਇਸ ਥਾਂ ਤੇ ਹੱਠ-ਧਰਮੀ ਕਰਨੀ ਬੇ-ਅਰਥ ਲਾਲਚ ਹੈ।

**ਗੁਰਬਾਣੀ ਤੱਤ ਸਾਗਰ** ਦੀ ਵਿਚਾਰ ਸ਼ੈਲੀ ਦੇ ਅਨੁਸਾਰ, ਰੂਹਾਨੀ ਪਰਵਾਜ਼ਾਂ ਦੇ ਰਾਹੀ ਦੀ ਜੀਵਨੀ ਅਤੇ ਅਭਿਆਸੀ ਚਿਤ੍ਰ ਦਾ ਅੰਤਮ ਪੜਾਅ, ਸਤਿਗੁਰੂ ਨਾਨਕ ਦੇ ਦਰਸਾਏ ਗਾਡੀ ਮਾਰਗ ਤੇ ਪੈਂਡਾ ਤੈਅ ਕਰਦੇ ਹੋਏ, ਵਾਹਿਗੁਰੂ ਨਾਲ ਨਜ਼ਦੀਕੀ ਤਾਲ-ਮੇਲ ਦਾ ਰਾਬਤਾ ਨਿਰਧਾਰਤ ਕਰਨਾ ਹੀ, ਜੀਵਨ ਦੀ ਮੰਜ਼ਲ ਆਖੀ ਜਾ ਸਕਦੀ ਹੈ। ਇਸ ਪਵਿੱਤਰ ਮੰਤਵ ਦੀ ਪ੍ਰਾਪਤੀ ਵਾਸਤੇ ਸਤਿਗੁਰੂ ਨਾਨਕ ਦਾ ਰੱਬੀ ਗਿਆਨ ਜ਼ਿੰਦਗੀ ਦੀ ਬੁਨਿਆਦੀ ਸ਼ਿਲਾ ਦੇ ਤੌਰ ਤੇ ਨਿਸ਼ਚਿਤ ਰੂਪ ਵਿਚ ਧਾਰਣ ਕੀਤਾ ਜਾਵੇ। ਕਿਉਂ ਕਿ ਗੁਰੂ ਨਾਨਕ ਦੀ ਰੱਬੀ ਸਿਖਿਆ ਹੀ ਕੇਵਲ ਤੇ ਕੇਵਲ ਭਰੋਸੇ-ਯੋਗ ਬੌਧਿਕ

ਵਿਦਿਆ ਦਾ ਬਾਨ੍ਹਣੂ ਬੰਨ੍ਹਦੀ ਹੈ। ਬਸ, ਏਹੀ ਉਹ ਰੂਹਾਨੀ ਵਿਦਿਆ ਹੈ, ਜਿਸ ਦੇ ਤੁਫ਼ੈਲ ਅਨੇਕਾਂ ਪ੍ਰਾਣੀਆਂ ਨੇ ਇਨਸਾਨੀ ਜੀਵਨੀ ਦੀ ਅੰਤਮ ਰਮਜ਼ ਨੂੰ ਸਮਝਦੇ ਹੋਏ, ਰੱਬੀ ਨੂਰਾਨੀ ਵਿਚ ਅਭੇਦਤਾ ਦਾ ਸਦੀਵੀ ਰਸ ਮਾਣਿਆ ਹੈ। ਜਿਨ੍ਹਾਂ ਇਸ ਪਿਰੰਮ (ਪ੍ਰੇਮ) ਰਸ ਨੂੰ ਭੋਗਿਆ ਹੈ, ਉਨ੍ਹਾਂ ਤੇ ਸੰਸਾਰੀ ਵਿਕਾਰਾਂ ਦਾ ਪ੍ਰਭਾਵ ਨਹੀਂ ਹੁੰਦਾ।

ਮੇਰੇ ਜੈਸੇ ਅਲਪਗ ਬੁਧੀ ਦੇ ਧਾਰਣੀ ਕੋਲੋਂ ਪੰਦਰਾਂ ਸਾਲ ਦੇ ਅਰਸੇ ਵਿਚ ਗੁਰਬਾਣੀ ਤੱਤ ਸਾਗਰ ਦੇ ਚਿਤ੍ਰ ਨੂੰ ਉਲੀਕਣ ਵਿਚ ਸਮਰੱਥ ਸਤਿਗੁਰੂ ਨੇ ਸਿਰ ਤੇ ਹੱਥ ਰੱਖ ਕੇ ਕਾਰਜ ਦੀ ਸੰਪੂਰਣਤਾ ਬਖਸ਼ੀ ਹੈ:

**ਸਮਰਥ ਗੁਰੂ ਸਿਰਿ ਹਥੁ ਧਰ੍ਯਉ॥**
**ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰ੍ਯਉ** *(੧੪੦੦-੬)*

ਮੈਂ **ਗੁਰਬਾਣੀ ਤੱਤ ਸਾਗਰ** ਭਾਗ ਤੀਜਾ ਦੀ ਛਪਾਈ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਐਚ.ਐਸ. ਸੋਚ, ਗੁਰੂ ਗ੍ਰੰਥ ਸਟੱਡੀ ਸੈੱਲ ਦੇ ਕੋਆਰਡੀਨੇਟਰ ਡਾ: ਮਦਨਜੀਤ ਕੌਰ, ਗੁਰੂ ਨਾਨਕ ਅਧਿਐਨ ਵਿਭਾਗ ਦੇ ਲੈਕਚਰਾਰ ਡਾ: ਗੁਰਸ਼ਰਨ ਜੀਤ ਸਿੰਘ ਅਤੇ ਪ੍ਰੈਸ ਪਬਲੀਕੇਸ਼ਨ ਦੇ ਡਾਇਰੈਕਟਰ ਸ੍ਰ. ਜਗਜੀਤ ਸਿੰਘ ਵਾਲੀਆ ਜੀ ਅਤੇ ਉਨ੍ਹਾਂ ਦੇ ਸਮੁਚੇ ਸਟਾਫ ਦਾ ਸ਼ੁਕਰ ਗੁਜ਼ਾਰ ਹਾਂ।

ਕੈਨੇਡਾ
ਸਤੰਬਰ, ੧੯੯੯

ਸੰਤਾ ਸਿੰਘ ਤਤਰੇ

## ਖਸਟ ਸਾਸਤ੍ਰ (੮੭੪)

ਹੋਰ ਜਾਣਕਾਰੀ ਵਾਸਤੇ ਦੇਖੋ, "ਸਾਸਤ੍ਰ" ਅਤੇ ਖਟ ਸਾਸਤ੍ਰ"।

(ੳ) ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥੨॥

*(ਮਾਝ ਮ:੫, ੯੮-੩)*

(ਅ) ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ॥
ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੈ ਦੁਆਰ॥੬॥
ਪਉੜੀ॥ ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ॥
ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ॥

*(ਗਉੜੀ ਥਿਤੀ ਮ:੫, ੨੯੭-੧੯)*

(ੲ) ਖਟ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ॥
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ॥੧॥

*(ਸਾਰੰਗ ਮ:੫, ੧੨੧੬-੪)*

(ਸ) ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥੧॥
ਅਸਟਪਦੀ॥ ਜਾਪ ਤਾਪ ਗਿਆਨ ਸਭਿ ਧਿਆਨ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥ ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਗਉੜੀ ਸੁਖਮਨੀ ਮ:੫, ੨੬੫-੮)*

(ਹ) ਖਟੁ ਸਾਸਤ੍ਰ ਮੂਰਖੈ ਸੁਨਾਇਆ॥ ਜੈਸੇ ਦਹ ਦਿਸ ਪਵਨੁ ਝੁਲਾਇਆ॥੩॥

*(ਭੈਰਉ ਮ:੫, ੧੧੩੭-੧)*

(ਕ) ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ॥
ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ॥੨੦੨॥

*(ਕਬੀਰ ਸਲੋਕ, ੧੩੭੫-੮)*

(ਖ) ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥
ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥

*(ਵਾਰ ਮਾਝ ਮ:੧, ੧੪੮-੨)*

(ਗ) ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ॥

ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ॥
ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥੫॥

*(ਸਿਰੀ ਮ:੩, ੬੭-੧੬)*

(ਘ) ਹਰਿ ਦਰਸਨੁ ਪਾਵੈ ਵਡਭਾਗਿ॥ ਗੁਰ ਕੈ ਸਬਦਿ ਸਚੈ ਬੈਰਾਗਿ॥
ਖਟੁ ਦਰਸਨੁ ਵਰਤੈ ਵਰਤਾਰਾ॥ ਗੁਰ ਕਾ ਦਰਸਨੁ ਅਗਮ ਅਪਾਰਾ॥੧॥

*(ਆਸਾ ਮ:੩, ੩੬੦-੧੯)*

## ਖਸਮਾਨਾ (੮੭੫)

ਮਾਲਕ ਦੀ ਤਰ੍ਹਾਂ ਮਾਲਕੀ ਪੈਦਾ ਕਰਨੀ, ਕਿਰਪਾ ਕਰਨ ਦਾ ਉਤਸ਼ਾਹ, ਕਿਰਪਾ ਕਰਨੀ, ਮਾਲਕ ਵਾਂਗ ਆਪਣੀ ਮਾਲਕੀ ਵਿਚ ਰਖਣਾ।

(ੳ) ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥

*(ਆਸਾ ਮ:੧, ੩੬੦-੧੨)*

(ਅ) ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ॥
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ
ਕਿਆ ਜਾਨੈ ਇਹੁ ਲੋਕੁ ਅਜਾਨਾ॥੧॥ ਰਹਾਉ॥

*(ਆਸਾ ਮ:੫, ੩੭੨-੮)*

(ੲ) ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥ ਬੁਰੇ ਭਲੇ ਹਮ ਥਾਰੇ॥ ਰਹਾਉ॥

*(ਸੋਰਿਠ ਮ:੫, ੬੩੧-੪)*

(ਸ) ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ ਕਰਿ ਆਪਿ॥
ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ॥੨॥

*(ਧਨਾਸਰੀ ਮ:੫, ੬੮੧-੧੫)*

(ਹ) ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ॥

*(ਸੂਹੀ ਮ:੫, ਛੰਤ, ੭੮੩-੯)*

## ਖਸਲਿਤ ( ੮੭੬)

ਆਦਤ ਜੋ ਕਦੇ ਭੀ ਬਦਲਦੀ ਨਹੀਂ। ਕਿਸੇ ਚੀਜ਼ ਦੀ ਬਾਣ ਪੈ ਜਾਣੀ; ਬਾਰ ਬਾਰ ਕਿਸੇ ਚੀਜ਼ ਨੂੰ ਕਰੀ ਜਾਣਾ; ਸਮਝਾਇਆਂ ਭੀ ਨਾ ਸਮਝਣਾ; ਮੁੜ ਮੁੜ ਓਸੇ ਨੁਕਸਾਨ ਦੇਣ ਵਾਲੀ ਆਦਤ ਨੂੰ ਦੁਹਰਾਈ ਜਾਣਾ।

(ੳ) ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ॥
ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ॥
ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ॥
ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ॥
ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ॥

ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ॥
ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ॥
ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ॥
ਗੁਰ ਕਾ ਸਬਦੁ ਸਮਾਲਿ ਤੂ ਮੂੜੈ ਗਤਿ ਮਤਿ ਸਬਦੇ ਪਾਏ॥
ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ॥੨॥

*(ਬਿਹਾਗੜਾ ਵਾਰ ਮ:੩, ੫੪੯-੧੮)*

(ਅ) ਯਹ ਮਨੁ ਨੈਕ ਨ ਕਹਿਓ ਕਰੈ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥੧॥ਰਹਾਉ॥
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾਤੇ ਤੇ ਕਾਜੁ ਸਰੈ॥੨॥੧॥

*(ਦੇਵਗੰਧਾਰੀ ਮ:੯, ੫੩੬-੮)*

## ਖਖੜੀਆਂ (੮੭੭)

ਅੱਕ ਦੀਆਂ ਗੁਥਲੀਆਂ ਜੋ ਅੱਕ ਨਾਲ ਅੰਬਾਂ ਦੀ ਨਿਆਈ ਲਗੀਆਂ ਹੁੰਦੀਆ ਹਨ। ਇਹ ਅੱਕ ਨਾਲ ਜੁੜੀਆਂ ਹੀ ਸੋਭਾ ਪਾਂਵਦੀਆਂ ਹਨ। ਅੱਕ ਤੋਂ ਵਖਰੀਆਂ ਹੋ ਕੇ ਖਖੜੀ ਖਖੜੀ ਹੋ ਜਾਂਦੀਆਂ ਹਨ। ਇਸੇ ਤਰਾਂ ਹਰ ਇਕ ਸਿੱਖ ਪੰਥ ਨਾਲ ਜੁੜਿਆ ਹੀ ਸੋਭਾ ਪਾਂਵਦਾ ਹੈ। ਜਦੋਂ ਸਿੱਖ ਪੰਥ ਤੋਂ ਦੂਰ ਹੋ ਕੇ ਅੱਕ ਦੀਆਂ ਖਖੜੀਆਂ ਵਾਂਗ ਜ਼ੱਰਾ ਜ਼ੱਰਾ ਹੋ ਜਾਂਦੇ ਹਨ ਤਾਂ ਵਿਰੋਧੀ ਕੂੜਾਵੇ ਅਨਸਾਰ ਲਾਭ ਉਠ ਜਾਂਦੇ ਹਨ। ਦੇਖੋ, "ਇਕੱਤ੍ਰਤਾ" ਅਤੇ "ਫੁਟ ਅਤੇ ਮਿਲਾਪ"।

(ੳ) ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ॥
ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ॥

*(ਗਉੜੀ ਵਾਰ ਮ:੫, ੩੧੯-੧੩)*

## ਖਚਿਤ ਹੋਣਾ ( ੮੭੮)

ਸੰਸਾਰੀ ਮੋਹ ਮਾਇਆ ਆਸਾ-ਤ੍ਰਿਸ਼ਨਾ ਅਤੇ ਵਿਸ਼ੇ ਵਿਕਾਰਾਂ ਵਿਚ ਲੀਨ ਹੋ ਜਾਣਾ, ਗ਼ਲਤਾਨ ਹੋ ਜਾਣਾ, ਰਚ ਮਿਚ ਜਾਣਾ, ਘੁਲ ਮਿਲ ਜਾਣਾ, ਵਾਹਿਗੁਰੂ ਦੇ ਪਿਆਰ ਵਿਚ ਲੀਨ ਹੋ ਜਾਣਾ।

(ੳ) ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ ਖਚਿਤ ਪ੍ਰੇਮ ਰਸ ਖੋਰੀ॥
ਨਾਨਕ ਦਾਸ ਤੇਰੀ ਸਰਣਾਈ ਪ੍ਰਭ ਬਿਨੁ ਆਨ ਨ ਹੋਰੀ॥੨॥

*(ਸਾਰੰਗ ਮ:੫, ੧੨੨੨-੧੪)*

(ਅ) ਸਰਬ ਰੀ ਪ੍ਰੀਤਿ ਪਿਆਰੁ॥ ਪ੍ਰਭੁ ਸਦਾ ਰੀ ਦਇਆਰੁ॥ ਕਾਂਏਂ ਆਨ ਆਨ ਰੁਚੀਐ॥
ਹਰਿ ਸੰਗਿ ਸੰਗਿ ਖਚੀਐ॥ ਜਉ ਸਾਧਸੰਗ ਪਾਏ॥ ਕਹੁ ਨਾਨਕ ਹਰਿ ਧਿਆਏ॥
ਅਬ ਰਹੇ ਜਮਹਿ ਮੇਲ॥੨॥

*(ਸਾਰਗ ਮ:੫, ੧੨੨੯-੧੨)*

(ੲ) ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ॥

ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥
ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ॥ ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ॥
ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ॥ ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ॥੧੫॥

*(ਮਾਰੂ ਵਾਰ ਮ:੫, ੧੦੯੯-੧੪)*

(ਸ) ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ॥੨॥

*(ਚਉਬੋਲੇ ਮ:੫, ੧੩੬੩-੧੮)*

## ਖਟ ਸਾਸਤ੍ਰ (੮੭੯)

(ੳ) ਚਾਰਿ ਪੁਕਾਰਹਿ ਨਾ ਤੂ ਮਾਨਹਿ ॥ਖਟੁ ਭੀ ਏਕਾ ਬਾਤ ਵਖਾਨਹਿ॥
ਦਸ ਅਸਟੀ ਮਿਲਿ ਏਕੋ ਕਹਿਆ॥ ਤਾ ਭੀ ਜੋਗੀ ਭੇਦੁ ਨ ਲਹਿਆ॥੧॥

*(ਰਾਮਕਲੀ ਮ:੫, ੮੮੬-੪)*

## ਖਟ ਕਰਮ ( ੮੮੦)

ਛੇ ਪਰਕਾਰ ਦੇ ਕਰਮ ਇਹ ਹਿੰਦੂ ਮਤ ਦੀ ਰੀਤੀ ਹੈ। ਗੁਰਮਤਿ ਐਸੇ ਕਰਮ ਧਰਮ ਤੇ ਵਿਸ਼ਵਾਸ ਨਹੀਂ ਰਖਦੀ। ਗੁਰਮਤਿ ਵਿਚ ਸਭ ਤੋਂ ਵਡਾ ਕਰਮ ਨਾਮ ਸਿਮਰਨ ਹੈ। ਹਿੰਦੂ ਮਤ ਦੇ ਛੇ ਕਰਮ ਨਿਮਨ ਲਿਖਤ ਅਨੁਸਾਰ ਹਨ:

੧-ਜੱਗ ਕਰਨਾ, ੨-ਜੱਗ ਕਰਾਉਣਾ, ੩-ਦਾਨ ਦੇਣਾ, ੪-ਦਾਨ ਲੈਣਾ, ੫-ਵੇਦ ਪੜਨਾ, ੬-ਵੇਦ ਪੜ੍ਹਾਉਣਾ।

ਪਰਾਸ਼ਰ ਰਿਖੀ ਛੇ ਕਰਮ ਇਹ ਦਸਦਾ ਹੈ: (੧) ਸੰਧਯਾ, (੨) ਇਸ਼ਨਾਨ, (੩) ਜਪ, (੪) ਹਵਨ, (੫) ਵੇਦ ਪਾਠ, (੬) ਵੇਦ ਪੂਜਾ।

ਅਤ੍ਰਿ ਰਿਖੀ ਅਨੁਸਾਰ ਖਟ ਕਰਮ ਇਹ ਹਨ: (੧) ਜਪ, (੨) ਤਪ, (੩) ਤੀਰਥ ਯਾਤਰਾ, (੪) ਸਨਯਾਸ, (੫) ਮੰਤ੍ਰਸਾਧਨ, (੬) ਦੇਵ ਪੂਜਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕਰਮ ਕਾਂਡ"।

(ੳ) ਖਟੁ ਕਰਮਾ ਅਰੁ ਆਸਣੁ ਧੋਤੀ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ॥
ਮਾਲਾ ਫੇਰੈ ਮੰਗੈ ਬਿਭੂਤ॥ ਇਹ ਬਿਧਿ ਕੋਇ ਨ ਤਰਿਓ ਮੀਤ॥੩॥

*(ਰਾਮਕਲੀ ਮ:੫, ੮੮੮-੨)*

(ਅ) ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥ਪ੍ਰਾਗ ਇਸਨਾਨੇ॥੧॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ॥ ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ॥੧॥ ਰਹਾਉ॥
ਗਇਆ ਪਿੰਡੁ ਭਰਤਾ॥ ਬਨਾਰਸਿ ਅਸਿ ਬਸਤਾ॥ ਮੁਖਿ ਬੇਦ ਚਤੁਰ ਪੜਤਾ॥੨॥
ਸਗਲ ਧਰਮ ਅਛਿਤਾ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ॥ ਖਟੁ ਕਰਮ ਸਹਿਤ ਰਹਤਾ॥੩॥
ਸਿਵਾ ਸਕਤਿ ਸੰਬਾਦੰ॥ ਮਨ ਛੋਡਿ ਛੋਡਿ ਸਗਲ ਭੇਦੰ॥ ਸਿਮਰਿ ਸਿਮਰਿ ਗੋਬਿੰਦੰ॥
ਭਜੁ ਨਾਮਾ ਤਰਸਿ ਭਵ ਸਿੰਧੰ॥੪॥

*(ਗੋਂਡ ਨਾਮਦੇਵ, ੮੭੩-੯)*

(ੲ) ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ॥
ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿ ਪਾਈਐ ਸਤਸੰਗਤੀ
ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ॥੧॥

*(ਕਾਨੜਾ ਮ:੪, ੧੨੯੭-੯)*

(ਸ) ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ॥੧॥

*(ਕੇਦਾਰਾ ਰਵਿਦਾਸ, ੧੧੨੪-੧੪)*

(ਹ) ਅਨਿਕ ਜਤਨ ਗਵਨੁ ਕਰਉ॥ ਖਟੁ ਕਰਮ ਜੁਗਤਿ ਧਿਆਨੁ ਧਰਉ॥
ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ॥੧॥

*(ਕੇਦਾਰਾ ਮ:੫, ੧੧੧੯-੯)*

(ਕ) ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ॥੧॥
ਖਟੁ ਕਰਮ ਨਾਮੁ ਨਿਰੰਜਨੁ ਸੋਈ॥ ਤੂ ਗੁਣ ਸਾਗਰੁ ਅਵਗੁਣ ਮੋਹੀ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੩-੬)*

(ਖ) ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥

*(ਸਿਰੀ ਮ:੫, ੭੦-੧੫)*

(ਗ) ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ॥
ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ॥੧॥

*(ਗੂਜਰੀ ਮ:੫, ੪੯੫-੯)*

## ਖਟ ਚੱਕਰ( ੮੮੧)

ਖਟ ਚੱਕਰ:- ਜੋਗੀਆਂ ਦੇ ਮੰਨੇ ਹੋਏ ਛੇ ਚੱਕਰ ਜੋ ਕਾਇਆਂ ਵਿਚ ਹੀ ਪਾਏ ਜਾਂਦੇ ਹਨ। ਨਿਮਨ ਲਿਖਤ ਦੇ ਅਨੁਕੂਲ ਛੇ ਚੱਕਰ ਹਨ। ਪਾਵਨ ਗੁਰਬਾਣੀ ਦਾ ਸੁਝਾਉ ਖਟ ਚੱਕਰ ਦੀ ਬਾਬਤ ਸੁਹਿਰਦ ਪਾਠਕਾਂ ਲਈ ਦਰਜ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜੋਗ"।

੧-ਮੂਲਾਧਾਰ:- ਗੁਦਾ ਮੰਡਲ ਦਾ ਚਕੱਰ ਹੈ ਜਿਸ ਵਿਚ ਮੂਧੇ ਮੁਖ ਦਾ ਚਾਰ ਪੰਖੜੀ ਵਾਲਾ ਪੀਲਾ ਕਮਲ ਹੈ।

੨-ਸ਼ਵਾਧਿਸ਼ਠਾਨ ਚਕੱਰ:- ਲਿੰਗ ਦੇ ਮੂਲ ਵਿਚ ਹੈ। ਜਿਸ ਵਿਚ ਲਾਲ ਰੰਗ ਦਾ ਊਰਧ ਮੁਖ ਛੇ ਦਲ ਦਾ ਕਮਲ ਹੈ।

੩-ਮਣਿਪਰ ਚਕੱਰ:- ਨਾਭਿ ਦੇ ਮੂਲ ਵਿਚ ਹੈ। ਜੋ ਨੀਲੇ ਰੰਗ ਦਾ ਊਰਧ ਮੁਖ ਦਸ ਪੰਖੜੀਆਂ ਵਾਲਾ ਕਮਲ।

੪-ਅਨਾਹਤ ਚਕੱਰ:- ਬਾਰਾਂ ਦਲ ਦਾ ਸੁਵਰਣ ਰੰਗ ਦਾ ਕਮਲ ਹਿਰਦੇ ਵਿਚ ਹੈ।

੫-ਵਿਸ਼ੁਧ ਚਕੱਰ:- ਲਾਲ ਰੰਗ ਦਾ ਊਰਧ ਮੁਖ ਸੋਲਾਂ ਦਲਾਂ ਦਾ ਕਮਲ ਕੰਠ ਵਿਚ ਹੈ।

੬-ਆਗਯਾ ਚਕੱਰ:- ਭੌਹਾਂ ਦੇ ਮੱਧ ਦੋ ਪੰਖੜੀਆਂ ਦਾ ਉਰਧ ਮੁਖ ਚਿੱਟਾ ਕਮਲ ਹੈ।

ਨੋਟ:- ਇਨਾਂ ਛੇ ਚਕੱਰਾਂ ਤੋਂ ਉਪਰ ਦਸਮ ਦੁਆਰ ਵਿਚ ਹਜ਼ਾਰ ਦਲ ਦਾ ਸਫੈਦ ਕਮਲ ਹੈ, ਜਿਸ ਨੂੰ ਜੋਗੀ ਲੋਕ ਜੋਤੀ ਸਰੂਪ ਸਿੰਘਾਸਨ ਮੰਨਦੇ ਹਨ।

(ੳ) ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥
ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ॥੧॥
ਮੇਰੇ ਮਨ ਮਨ ਹੀ ਉਲਟਿ ਸਮਾਨਾ॥
ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥੧॥ਰਹਾਉ॥

*(ਗਉੜੀ ਕਬੀਰ, ੩੩੩-੩)*

(ਅ) ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ॥
ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ॥੧॥

*(ਮਾਰੂ ਜੈ ਦੇਉ, ੧੧੦੬-੨)*

(ੲ) ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥੨॥
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥੩॥

*(ਵਡਹੰਸ ਮ:੩, ੫੫੮-੧੧)*

(ਸ) ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥੧॥

*(ਗਉੜੀ ਕਬੀਰ, ੩੩੯-੧੦)*

(ਹ) ਖਟੁ ਮਟੁ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥
ਵਾਜੈ ਅਨਹਦੁ ਮੇਰਾ ਮਨੁ ਲੀਣਾ॥ ਗੁਰ ਬਚਨੀ ਸਚਿ ਨਾਮਿ ਪਤੀਣਾ॥੧॥

*(ਰਾਮਕਲੀ ਮ:੧, ੯੦੩-੧੮)*

(ਕ) ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ॥
ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ ਕ੍ਰੰਮ ਸੇਵੀਐ ਸਚਾ॥੫॥

*(ਸਵਈਏ ਮ:੪ ਕੇ ਗਯੰਦ, ੧੪੦੨-੧੦)*

## ਖਟ ਬੇਤਾ ( ੮੮੨)

ਛੇ ਸਾਸਤ੍ਰਾਂ ਦੇ ਜਾਨਣ ਵਾਲਾ। ਹੋਰ ਜਾਣਕਾਰੀ ਲਈ ਦੇਖੋ, "ਸਾਸਤ੍ਰ" ।

(ੳ) ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ॥੧॥ਰਹਾਉ॥
ਬਹੁ ਗੁਨਿ ਧੁਨਿ ਮੁਨਿ ਜਨ ਖਟ ਬੇਤੇ ਅਵਰੁ ਨ ਕਿਛੁ ਲਾਈਕੀ ਰੇ॥੧॥
ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧਸੰਗਿ ਨਾਨਕ ਪੀਕੀ ਰੇ॥੨॥

*(ਆਸਾ ਮ:੫, ੪੦੪-੧੩)*

## ਖਟ ਰਸ ( ੮੮੩)

ਛੇ ਪਰਕਾਰ ਦੇ ਸੁਆਦ ਜੋ ਖਾਣੇ ਵਿਚੋਂ ਪ੍ਰਾਪਤ ਹੁੰਦੇ ਹਨ: ਮਿੱਠਾ, ਸਲੂਣਾ, ਤਿੱਖਾ ਜਾਂ ਚਰਪਰਾ, ਕਸੈਲਾ, ਖੱਟਾ ਅਤੇ ਕੌੜਾ। ਨਿਮਨ ਲਿਖਤ ਸ਼ਬਦ ਦੁਆਰਾ ਇਸਤ੍ਰੀਆਂ ਪ੍ਰਤਿ ਇਹ ਸਿੱਖਿਆ ਮਿਲਦੀ ਹੈ ਕਿ ਉਨ੍ਹਾਂ ਵਿਚ ਭੋਜਨ ਪਕਾਉਣ ਦੀ ਨਿਪੁੰਨਤਾ ਹੋਣਾ ਜ਼ਰੂਰੀ ਹੈ।

(ੳ) ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ॥
ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ॥
ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ॥

*(ਸਲੋਕ ਮ:੩, ੧੪੧੩-੧੬)*

(ਅ) ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥

*(ਸਿਰੀ ਮ:੧, ੧੬-੧੭)*

(ੲ) ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ॥
ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ॥੨॥

*(ਭੈਰਉ ਮ:੧, ੧੧੫੩-੧੫)*

## ਖਟ ਲੱਖਣ ( ੮੮੪)

ਛੇ ਨਿਸ਼ਾਨੀਆਂ, ਛੇ ਇਲਾਮਤਾਂ, ਛੇ ਚਿੰਨ੍ਹ। ਇਸ ਪ੍ਰਕਰਣ ਦੁਆਰਾ ਪੂਰਨ ਪੁਰਖ ਦੇ ਛੇ ਲੱਛਣ ਦਰਸਾਏ ਗਏ ਹਨ।

(ੳ) ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥੪॥

*(ਸਲੋਕ ਸਹਸਕ੍ਰਿਤੀ ਮ:੫, ੧੩੫੭-੮)*

## ਖਤ ( ੮੮੫)

ਦਰਗਾਹੀ ਚਿੱਠੀ, ਚੀਰੀ, ਪਰਚੀ।

(ੳ) ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ॥
ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ॥੨੦੮॥

*(ਸਲੋਕ ਕਬੀਰ, ੧੩੭੫-੧੪)*

## ਖਤਾਕਾਰੀ ( ੮੮੬)

ਖਤਾ ਕਰਨਾ, ਗੁਨਾਹ ਕਰਨਾ, ਪਾਪ ਕਰਨਾ, ਮੰਦਾ ਕਰਮ ਕਰਨਾ, ਕਿਲਵਿਖ ਕਰਨਾ, ਨਾ ਕਰਨ ਯੋਗ ਕਰਮ ਕਰਨਾ, ਐਬ ਕਰਨਾ, ਬਦਫੈਲੀ ਕਰਨਾ, ਅਘ ਕਰਨਾ, ਬੁਰਾ ਕਰਮ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪਾਪ ਅਤੇ ਪੁੰਨ"।

(ੳ) ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥

*(ਗਉੜੀ ਰਵਿਦਾਸ, ੩੪੫-੧੩)*

(ਅ) ਮਨ ਕੀ ਮਤਿ ਮਤਾਗਲੁ ਮਤਾ॥ ਜੋ ਕਿਛੁ ਬੋਲੀਐ ਸਭੁ ਖਤੋ ਖਤਾ॥
ਕਿਆ ਮੁਹੁ ਲੈ ਕੀਚੈ ਅਰਦਾਸਿ॥ ਪਾਪੁ ਪੁੰਨੁ ਦੁਇ ਸਾਖੀ ਪਾਸਿ॥੨॥

*(ਆਸਾ ਮ:੧, ੩੫੧-੯)*

(ੲ) ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਇ॥
ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ॥
ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ॥੧॥

*(ਵਾਰ ਮਾਝ ਮ:੧, ੧੪੯-੨)*

(ਸ) ਭਾਵੈ ਖਸਮ ਤ ਉਆ ਸੁਖੁ ਦੇਤਾ॥ ਪਾਰਬ੍ਰਹਮੁ ਐਸੋ ਆਗਨਤਾ॥
ਅਸੰਖ ਖਤੇ ਖਿਨ ਬਖਸਨਹਾਰਾ॥ ਨਾਨਕ ਸਾਹਿਬ ਸਦਾ ਦਇਆਰਾ॥੪੯॥

*(ਗਉੜੀ ਬਾਵਨ ਅਖਰੀ ਮ:੫, ੨੬੦-੧੧)*

(ਹ) ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ॥
ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ॥੪॥

*(ਸੋਰਿਠ ਮ:੫, ੬੧੫-੪)*

(ਕ) ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ॥
ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ॥੧॥

*(ਸੋਰਠਿ ਮ:੫, ੬੧੮-੫)*

(ਖ) ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ॥
ਕੇਤੇ ਗਨਉ ਅਸੰਖ ਅਵਗਣ ਮੇਰਿਆ॥
ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ॥੧॥

*(ਜੈਤਸਰੀ ਮ:੫, ਛੰਤ, ੭੦੪-੯)*

(ਗ) ਪੁਰਖ ਨਿਰੰਜਨ ਸਿਰਜਨਹਾਰ॥ ਜੀਅ ਜੰਤ ਦੇਵੈ ਆਹਾਰ॥
ਕੋਟਿ ਖਤੇ ਖਿਨ ਬਖਸਨਹਾਰ॥ ਭਗਤਿ ਭਾਇ ਸਦਾ ਨਿਸਤਾਰ॥੨॥

*(ਭੈਰਉ ਮ:੫, ੧੧੪੮-੯)*

(ਘ) ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥

ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ॥
ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ॥
ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ॥੨੯॥

*(ਸਲੋਕ ਮ:੩, ੧੪੧੬-੬)*

## ਖੱਤ੍ਰੀ (੮੮੭)

ਹਿੰਦੂਆਂ ਦੇ ਚਾਰ ਵਰਨਾਂ ਵਿਚੋਂ ਇਕ। ਪੁਰਾਣਾਂ ਵਿਚ ਕੱਸ਼ਤ੍ਰੀਆਂ ਦੀ ਵੰਸ਼ ਪਰਥਾਇ ਵਡੀ ਲੰਮੀ ਗਾਥਾ ਲਿਖੀ ਮਿਲਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹਿੰਦੂ"।

(ੳ) ਖਤ੍ਰੀ ਕਰਮ ਕਰੇ ਸੂਰਤਣੁ ਪਾਵੈ॥ ਸੂਦੁ ਵੈਸੁ ਕਿਰਤਿ ਕਮਾਵੈ॥
ਮੈ ਮੂਰਖ ਹਰਿ ਨਾਮੁ ਛਡਾਵੈ॥੩॥

*(ਗਉੜੀ ਗੁਆਰੇਰੀ ਮ:੪, ੧੬੪-੭)*

(ਅ) ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥੧੭॥

*(ਥਿਤੀ ਗਉੜੀ ਮ:੫, ੩੦੦-੧੩)*

(ੲ) ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥

*(ਆਸਾ ਵਾਰ ਮ:੧, ੪੬੯-੧੩)*

(ਸ) ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥੩॥

*(ਸੂਹੀ ਮ:੪, ੭੩੩-੧੧)*

(ਹ) ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥੪॥

*(ਸੂਹੀ ਮ:੫, ੭੪੭-੧੯)*

(ਕ) ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ॥
ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ॥੬॥

*(ਬਿਲਾਵਲੁ ਮ:੪, ੮੩੫-੧੪)*

(ਖ) ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥

*(ਗੋਂਡ ਮ:੪, ੮੬੧-੭)*

(ਗ) ਡੋਲੈ ਵਾਉ ਨ ਵਡਾ ਹੋਇ॥ ਜਾਪੈ ਜਿਉ ਸਿੰਘਾਸਣਿ ਲੋਇ॥

ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ॥ ਨਿਰਤਿ ਨ ਪਾਈਆ ਗਣੀ ਸਹੰਸ॥
ਐਸਾ ਦੀਵਾ ਬਾਲੇ ਕੋਇ॥ ਨਾਨਕ ਸੋ ਪਾਰੰਗਤਿ ਹੋਇ॥੪॥

*(ਰਾਮਕਲੀ ਮ:੧, ੮੭੮-੧੦)*

(ਘ) ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥
ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ॥੪॥

*(ਮਾਰੂ ਮ:੫, ੧੦੦੧-੧੨)*

(ਙ) ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ॥
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ॥੧੦॥

*(ਮਾਰੂ ਮ:੧, ਸੋਲਹੇ, ੧੦੩੬-੧)*

(ਚ) ਖਤ੍ਰੀ ਸੋ ਜੁ ਕਰਮਾ ਕਾ ਸੂਰੁ॥ ਪੁੰਨ ਦਾਨ ਕਾ ਕਰੈ ਸਰੀਰੁ॥
ਖੇਤੁ ਪਛਾਣੈ ਬੀਜੈ ਦਾਨੁ॥ਸੋ ਖਤ੍ਰੀ ਦਰਗਹ ਪਰਵਾਣੁ॥
ਲਬੁ ਲੋਭੁ ਜੇ ਕੂੜੁ ਕਮਾਵੈ॥ ਅਪਣਾ ਕੀਤਾ ਆਪੇ ਪਾਵੈ॥੧੨॥

*(ਸਲੋਕ ਮ:੧, ੧੪੧੧-੧੨)*

(ਛ) ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥੩॥

*(ਧਨਾਸਰੀ ਮ:੧, ੬੬੩-੧)*

## ਖਨਲੀ ( ੮੮੮)

ਉਹ ਕਪੜੇ ਦੀ ਲੀਰ ਜੋ ਤੇਲੀ ਕੋਹਲੂ ਸਾਫ ਕਰਨ ਵਾਸਤੇ ਵਰਤਦਾ ਹੈ। ਜੋ ਬਹੁਤ ਮੈਲੀ ਅਤੇ ਥਿੰਦੀ ਹੋ ਜਾਂਦੀ ਹੈ। ਜਿਸ ਨੂੰ ਧੋਤਿਆਂ ਭੀ ਮਲੀਣਤਾ ਨਹੀਂ ਜਾਂਦੀ ਹੈ। ਐਸਾ ਪ੍ਰਾਣੀ ਜਿਸ ਦੀ ਬੁੱਧੀ ਆਸਾ ਤ੍ਰਿਸ਼ਨਾ, ਵਿਸ਼ੇ ਵਿਕਾਰਾਂ, ਮੋਹ ਮਾਇਆ ਵਿਚ ਖਚਿਤ ਹੋ ਕੇ ਅਤਿਅੰਤ ਮਲੀਣ ਹੋ ਜਾਣ ਕਰਕੇ ਉਪਦੇਸ਼ ਕੀਤਿਆਂ ਭੀ ਸੁਧਤਾ ਨੂੰ ਪ੍ਰਾਪਤ ਨਹੀਂ ਕਰਦੀ।

(ੳ) ਜਨਮ ਜਨਮ ਕੀ ਇਸੁ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥
ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ॥੧॥

*(ਸੋਰਠਿ ਵਾਰ ਮ:੩, ੬੫੧-੧)*

## ਖਪ ਜਾਣਾ ( ੮੮੯)

ਤਬਾਹ ਹੋ ਜਾਣਾ, ਗ਼ਰਕ ਜਾਣਾ, ਬਰਬਾਦ ਹੋ ਜਾਣਾ, ਸਤਿੱਆਨਾਸ ਹੋ ਜਾਣਾ, ਡੁਬ ਜਾਣਾ, ਵਿਣਾਸ ਹੋ ਜਾਣਾ, ਨਸ਼ਟ ਹੋ ਜਾਣਾ।

(ੳ) ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ॥
ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ॥੪॥
ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ॥
ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ॥੫॥

*(ਗੂਜਰੀ ਮ:੧, ੫੦੫-੧੬)*

(ਅ) ਹਉਮੈ ਕਰਿ ਰਾਜੇ ਬਹੁ ਧਾਵਹਿ॥ ਹਉਮੈ ਖਪਹਿ ਜਨਮਿ ਮਰਿ ਆਵਹਿ॥੨॥

(ਗਉੜੀ ਮ:੧, ੨੨੬-੧੫)

(ੲ) ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ॥
ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ॥੧॥

(ਸੋਰਠਿ ਵਾਰ ਮ:੪, ੬੫੨-੧੨)

(ਸ) ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ॥
ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ॥
ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ॥
ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ॥੨॥

(ਸੋਰਠਿ ਵਾਰ ਮ:੪, ੬੫੨-੧੫)

(ਹ) ਕਰ ਕਰਿ ਵੇਸ ਖਪਹਿ ਜਲਿ ਜਾਵਹਿ॥ ਸਾਚੈ ਸਾਚੇ ਸਾਚਿ ਸਮਾਵਹਿ॥੮॥

(ਬਿਲਾਵਲੁ ਮ:੧, ਥਿਤੀ, ੮੩੯-੧੪)

(ਕ) ਸਾਕਤ ਮਾਇਆ ਕਉ ਬਹੁ ਧਾਵਹਿ॥ ਨਾਮੁ ਵਿਸਾਰਿ ਕਹਾ ਸੁਖੁ ਪਾਵਹਿ॥
ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ॥੧੪॥

(ਮਾਰੂ ਮ:੧, ਸੋਲਹੇ, ੧੦੨੯-੧੫)

(ਖ) ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ॥੧॥ਰਹਾਉ॥
ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ॥੧॥
ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ॥
ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ॥੨॥.

(ਕਾਨੜਾ ਮ:੫, ੧੩੦੩-੧੫)

(ਗ) ਖਖਾ ਖਿਰਤ ਖਪਤ ਗਏ ਕੇਤੇ॥ ਖਿਰਤ ਖਪਤ ਅਜਹੂੰ ਨਹ ਚੇਤੇ॥
ਅਬ ਜਗੁ ਜਾਨਿ ਜਉ ਮਨਾ ਰਹੈ॥ ਜਹ ਕਾ ਬਿਛੁਰਾ ਤਹ ਥਿਰੁ ਲਹੈ॥੪੪॥

(ਗਉੜੀ ਬਾਵਨ ਅਖਰੀ ਕਬੀਰ, ੩੪੨-੧੯)

(ਘ) ਝੂਠੀ ਜਗ ਹਿਤ ਕੀ ਚਤੁਰਾਈ॥ ਬਿਲਮ ਨ ਲਾਗੈ ਆਵੈ ਜਾਈ॥
ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ॥੭॥

(ਮਾਰੂ ਮ:੧, ਸੋਲਹੇ, ੧੦੪੧-੨)

(ਙ) ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ॥
ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ॥
... ... ...

ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ॥
ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰ॥੪੯॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੭-੫)*

(ਚ) ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ॥ ਠਗਿ ਮੁਠੀ ਕੂੜਿਆਰ ਬੰਨਿ੍ ਚਲਾਈਐ॥੭॥

*(ਆਸਾ ਮ:੧, ੪੨੦-੨)*

(ਛ) ਆਪਿ ਸਿਰੰਦਾ ਸਚਾ ਸੋਈ॥ ਆਪਿ ਉਪਾਇ ਖਪਾਏ ਸੋਈ॥
ਗੁਰਮੁਖਿ ਹੋਵੈ ਸੁ ਸਦਾ ਸਲਾਹੇ ਮਿਲਿ ਸਾਚੇ ਸੁਖੁ ਪਾਇਦਾ॥੧੪॥

*(ਮਾਰੂ ਮ:੩, ਸੋਲਹੇ, ੧੦੬੨-੧੨)*

(ਜ) ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥੪॥

*(ਸਿਰੀ ਮ:੧, ੧੬-੧੦)*

(ਝ) ਸਚੇ ਬਾਝਹੁ ਕੋ ਅਵਰੁ ਨ ਦੂਆ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ॥
ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ॥੬॥

*(ਮਾਝ ਮ:੩, ੧੧੩-੯)*

(ਞ) ਅਨਿਕ ਭੋਗ ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ॥

*(ਗਉੜੀ ਸੁਖਮਨੀ ਮ:੫, ੨੭੯-੧)*

(ਟ) ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ॥
ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ॥
ਗੁਰ ਮਿਲਿ ਨਾਨਕ ਨਾਮੁ ਧਿਆਇਆ ਸਾਚਿ ਨਾਮਿ ਨਿਸਤਾਰਾ॥੪॥

*(ਆਸਾ ਮ:੫, ੩੮੦-੩)*

(ਠ) ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥੧॥

*(ਜੈਤਸਰੀ ਮ:੪, ੬੯੭-੧੫)*

## ਖਬਰ ਵਿਹੂਣੀ ( ੮੯੦)

ਜਿਸ ਨੂੰ ਕੋਈ ਪਤਾ ਨਹੀਂ ਹੈ, ਜੋ ਆਪਣੇ ਘਰ ਦੀ ਰਾਖੀ ਕਰਨ ਵਲੋਂ ਬੇ-ਖਬਰ ਹੈ।

(ੳ) ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥
ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥੧॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥ ਸਾਬਤੁ ਵਸਤੁ ਓਹੁ ਅਪਨੀ ਲਹੈ॥੧॥ਰਹਾਉ॥
ਸਗਲ ਸਹੇਲੀ ਅਪਨੈ ਰਸ ਮਾਤੀ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥
ਮੁਸਨਹਾਰ ਪੰਚ ਬਟਵਾਰੇ॥ ਸੂਨੇ ਨਗਰਿ ਪਰੇ ਠਗਹਾਰੇ॥੨॥
ਉਨ ਤੇ ਰਾਖੈ ਬਾਪੁ ਨ ਮਾਈ॥ ਉਨ ਤੇ ਰਾਖੈ ਮੀਤੁ ਨ ਭਾਈ॥

ਦਰਬਿ ਸਿਆਣਪ ਨਾ ਓਇ ਰਹਤੇ॥ ਸਾਧਸੰਗਿ ਓਇ ਦੁਸਟ ਵਸਿ ਹੋਤੇ॥੩॥
ਕਰਿ ਕਿਰਪਾ ਮੋਹਿ ਸਾਰਿੰਗਪਾਣ॥ ਸੰਤਨ ਧੂਰਿ ਸਰਬ ਨਿਧਾਨ॥
ਸਾਬਤੁ ਪੂੰਜੀ ਸਤਿਗੁਰ ਸੰਗਿ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ॥੪॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ॥ ਇਹ ਪੂੰਜੀ ਸਾਬਤੁ ਧਨੁ ਮਾਲੁ॥੧॥ਰਹਾਉ ਦੂਜਾ॥

*(ਗਉੜੀ ਗੁਆਰੇਰੀ ਮ:੫, ੧੮੨-੯)*

(ਅ) ਸੋਇ ਰਹੀ ਪ੍ਰਭ ਖਬਰਿ ਨ ਜਾਨੀ॥ ਭੋਰੁ ਭਇਆ ਬਹੁਰਿ ਪਛੁਤਾਨੀ॥੧॥

*(ਆਸਾ ਮ:੫, ੩੮੯-੮)*

(ੲ) ਕਾਜੀ ਤੈ ਕਵਨ ਕਤੇਬ ਬਖਾਨੀ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਬਖਰਿ ਨ ਜਾਨੀ॥੧॥ਰਹਾਉ॥

*(ਆਸਾ ਕਬੀਰ, ੪੭੭-੧੫)*

(ਸ) ਲੰਕਾ ਸਾ ਕੋਟੁ ਸਮੁੰਦ ਸੀ ਖਾਈ॥ ਤਿਹ ਰਾਵਨ ਘਰ ਖਬਰਿ ਨ ਪਾਈ॥੧॥

*(ਆਸਾ ਕਬੀਰ, ੪੮੧-੭)*

(ਹ) ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ॥
ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ॥੧॥ਰਹਾਉ॥

*(ਆਸਾ ਕਬੀਰ, ੪੮੩-੬)*

(ਕ) ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ॥
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥੨॥

*(ਆਸਾ ਕਬੀਰ, ੪੮੩-੭)*

(ਖ) ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ॥
ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ॥
ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ॥
ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ॥੩॥

*(ਸੋਰਠਿ ਮ:੧, ੫੯੬-੭)*

(ਗ) ਹਰਿ ਆਵਤੇ ਕੀ ਖਬਰਿ ਗੁਰਿ ਪਾਈ॥
ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ॥

*(ਨਟ ਮ:੪, ੯੭੭-੧੧)*

(ਘ) ਪੜਿ ਪੰਡਿਤੁ ਅਵਰਾ ਸਮਝਾਏ॥ ਘਰ ਜਲਤੇ ਕੀ ਖਬਰਿ ਨ ਪਾਏ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ॥੫॥

*(ਮਾਰੂ ਮ:੩, ੧੦੪੬-੫)*

## ਖਰਚਾ (੮੯੧)

ਸਫਰ ਵਾਸਤੇ ਖਰਚਾ, ਰਸਤੇ ਦਾ ਖਰਚਾ, ਤੋਸਾ। ਹੋਰ ਜਾਣਕਾਰੀ ਵਾਸਤੇ ਦੇਖੋ, "ਤੋਸਾ"।

(ੳ) ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ॥

ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ॥
ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ॥੨॥

*(ਬਿਹਾਗੜਾ ਵਾਰ ਮ:੩, ੫੪੮-੧੩)*

(ਅ) ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤੁ ਖਜਾਨੈ ਲਇਆ ਰਲਾਇ॥੪॥

*(ਗਉੜੀ ਮ:੫, ੧੮੬-੧)*

(ੲ) ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ॥
ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ॥੪॥

*(ਗੂਜਰੀ ਮ:੫, ੪੯੬-੨)*

(ਸ) ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ॥
ਪੂਰਨ ਭਈ ਸਮਗਰੀ ਕਬਹੂ ਨਹੀ ਤੂਟ॥

*(ਬਿਲਾਵਲੁ ਮ:੫, ੮੧੬-੧੪)*

(ਹ) ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ॥
ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ॥੧॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ॥
ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ॥੨॥

*(ਸਾਰਗ ਮ:੫, ੧੨੨੦-੧)*

(ਕ) ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ॥
ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ॥

*(ਸਾਰੰਗ ਵਾਰ ਮ:੪, ੧੨੪੬-੪)*

(ਖ) ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ॥੨॥

*(ਜੈਤਸਰੀ ਮ:੪, ੬੯੮-੫)*

(ਗ) ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ॥੩॥

*(ਸੂਹੀ ਮ:੪, ੭੩੪-੬)*

(ਘ) ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
ਲਖ਼ਮੀ ਤੋਟਿ ਨ ਆਵਈ ਖਾਇ ਖ਼ਰਚਿ ਰਹੰਦਾ॥ ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥

*(ਮਾਰੂ ਵਾਰ ਮ:੫, ੧੦੯੬-੧੪)*

(ਙ) ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ॥

ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥੨੦॥

*(ਸਲੋਕ ਮ:੫, ੧੪੨੬-੫)*

(ਚ) ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ॥
ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥

*(ਸਿਰੀ ਵਾਰ ਮ:੩, ੯੧-੧੧)*

(ਛ) ਦੁਨੀਆ ਕੈਸਿ ਮੁਕਾਮੇ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥੧॥ਰਹਾਉ॥

*(ਸਿਰੀ ਮ:੧, ੬੪-੫)*

(ਜ) ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ॥ ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ॥
ਗੁਰ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ॥੨॥

*(ਮਾਝ ਮ:੪, ੯੪-੨)*

(ਝ) ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ॥
ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ॥
ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ॥
ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ॥

*(ਗਉੜੀ ਬਾਵਨ ਅਖਰੀ ਮ:੫, ੨੫੩-੧੬)*

(ਞ) ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ॥
ਸਾਚਾ ਹਟੁ ਪੂਰਾ ਸਉਦਾ ਵਖਰੁ ਨਾਮੁ ਵਾਪਾਰਹੁ॥੨॥

*(ਆਸਾ ਮ:੫, ੩੯੯-੯)*

(ਟ) ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥
ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ॥੬॥

*(ਆਸਾ ਮ:੧, ਪਟੀ, ੪੩੨-੧੫)*

(ਠ) ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥
ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥੩॥

*(ਸੋਰਠਿ ਮ:੧, ੫੯੫-੧੨)*

(ਡ) ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ॥
ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ॥੨॥

*(ਧਨਾਸਰੀ ਮ:੪, ੬੬੭-੧੬)*

(ਢ) ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ॥
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ॥੨੮॥

*(ਸੂਹੀ ਮ:੩, ੭੫੬-੧੧)*

## ਖਰਾ ਅਤੇ ਖੋਟਾ (੮੯੨)

ਖਰਾ: ਖਾਲਿਸ, ਸ਼ੁੱਧ, ਬਿਨਾ ਮਿਲਾਵਟ ਤੋਂ, ਨਿਸ਼ਕਪਟ, ਛਲ ਰਹਿਤ, ਅਤਿ, ਬਹੁਤ, ਅਧਿੱਕ। ਖੋਟਾ: ਜੋ ਸ਼ੁੱਧ ਨਹੀਂ ਹੈ, ਜਿਸ ਵਿਚ ਮਿਲਾਵਟ ਹੈ। ਉੱਤਮ ਵਸਤੂ ਵਿਚ ਮੰਦੀ ਵਸਤੂ ਦੀ ਮਿਲਾਵਟ, ਦੋਸ਼ੀ, ਐਬੀ, ਛਲੀਆ, ਮੂੰਹੋਂ ਹੋਰ ਦਿਲੋਂ ਹੋਰ।

(ੳ) ਖੋਜਤ ਖੋਜਤ ਅੰਮ੍ਰਿਤੁ ਪੀਆ॥ ਖਿਮਾ ਗਹੀ ਮਨੁ ਸਤਗੁਰਿ ਦੀਆ॥
ਖਰਾ ਖਰਾ ਆਖੈ ਸਭੁ ਕੋਇ॥ ਖਰਾ ਰਤਨੁ ਜੁਗ ਚਾਰੇ ਹੋਇ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੨-੪)*

(ਅ) ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ॥
ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ॥
ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥
ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ॥
ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ॥
ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ॥
ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ॥
ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ॥੧੨॥

*(ਵਾਰ ਮਾਝ ਮ:੧, ੧੪੩-੧੩)*

(ੲ) ਨਾਨਕ ਜੇ ਵਿਚਿ ਰੁਪਾ ਹੋਇ॥ ਖਰਾ ਖਰਾ ਆਖੈ ਸਭੁ ਕੋਇ॥੧॥ਰਹਾਉ॥

*(ਧਨਾਸਰੀ ਮ:੧, ੬੬੨-੧੧)*

(ਸ) ਖੋਟੇ ਖਰੇ ਤੁਧੁ ਆਪਿ ਉਪਾਏ॥ ਤੁਧੁ ਆਪੇ ਖਰਖੇ ਲੋਕ ਸਬਾਏ॥
ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ॥੬॥

*(ਮਾਝ ਮ:੩, ੧੧੯-੧)*

(ਹ) ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ॥
ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ॥
ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ॥
ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ॥
ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ॥੧੮॥

*(ਮਾਰੂ ਵਾਰ ਮ:੩, ੧੦੯੨-੧੭)*

(ਕ) ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ॥
ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ॥
ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ॥੩॥
ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ॥
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥

ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ॥੪॥

*(ਸਿਰੀ ਮ:੩, ੬੧-੧੩)*

(ਖ) ਪੂਰੇ ਗੁਰ ਕੀ ਕਾਰ ਕਰਮਿ ਕਮਾਈਐ॥ ਗੁਰਮਤੀ ਆਪੁ ਗਵਾਇ ਨਾਮੁ ਧਿਆਈਐ॥
ਦੂਜੀ ਕਾਰੈ ਲਗਿ ਜਨਮੁ ਗਵਾਈਐ॥ ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ॥
ਸਚਾ ਸਬਦੁ ਸਾਲਾਹਿ ਸਚਿ ਸਮਾਈਐ॥
ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ॥
ਦੁਨੀਆ ਖੋਟੀ ਰਾਸਿ ਕੂੜੁ ਕਮਾਈਐ॥
ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ॥੧੪॥

*(ਵਾਰ ਮਾਝ ਮ:੧, ੧੪੪-੧੬)*

(ਗ) ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥੩॥

*(ਗਉੜੀ ਗੁਆਰੇਰੀ ਮ:੩, ੨੨੯-੪)*

(ਘ) ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ॥
ਖੋਟੇ ਨਦਰਿ ਨ ਆਵਨੀ ਲੇ ਅਗਨਿ ਜਲਾਈਐ॥੫॥

*(ਆਸਾ ਮ:੧, ੪੨੧-੧੫)*

(ਙ) ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥੭॥

*(ਮਾਰੂ ਮ:੫, ਸੋਲਹੇ, ੧੦੮੩-੧੪)*

## ਖਲਵਾੜਾ (੮੯੩)

ਉਹ ਜਗਾਹ ਜਿਥੇ ਇਕ ਕਿਸਾਨ ਆਪਣੀ ਛੇ ਮਹੀਨੇ ਦੀ ਕਮਾਈ ਹੋਈ ਫਸਲ ਇਕ ਥਾਂ ਤੇ ਇਕੱਤ੍ਰ ਕਰਕੇ ਉਸ ਵਿਚੋਂ ਤੱਤ ਵਸਤੂ ਦੀ ਪ੍ਰਾਪਤੀ ਕਰਦਾ ਹੈ।

(ੳ) ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ॥
ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ ਜਮ ਜੰਦਾਰੇ॥੬॥

*(ਨਟ ਮ:੪, ੯੮੧-੯)*

(ਅ) ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥ ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥

*(ਸਾਰੰਗ ਵਾਰ ਮ:੧, ੧੨੪੫-੩)*

## ਖੜਗ (੮੯੪)

ਤਲਵਾਰ, ਖੰਡਨ ਕਰਨ ਵਾਲਾ, ਕਿਰਪਾਨ, ਸਿਰੀ ਸਾਹਿਬ। ਮਹਾ ਕਾਲ ਦਾ ਨਾਉ ਖੜਗ ਕਰਕੇ ਆਇਆ ਹੈ। ਗਿਆਨ ਭੀ ਖੜਗ ਹੈ, ਸਤਿਗੁਰੂ ਕਾ ਸ਼ਬਦ ਭੀ ਖੜਗ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, 'ਕਿਰਪਾਨ''।

(ੳ) ਹਉਮੈ ਜਲਿਆ ਮਨਹੁ ਵਿਸਾਰੇ॥ ਜਮ ਪੁਰਿ ਵਜਹਿ ਖੜਗ ਕਰਾਰੇ॥

ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ॥੪॥

(ਮਾਰੂ ਮ:੧, ੯੯੩-੬)

(ਅ) ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥
ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ॥

(ਸਲੋਕ ਮ:੩, ੧੪੧੪-੬)

(ੲ) ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥ ਸਹਿ ਟਿਕਾ ਦਿਤੋਸੁ ਜੀਵਦੈ॥੧॥

(ਰਾਮਕਲੀ ਵਾਰ ਰਾਇ ਬਲਵੰਡ, ੯੬੬-੧੭)

(ਸ) ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ॥
ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ॥੭॥

(ਗਉੜੀ ਪੂਰਬੀ ਮ:੪, ੨੩੫-੫)

(ਹ) ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ॥

(ਗਉੜੀ ਵਾਰ ਮ:੪, ੩੧੨-੧੩)

(ਕ) ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮਕੰਕਰ ਮਾਰਿ ਬਿਦਾਰੇ॥

(ਵਡਹੰਸੁ ਮ:੪, ਛੰਤ, ੫੭੪-੧੪)

(ਖ) ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ॥੭॥

(ਨਟ ਮ:੪, ੯੮੩-੧੭)

(ਗ) ਹਰਿ ਕਾ ਨਾਮੁ ਕੋਟਿ ਲਖ ਬਾਹਾ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ॥
ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ॥੯॥

(ਮਾਰੂ ਮ:੫, ਸੋਹਲੇ, ੧੦੭੨-੭)

(ਘ) ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ॥
ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ॥

(ਮਾਰੂ ਵਾਰ ਮ:੩, ੧੦੮੭-੪)

(ਙ) ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ॥
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ॥੪॥

(ਭੈਰਉ ਮ:੩, ੧੧੩੩-੭)

(ਚ) ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ॥੪॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥

ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ॥੫॥

*(ਭੈਰਉ ਨਾਮਦੇਉ, ੧੧੬੫-੧੨)*

(ਛ) ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ॥
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ॥੩॥

*(ਕਲਿਆਨੁ ਮ:੪, ੧੩੨੪-੫)*

## ਖਾਕ/ਧੂੜੀ (੮੯੫)

ਧੂੜੀ, ਰੇਣ, ਪਗ ਰੇਣ, ਰੇਣਕਾ, ਮਿੱਟੀ। ਹੋਰ ਜਾਣਕਾਰੀ ਵਾਸਤੇ ਦੇਖੋ, "ਚਰਣ ਧੂੜੀ", "ਕੁੰਚਰ ਇਸ਼ਨਾਨੀ"।

(ੳ) ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ॥

*(ਸਿਰੀ ਮ:੫, ੪੨-੯)*

(ਅ) ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ॥
ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ॥੩॥

*(ਸਿਰੀ ਮ:੫, ੪੨-੧੮)*

(ੲ) ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥

*(ਸਿਰੀ ਮ:੫, ੪੭-੧੦)*

(ਸ) ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੈ॥
ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ॥੪॥

*(ਮਾਝ ਮ:੫, ੯੮-੧੭)*

(ਹ) ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ॥
ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ॥
ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ॥੩॥

*(ਆਸਾ ਮ:੫, ੩੮੦-੨)*

(ਕ) ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥
ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਾ ਦੀ ਪਾਈਐ॥
ਮਤਿ ਥੋੜੀ ਸੇਵਿ ਗਵਾਈਐ॥੧੦॥

*(ਆਸਾ ਵਾਰ ਮ:੧, ੪੬੮-੧੪)*

(ਖ) ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ॥
ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ॥
ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ॥੩॥

*(ਜੈਤਸਰੀ ਮ:੫, ਛੰਤ, ੭੦੫-੧੨)*

(ਗ) ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ॥
ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ॥੬॥

*(ਸੂਹੀ ਮ:੧, ੭੫੧-੧੦)*

(ਘ) ਦੇਹੀ ਹੋਵਗਿ ਖਾਕੁ ਪਵਣੁ ਉਡਾਈਐ॥ ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ॥੪॥

*(ਸੂਹੀ ਮ:੧, ੭੫੨-੧੦)*

(ਙ) ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥੧॥

*(ਸੂਹੀ ਮ:੩, ੭੫੫-੭)*

(ਚ) ਕੀਚਹਿ ਰਸ ਭੋਗ ਖੁਸੀਆ ਮਨ ਕੇਰੀ॥ ਧਨੁ ਲੋਕਾਂ ਤਨੁ ਭਸਮੈ ਢੇਰੀ॥
ਖਾਕੂ ਖਾਕੁ ਰਲੈ ਸਭੁ ਫੈਲੁ॥ ਬਿਨੁ ਸਬਦੈ ਨਹੀ ਉਤਰੈ ਮੈਲੁ॥੨॥

*(ਬਿਲਾਵਲੁ ਮ:੧, ੮੩੨-੩)*

(ਛ) ਧਰਤ ਧੋਹ ਅਨਿਕ ਛਲ ਜਾਨੈ॥ ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ॥
ਜਿਨਿ ਦੀਆ ਤਿਸੈ ਨ ਚੇਤੈ ਮੂਲਿ॥ ਮਿਥਿਆ ਲੋਭੁ ਨ ਉਤਰੈ ਸੂਲੁ॥੩॥

*(ਰਾਮਕਲੀ ਮ:੫, ੮੯੯-੧੧)*

(ਜ) ਜੋ ਰਤੇ ਦੀਦਾਰ ਸੇਈ ਸਚੁ ਹਾਕੁ॥
ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ॥
... ... ...
ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ॥੫॥

*(ਰਾਮਕਲੀ ਮ:੫, ੯੫੯-੭)*

(ਝ) ਮੇਰੇ ਸਤਿਗੁਰ ਹੀ ਪਤਿ ਰਾਖੁ॥
ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ॥੧॥ਰਹਾਉ॥

*(ਮਾਰੂ ਮ:੫, ੧੦੦੩-੧੦)*

(ਞ) ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ॥
ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ॥੧॥

*(ਮਾਰੂ ਵਾਰ ਮ: ੫, ੧੦੯੭-੧੪)*

(ਟ) ਮੁਖਹੁ ਅਲਾਏ ਹਭੁ ਮਰਣੁ ਪਛਾਣੰਦੋ ਕੋਇ॥
ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ॥੧॥

*(ਮਾਰੂ ਵਾਰ ਮ:੫, ੧੦੯੯-੧੧)*

(ਠ) ਕਪੜ ਭੋਗ ਵਿਕਾਰ ਏ ਹਭੇ ਹੀ ਛਾਰ॥
ਖਾਕੁ ਲੋੜੇਦਾ ਤੰਨਿ ਖੇ ਜੋ ਰਤੇ ਦੀਦਾਰ॥੨॥
ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ॥
ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ॥੩॥

*(ਮਾਰੂ ਵਾਰ ਮ:੫, ੧੦੯੮-੩)*

(ਡ) ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥

ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥

*(ਸਲੋਕ ਫਰੀਦ, ੧੩੭੮-੧੫)*

(ਢ) ਤਿਚਰੁ ਵਸਹਿ ਸੁਹੇਲੜੀ ਜਿਚੁਰ ਸਾਥੀ ਨਾਲਿ॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥੧॥

*(ਸਿਰੀ ਮ:੫, ੫੦-੧੬)*

(ਣ) ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ॥
ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ॥

*(ਮਾਝ ਮ:੫, ਦਿਨ, ੧੩੬-੧੭)*

(ਤ) ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥
ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥
ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ॥੧॥

*(ਸੋਰਠਿ ਮ:੫, ੬੦੮-੪)*

## ਖਾਨ ਪਾਨ ਪਹਿਰਾਨ (੮੯੬)

ਇਸ ਪ੍ਰਕਰਣ ਦੁਆਰਾ ਗੁਰਮਤਿ ਦੇ ਅਨੁਕੂਲ ਖਾਣਾ, ਪੀਣਾ, ਅਤੇ ਪਹਿਨਣਾ ਪਰਥਾਇ ਸੁਝਾਉ ਦਿਤੇ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸਫਲ ਵਰਤੋਂ"।

(ੳ) ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥
ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥

*(ਵਾਰ ਮਾਝ ਮ:੧, ੧੪੨-੧੭)*

(ਅ) ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ॥ ਸਚਾ ਸਬਦੁ ਸਾਲਾਹਿ ਸਚਿ ਸਮਾਈਐ॥

*(ਵਾਰ ਮਾਝ ਮ:੧, ੧੪੪-੧੭)*

(ੲ) ਸਚਾ ਭੋਜਨੁ ਭਾਉ ਸਤਿਗੁਰਿ ਦਸਿਆ॥ ਸਚੇ ਹੀ ਪਤੀਆਇ ਸਚਿ ਵਿਗਸਿਆ॥

*(ਵਾਰ ਮਾਝ ਮ:੧, ੧੪੬-੧੭)*

(ਸ) ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ॥

*(ਵਾਰ ਮਾਝ ਮ:੧, ੧੪੭-੮)*

(ਹ) ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ॥
ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ॥
ਮਨਿ ਖੋਟੇ ਦਯਿ ਵਿਛੋੜੇ॥੧੧॥

*(ਗਉੜੀ ਵਾਰ ਮ:੪, ੩੦੬-੪)*

(ਕ) ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ॥

ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ॥੩॥

(ਗਉੜੀ ਮ:੫, ੨੦੮-੪)

(ਖ) ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥
... ... ...
ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥

(ਆਸਾ ਵਾਰ ਮ:੧, ੪੭੧-੧੭)

(ਗ) ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ॥੧॥ਰਹਾਉ॥
ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ॥੧॥
ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ॥੨॥
ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ॥੩॥

(ਮਾਰੂ ਮ:੪, ੧੦੧੯-੧)

(ਘ) ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ॥
ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ॥
ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ॥
ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ॥੮॥

(ਸਿਰੀ ਵਾਰ ਮ:੪, ੮੫-੧੨)

(ਙ) ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ॥

(ਸਲੋਕ ਮ:੧, ੧੪੧੧-੭)

(ਚ) ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥
ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥
ਰੁਖੀ ਸੁਖੀ ਖਾਇ ਕੈ ਠੰਡਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਇ ਜੀਉ॥੨੯॥

(ਸਲੋਕ ਫਰੀਦ, ੧੩੭੯-੬)

(ਛ) ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥
ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ॥
ਹਰਿ ਨਾਮੁ ਹਮਾਰਾ ਵਣਜੁ ਨਾਮੁ ਵਾਪਾਰੁ ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ॥

(ਵਡਹੰਸੁ ਵਾਰ ਮ:੪, ੫੯੩-੭)

(ਜ) ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ॥੧॥

*(ਸੋਰਠਿ ਵਾਰ ਮ:੩, ੬੪੬-੧੬)*

(ਝ) ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨੰ॥
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥੨॥

*(ਬਿਲਾਵਲੁ ਮ:੫, ੮੧੧-੧੬)*

(ਞ) ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥੩॥

*(ਬਿਲਾਵਲੁ ਮ:੫, ੮੧੧-੧੭)*

(ਟ) ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨ੍ਣੁ ਭਗਤਿ ਬਡਾਈ॥
ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ॥੨॥

*(ਸਾਰਗ ਮ:੩, ੧੨੩੩-੧੧)*

(ਠ) ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ॥
ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ॥੧॥
ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ॥
ਬਿਬਲੁ ਝਾਗਿ ਸਹਜਿ ਪਰਗਾਸਿਆ॥ਰਹਾਉ॥
ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ॥
ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ॥੨॥

*(ਪ੍ਰਭਾਤੀ ਮ:੧, ੧੩੩੧-੩)*

(ਡ) ਭਉ ਖਾਣਾ ਪੀਣਾ ਸੁਖੁ ਸਾਰੁ॥ ਹਰਿ ਜਨ ਸੰਗਤਿ ਪਾਵੈ ਪਾਰੁ॥
ਸਚੁ ਬੋਲੈ ਬੋਲਾਵੈ ਪਿਆਰੁ॥ ਗੁਰ ਕਾ ਸਬਦੁ ਕਰਣੀ ਹੈ ਸਾਰੁ॥੭॥

*(ਪ੍ਰਭਾਤੀ ਮ:੧, ੧੩੪੫-੧)*

(ਢ) ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ॥
ਬਿਸਟਾ ਕੇ ਕੀਤੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ॥੫॥

*(ਬਿਭਾਸ ਪ੍ਰਭਾਤੀ ਮ:੫, ੧੩੪੭-੨)*

(ਣ) ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥

*(ਸੋਰਠਿ ਵਾਰ ਮ:੩, ੬੪੫-੧੭)*

(ਤ) ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥
ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ॥
ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ॥੪॥

*(ਸਿਰੀ ਮ:੧, ੧੬-੩)*

(ਥ) ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥

*(ਗਉੜੀ ਵਾਰ ਮ:੪, ੩੦੬-੩)*

(ਦ) ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥

*(ਆਸਾ ਵਾਰ ਮ:੧, ੪੭੨-੧੯)*

(ਧ) ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥
ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥੧॥
ਪ੍ਰਾਣੀ ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ ਘਰਿ ਜਾਵਹੁ॥੧॥ਰਹਾਉ॥

*(ਮਲਾਰ ਮ:੧, ੧੨੫੪-੧)*

(ਨ) ਖਾਣਾ ਪੀਣਾ ਹਸਣਾ ਬਾਦਿ॥ ਜਬ ਲਗੁ ਰਿਦੈ ਨ ਆਵਹਿ ਯਾਦਿ॥੧॥

*(ਆਸਾ ਮ:੧, ੩੫੧-੮)*

(ਪ) ਖਾਤ ਪੀਤ ਅਨੇਕ ਬਿੰਜਨ ਜੈਸ ਭਾਰ ਬਾਹਕ ਖੋਤ॥
ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ॥੧॥

*(ਕੇਦਾਰਾ ਮ:੫, ੧੧੨੧-੧੩)*

(ਫ) ਖਾਦਾ ਪੈਨਦਾ ਮੂਕਰਿ ਪਾਇ॥ ਤਿਸ ਨੋ ਜੋਹਹਿ ਦੂਤ ਧਰਮਰਾਇ॥੧॥

*(ਗਉੜੀ ਮ:੫, ੧੯੫-੯)*

(ਬ) ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ॥

*(ਵਾਰ ਮਾਝ ਮ:੧, ੧੪੬-੧)*

(ਭ) ਜਾ ਕਉ ਆਇਓ ਏਕੁ ਰਸਾ॥ ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ॥ ਰਹਾਉ॥

*(ਧਨਾਸਰੀ ਮ:੫, ੬੭੨-੯)*

(ਮ) ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ॥
ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ॥

*(ਬਿਹਾਗੜਾ ਮ:੫, ਛੰਤ, ੫੪੩-੧)*

(ਯ) ਹਰਿ ਰੁਖੀ ਰੋਟੀ ਖਾਇ ਸਮਾਲੇ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ॥
ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥੨॥

*(ਮਾਝ ਮ:੫, ੧੦੫-੮)*

(ਰ) ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥ ਵਡਿਆਈ ਵਡਾ ਪਾਇਆ॥੭॥

*(ਆਸਾ ਵਾਰ ਮ:੧, ੪੬੬-੧੯)*

(ਲ) ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥੨॥

*(ਗੂਜਰੀ ਵਾਰ ਮ:੫, ੫੨੨-੧੦)*

## ਖਾਲਸਾ (੯੯੭)

ਜੋ ਖਾਲਸ ਮਾਲਕ ਦੀ ਜਾਇਦਾਦ ਹੈ, ਬਾਦਸ਼ਾਹ ਦੀ ਨਿੱਜੀ ਜਾਇਦਾਦ, ਵਾਹਿਗੁਰੂ ਦੀ ਨਿੱਜੀ ਸੰਪਤੀ ਹੈ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ 'ਬਾਦਸ਼ਾਹ ਦੀ ਆਪਣੀ ਜਾਇਦਾਦ'। ਤਾਂਤੇ ਖਾਲਸਾ ਭੀ ਵਾਹਿਗੁਰੂ ਦੀ ਨਿੱਜੀ ਜਾਇਦਾਦ ਹੈ, ਤਦੇ ਹਜ਼ੂਰ ਦਸ਼ਮੇਸ਼ ਪਿਤਾ ਜੀ ਨੇ ਫੁਰਮਾਇਆ ਹੈ:- "ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹੋਂ ਕਰੋਂ ਨਿਵਾਸ॥

ਖਾਲਸੇ ਦੇ ਗੁਣ ਨਿਮਨ ਪਾਵਨ ਉਦਹਾਰਣ ਦੇ ਅਨਕੂਲ ਚਾਹੀਦੇ ਹਨ:

(ੳ) ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥੪॥

*(ਸੋਰਠਿ ਕਬੀਰ, ੬੫੪-੧੮)*

## ਖਿਆਲਾਂ ਦੀ ਮਹੱਤਾ (੯੯੮)

(ੳ) ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ॥
ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ॥ ਰਹਾਉ॥

*(ਬਿਲਾਵਲੁ ਮ:੫, ੮੦੭-੧੫)*

(ਅ) ਰਾਖਨਹਾਰ ਦਇਆਲ॥ ਕੋਟਿ ਭਵ ਖੰਡੇ ਨਿਮਖ ਖਿਆਲ॥
ਸਗਲ ਅਰਾਧਹਿ ਜੰਤ॥ ਮਿਲੀਐ ਪ੍ਰਭ ਗੁਰ ਮਿਲ ਮੰਤ॥੧॥

*(ਰਾਮਕਲੀ ਮ:੫, ੮੯੪-੧੬)*

(ੲ) ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥

*(ਮਾਰੂ ਮ:੫, ਸਲੋਕ, ੧੦੮੩-੧੩)*

(ਸ) ਮਾਇਆ ਮਮਤਾ ਪਵਹਿ ਖਿਆਲੀ॥ ਜਮ ਪੁਰਿ ਫਾਸਹਿਗਾ ਜਮ ਜਾਲੀ॥
ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ॥੫॥

*(ਮਾਰੂ ਮ:੧, ੯੯੩-੮)*

(ਹ) ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ॥
ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ॥੨॥

*(ਸਿਰੀ ਵਾਰ ਮ:੪, ੮੫-੬)*

(ਕ) ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ॥ ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ॥੧॥

*(ਆਸਾ ਮ:੫, ੩੯੭-੧੨)*

(ਖ) ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ॥
ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ॥੩॥

*(ਮਾਰੂ ਵਾਰ ਮ:੫, ੧੦੯੭-੧੬)*

## ਖਿੱਚੋਤਾਣ (੯੯੯)

ਇਕ ਸੇਧ ਤੇ ਨਾ ਚਲਣਾ, ਪੱਕੇ ਇਰਾਦੇ ਨਾਲ ਨਾ ਸੋਚਣਾ, ਦੁਚਿੱਤੀ ਵਿਚ ਰਹਿਣਾ, ਜੀਵ ਦੇ ਮਨ ਦਾ ਗੁਰਮਤਿ ਤੇ ਨਾ ਟਿਕਣਾ, ਵਿਸ਼ੇ ਵਿਕਾਰਾਂ ਪਿਛੇ ਨੱਸਣਾ, ਕਦੇ ਧਰਮੀ ਬਣਨ ਦੀ ਵਿਧੀ ਸੋਚਣੀ ਅਤੇ ਕਦੇ ਆਸਾ ਤ੍ਰਿਸਨਾ, ਮੋਹ ਮਾਇਆ ਪਿਛੇ ਭੱਜੇ ਫਿਰਨਾ।

(ੳ) ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ॥
ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ॥
ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ॥੭॥

*(ਸੂਹੀ ਮ:੧, ੭੫੧-੧੨)*

(ਅ) ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ॥
ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ॥੨੩॥

*(ਸੂਹੀ ਮ:੩, ੭੫੬-੬)*

(ੲ) ਦੂੰਦਰ ਦੂਤ ਭੂਤ ਭੀਹਾਲੇ॥ ਖਿੰਚੋਤਾਣਿ ਕਰਹਿ ਬੇਤਾਲੇ॥
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ॥੮॥

*(ਮਾਰੂ ਮ:੧, ਸਲੋਕ, ੧੦੩੧-੧੪)*

(ਸ) ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ॥
ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ॥
ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ॥
ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ॥
ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ॥
ਜਿਤੁ ਲਾਇਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ॥
ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ॥
ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ॥੧੦॥

*(ਮਾਰੂ ਵਾਰ ਮ:੫, ੧੦੯੭-੧੭)*

## ਖਿੰਡੀ ਹੋਈ ਮਤ ( ੯੦੦)

(ੳ) ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ॥
ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥
ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥
ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥੧॥

*(ਵਾਰ ਮਾਝ ਮ:੧, ੧੪੫-੧੮)*

## ਖਿਮਾ ( ੯੦੧)

ਦਰਗੁਜ਼ਰੀ। ਖਿਮਾ ਕਰਨੀ:- ਦਰਗੁਜ਼ਰੀ ਕਰਨੀ, ਮੁਆਫੀ ਦੇ ਦੇਣੀ, ਬਖ਼ਸ਼ਣਾ, ਸਹਿਨ-ਸ਼ੀਲਤਾ, ਸਮਾਈ, ਕਿਸੇ ਦੁਖ ਸੁਖ ਨੂੰ ਸਮਾ ਜਾਣ ਦੀ ਸ਼ਕਤੀ।

(ੳ) ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥
ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ॥
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ॥੮॥੧੨॥

*(ਸਿਰੀ ਮ:੧, ੬੧-੭)*

(ਅ) ਆਪੇ ਬਖਸੇ ਮੇਲਿ ਮਿਲਾਏ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ॥
ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ॥੭॥

(ਮਾਝ ਮ:੩, ੧੧੬-੧੭)

(ੲ) ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥ ਰੋਗੁ ਨ ਬਿਆਪੈ ਨਾ ਜਮ ਦੋਖੰ॥
ਮੁਕਤ ਭਏ ਪ੍ਰਭ ਰੂਪ ਨ ਰੇਖੰ॥੧॥

(ਗਉੜੀ ਮ:੧, ੨੨੩-੧੪)

(ਸ) ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ॥ ਹਉਮੈ ਤ੍ਰਿਸਨਾ ਸਭ ਅਗਨਿ ਬੁਝਈ॥
ਬਿਨਸੇ ਕ੍ਰੋਧ ਖਿਮਾ ਗਹਿ ਲਈ॥੭॥

(ਗਉੜੀ ਮ:੩, ੨੩੩-੮)

(ਹ) ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ॥
ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ॥
ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ॥

(ਗਉੜੀ ਬਾਵਨ ਅਖਰੀ ਮ:੫, ੨੬੧-੭)

(ਕ) ਖਸਮਹਿ ਜਾਣਿ ਖਿਮਾ ਕਰਿ ਰਹੈ॥ ਤਉ ਹੋਇ ਨਿਖਿਅਉ ਅਖੈ ਪਦੁ ਲਹੈ॥੮॥

(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੦-੧੧)

(ਖ) ਦੁਬਿਧਾ ਮੇਟਿ ਖਿਮਾ ਗਹਿ ਰਹਹੁ॥ ਕਰਮ ਧਰਮ ਕੀ ਸੂਲ ਨ ਸਹਹੁ॥੭॥

(ਗਉੜੀ ਥਿਤੀ ਕਬੀਰ, ੩੪੩-੧੫)

(ਗ) ਖਿਮਾ ਸੀਗਾਰ ਕਰੇ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ॥
ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ॥੫॥

(ਬਿਲਾਵਲੁ ਮ:੪, ੮੩੬-੭)

(ਘ) ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ॥
ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ॥
ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ॥ ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ॥

(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੭-੫)

(ਙ) ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥੧੫੫॥

(ਸਲੋਕ ਕਬੀਰ, ੧੩੭੨-੧੫)

(ਚ) ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ॥
ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ॥
ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ॥

(ਸੋਰਠਿ ਵਾਰ ਮ:੪, ੬੫੦-੧੭)

(ਛ) ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥੧॥

*(ਆਸਾ ਮ:੧, ੩੫੯-੮)*

(ਜ) ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥੮॥

*(ਮਾਰੂ ਮ:੧, ਸੋਲਹੇ, ੧੦੩੦-੧੧)*

(ਝ) ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥

*(ਸਾਰੰਗ ਕੀ ਵਾਰ ਮ:੪, ੧੨੪੫-੧੦)*

## ਖਿਰਾਜ ਦੇਣਾ (੯੦੨)

ਆਪਣੀ ਆਮਦਨੀ ਵਿਚੋਂ ਇਕ ਹਿੱਸਾ ਸ਼ਾਹੀ ਖਜ਼ਾਨੇ ਵਿਚ ਜਮਾ ਕਰਵਾਉਣਾ, ਕਿਸੇ ਬਾਦਸ਼ਾਹ ਦਾ ਦੂਸਰੇ ਬਾਦਸ਼ਾਹ ਨੂੰ ਆਪਣੀ ਵਿਤ ਵਿਚੋਂ ਕੁਝ ਹਿੱਸਾ ਦੇਣਾ, ਕਿਸੇ ਦਬਾਅ ਵਿਚ ਰਹਿਕੇ ਉਸਨੂੰ ਆਪਣੀ ਆਮਦਨੀ ਵਿਚੋਂ ਕੁਝ ਹਿੱਸਾ ਦੇਣਾ।

(ੳ) ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥

*(ਗਉੜੀ ਰਵਿਦਾਸ, ੩੪੫-੧੨)*

## ਖਿਲਾਉਣਾ ਸਮਝ ਰਖਿਆ ਹੈ (੯੦੩)

(ੳ) ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥੧॥

*(ਭੈਰਉ ਕਬੀਰ, ੧੧੫੮-੧੫)*

## ਖਿਲਾਵਨਹਾਰੋ ਜਾਨੈ (੯੦੪)

(ੳ) ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥੩॥

*(ਗਉੜੀ ਮ:੫, ੨੦੬-੮)*

(ਅ) ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥੭੪॥

*(ਸਲੋਕ ਕਬੀਰ, ੧੩੬੮-੮)*

(ੲ) ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ॥ ਜਿਸੁ ਭਾਵੈ ਤਿਸੁ ਖੇਲ ਖਿਲਾਵੈ॥
ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥੮॥

*(ਗਉੜੀ ਸੁਖਮਨੀ ਮ:੫, ੨੯੨-੫)*

(ਸ) ਆਪੇ ਕੁਦਰਤਿ ਕਰੇ ਵੀਚਾਰਾ॥ ਆਪੇ ਹੀ ਸਚੁ ਕਰੇ ਪਸਾਰਾ॥
ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ॥੩॥

*(ਮਾਰੂ ਮ:੫, ਸੋਲਹੇ, ੧੦੭੩-੧੮)*

(ਹ) ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ॥

ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ॥੫॥

*(ਕਾਨੜਾ ਮ:੪, ੧੩੧੧-੭)*

(ਕ) ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ॥੩॥

*(ਆਸਾ ਮ:੪, ਛੰਤ, ੪੫੦-੧੧)*

## ਖੀਚੜੀ ਖੂਬ ਖਾਨਾ ਹੈ (੯੦੫)

ਦਾਲ ਚਾਵਲ ਮਿਲਾਕੇ ਇਕ ਸਿਹਤਮੰਦ ਅਤੇ ਅਤਿ ਸਾਧਾਰਨ ਭੋਜਨ। ਹੋਰ ਜਾਣਕਾਰੀ ਦੇਖੋ, "ਖਾਨ ਪਾਨ ਪਹਿਰਾਨ"।

(ੳ) ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥੧੮੮॥

*(ਸਲੋਕ ਕਬੀਰ, ੧੩੭੪-੧੭)*

## ਖੀਵਾ (੯੦੬)

ਖੀਵਾ ਹੋ ਜਾਣਾ, ਨਸ਼ੇ ਵਿਚ ਆ ਜਾਣਾ, ਮਸਤੀ ਵਿਚ ਆ ਜਾਣਾ, ਉਨਮਨ ਅਵਸਥਾ ਵਿਚ ਆ ਜਾਣਾ। ਹੋਰ ਜਾਣਕਰੀ ਵਾਸਤੇ ਦੇਖੋ, " ਉਨਮਨ ਅਵਸਥਾ", ਕ੍ਰਮ ਨ:੫੨੨.

(ੳ) ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ॥
ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥੨॥

*(ਸਿਰੀ ਮ:੧. ੧੫-੧੯)*

(ਅ) ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੇ॥੪॥

*(ਆਸਾ ਮ:੧, ੩੬੦-੧੦)*

(ੲ) ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨ ਖੀਵਾ ਭਾਈ॥੩॥
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥੪॥

*(ਕੇਦਾਰਾ ਕਬੀਰ, ੧੧੨੩-੧੭)*

## ਖੁੰਦਕਾਰ ( ੯੦੭)

ਇਹ ਫਾਰਸੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ: ਬਾਦਸ਼ਾਹ, ਸਵਾਮੀ, ਮਾਲਿਕ।

(ੳ) ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥ਰਹਾਉ॥

*(ਤਿਲੰਗ ਨਾਮਦੇਵ, ੭੨੭-੧੭)*

(ਅ) ਖਥੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥
ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ॥੬॥

*(ਆਸਾ ਮ:੧, ੪੩੨-੧੫)*

## ਖੁਦੀ ( ੯੦੮)

ਅਪਣਤ, ਮੈਂ ਜਾਂ ਮੇਰੇ ਦਾ ਖਿਆਲ, ਹੰਗਤਾ, ਹਉਮੈ, ਅਹੰਕਾਰ, ਤੁਕੱਬਰ, ਗੁਮਾਨ ਆਦਿ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅਹੰਕਾਰ" (ਨ: ੬੦-੬੮ ਤਕ)।

(ੳ) ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ॥ ਸਾਧਿਕ ਸਿਧ ਧਿਆਵਹਿ ਗਿਆਨੀ॥
ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ॥੩॥

*(ਮਾਝ ਮ:੫, ੧੦੪-੧)*

(ਅ) ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥
ਨਾਨਕ ਦ੍ਰਿਸਟੀ ਆਇਆ ਉਸਤਿਤ ਕਰਨੈ ਜੋਗੁ॥੧॥

*(ਗਉੜੀ ਬਾਵਨ ਅਖਰੀ ਮ:੫, ੨੬੦-੯)*

## ਖੁਧਿਆਵੰਤ ( ੯੦੯)

ਜਿਸ ਨੂੰ ਭੁੱਖ ਲਗੀ ਹੋਵੇ, ਜਿਸ ਨੂੰ ਖਾਣਾ ਖਾਣ ਦੀ ਅਵਸ਼ਕਤਾ ਹੋਵੇ, ਭੁੱਖਾ।

(ੳ) ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ॥
ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ॥

*(ਮਲਾਰ ਵਾਰ ਮ:੧, ੧੨੭੯-੨)*

(ਅ) ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ॥
ਨਾਨਕ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ॥

*(ਗਉੜੀ ਵਾਰ ਮ:੫, ੩੧੨-੪)*

(ੲ) ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ॥ ਜਪਿ ਹਰਿ ਚਰਣ ਮਿਟੀ ਖੁਧਿ ਤਾਸੁ॥੧॥ ਰਹਾਉ॥

*(ਗਉੜੀ ਮ:੫, ੧੯੫-੧੮)*

(ਸ) ਜਾ ਕਉ ਆਇਓ ਏਕੁ ਰਸਾ॥ ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ॥ਰਹਾਉ॥

*(ਧਨਸਰੀ ਮ:੫, ੬੭੨-੯)*

(ਹ) ਛਾਦਨੁ ਭੋਜਨੁ ਮਾਗਤੁ ਭਾਗੈ॥ ਖੁਧਿਆ ਦੁਸਟ ਜਲੈ ਦੁਖੁ ਆਗੈ॥
ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ॥
ਗੁਰਮਤਿ ਭਗਤਿ ਪਾਵੈ ਜਨੁ ਕੋਈ॥੧॥

*(ਰਾਮਕਲੀ ਮ:੧, ੮੨੯-੧੨)*

(ਕ) ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ॥ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ॥
ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ॥੪॥

*(ਮਾਰੂ ਮ:੧, ੧੦੧੨-੮)*

(ਖ) ਜਾਂਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ ਕਾਲੰ॥
ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ॥੮॥

*(ਮਲਾਰ ਮ:੧, ੧੨੭੫-੧੧)*

(ਗ) ਜਿਉ ਮਹਾ ਖੁਧਿਆਰਥ ਭੋਗੁ॥ ਜਿਉ ਮਾਤ ਪੂਤਹਿ ਹੇਤੁ॥ ਹਰਿ ਸਿਮਰਿ ਨਾਨਕ ਨੇਤ॥੭॥

*(ਬਿਲਾਵਲੁ ਮ:੫, ੮੩੮-੧੧)*

## ਖੁਨਾਮੀ ( ੯੧੦)

ਕਸੂਰ, ਅਪਰਾਧ, ਗੁਨਾਹ, ਐਬ, ਬਦਨਾਮੀ।

(ੳ) ਦੀਨੁ ਛਡਾਇ ਦੁਨੀ ਜੋ ਲਾਏ॥ ਦੁਹੀ ਸਰਾਈ ਖੁਨਾਮੀ ਕਹਾਏ॥੧॥

*(ਸੂਹੀ ਮ:੫, ੭੪੩-੧)*

## ਖੁਮਾਰੀ (੯੧੧)

(ੳ) ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥੪॥

*(ਕੇਦਾਰਾ ਕਬੀਰ ੧੧੨੩-੧੭)*

(ਅ) ਮਾਈ ਰੀ ਮਨੁ ਮੇਰੋ ਮਤਵਾਰੋ॥
ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ॥੧॥ਰਹਾਉ॥

*(ਸਾਰਗ ਮ:੫, ੧੨੨੫-੧੧)*

## ਖੁਰਾਸਾਨ (੯੧੨)

ਇਕ ਦੇਸ਼ ਜੋ ਈਰਾਨ ਦੇ ਪੂਰਬ ਅਤੇ ਅਫਗਾਨਿਸਤਾਨ ਦੇ ਪੱਛਮ ਵਲ ਹੈ। ਇਸ ਵਿਚ ਹਰਾਤ ਅਤੇ ਮਸ਼ਹਦ ਦੋ ਪ੍ਰਸਿੱਧ ਸ਼ਹਿਰ ਹਨ। ਬਾਬਰ ਬਾਦਸ਼ਾਹ ਦੇ ਕਥਨ ਅਨੁਸਾਰ ਹਿੰਦੁਸਤਾਨ ਦੇ ਲੋਕ ਸਿੰਧ ਦੇ ਪੱਛਮ ਵਾਲੇ ਦੇਸ਼ਾਂ ਨੂੰ ਖੁਰਾਸਾਨ ਹੀ ਆਖਦੇ ਹਨ।

(ੳ) ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥
ਕਰਤਾ ਤੂੰ ਸਭਨਾ ਕਾ ਸੋਈ॥ ਜੇ ਸਕਤਾ ਸਕਤੈ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥
ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥੨॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥੩॥

*(ਆਸਾ ਮ:੧, ੩੬੦-੧੭)*

## ਖੇਪ ( ੯੧੩)

ਮਾਲ ਦੀ ਭਰਤੀ, ਵਣਜ ਦੀ ਵਸਤੂ, ਮਾਲ ਦਾ ਲੱਦ ਕੇ ਆ ਜਾਣਾ।

(ੳ) ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ॥

*(ਸਿਰੀ ਮ:੫, ਛੰਤ, ੭੯-੧੫)*

(ਅ) ਲਾਦਿ ਖੇਪ ਸੰਤਹ ਸੰਗਿ ਚਾਲੁ॥ ਅਵਰ ਤਿਆਗਿ ਬਿਖਿਆ ਜੰਜਾਲ॥
ਧੰਨਿ ਧੰਨਿ ਕਹੈ ਸਭੁ ਕੋਇ॥ ਮੁਖ ਊਜਲ ਹਰਿ ਦਰਗਹ ਸੋਇ॥

*(ਗਉੜੀ ਸੁਖਮਨੀ ਮ:੫, ੨੮੩-੫)*

(ੲ) ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਮ ਤੁਮਾਰੀ॥

*(ਗਉੜੀ ਸੁਖਮਨੀ ਮ:੫, ੨੮੩-੬)*

(ਸ) ਆਲ ਜੰਜਾਲ ਬਿਕਾਰ ਤ ਰਹਤੇ॥ ਰਾਮ ਨਾਮ ਸੁਨਿ ਰਸਨਾ ਕਹਤੇ॥
ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ॥ ਨਾਨਕ ਨਿਬਹੀ ਖੇਪ ਹਮਾਰੀ॥੪॥

*(ਗਉੜੀ ਸੁਖਮਨੀ ਮ:੫, ੨੮੫-੧੪)*

(ਹ) ਮਿਲਿਆ ਲਾਹਾ ਭਏ ਅਨੰਦ॥ ਧੰਨੁ ਸਾਹ ਪੂਰੇ ਬਖਸਿੰਦ॥
ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ॥ ਸਹਲੀ ਖੇਪ ਨਾਨਕੁ ਲੈ ਆਇਆ॥੪॥

*(ਆਸਾ ਮ:੫, ੩੭੨-੫)*

(ਕ) ਵਖਰੁ ਨਾਮੁ ਲਦਿ ਖੇਪ ਚਲਾਵਹੁ॥ ਲੈ ਲਾਹਾ ਗੁਰਮੁਖਿ ਘਰਿ ਆਵਹੁ॥੬॥

*(ਆਸਾ ਮ:੫, ੪੩੦-੧੭)*

(ਖ) ਸਤਿਗੁਰਿ ਖੇਪ ਨਿਬਾਹੀ ਸੰਤਹੁ॥
ਹਰਿ ਨਾਮੁ ਲਾਹਾ ਦਾਸ ਕਉ ਦੀਆ ਸਗਲੀ ਤ੍ਰਿਸਨ ਉਲਾਹੀ ਸੰਤਹੁ॥੧॥ਰਹਾਉ॥

*(ਰਾਮਕਲੀ ਮ:੫, ੮੧੬-੭)*

(ਗ) ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ॥
ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ॥੧॥

*(ਕੇਦਾਰਾ ਕਬੀਰ, ੧੧੨੩-੯)*

(ਘ) ਨਿਬਹੀ ਨਾਮ ਕੀ ਸਚੁ ਖੇਪ॥ ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ॥੧॥

*(ਸਾਰਗ ਮ:੫, ੧੨੨੬-੧੩)*

## ਖੇਮ ਕੁਸਲ (੯੧੪)

ਭਾਵ ਕਲਿਆਣ ਅਤੇ ਮੰਗਲ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਸ਼ਲਤਾ"।

(ੳ) ਖੇਮ ਸਾਂਤਿ ਰਿਧਿ ਨਵ ਨਿਧਿ॥ ਬੁਧਿ ਗਿਆਨੁ ਸਰਬ ਤਹ ਸਿਧਿ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥ ਗਿਆਨੁ ਸ੍ਰੇਸਟ ਊਤਮ ਇਸਨਾਨੁ॥
ਚਾਰਿ ਪਦਾਰਥ ਕਮਲ ਪ੍ਰਗਾਸ॥ ਸਭ ਕੈ ਮਧਿ ਸਗਲ ਤੇ ਉਦਾਸ॥
ਸੁੰਦਰੁ ਚਤੁਰੁ ਤਤ ਕਾ ਬੇਤਾ॥ ਸਮਦਰਸੀ ਏਕ ਦ੍ਰਿਸਟੇਤਾ॥
ਇਹੁ ਫਲ ਤਿਸੁ ਜਨ ਕੈ ਮੁਖਿ ਭਨੇ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ॥੬॥

*(ਗਉੜੀ ਸੁਖਮਨੀ ਮ:੫, ੨੮੫-੧੯)*

(ਅ) ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥੨॥

*(ਟੋਡੀ ਮ:੫, ੭੧੪-੨)*

## ਖੇਵਟ (੯੧੫)

ਮੱਲਾਹ, ਨਉਕਾ ਚਲਾਉਣ ਵਾਲਾ, ਕਿਸ਼ਤੀ ਚਲਾਉਣ ਵਾਲਾ, ਜ਼ਿੰਦਗੀ ਦੀ ਬੇੜੀ ਚਲਾਉਣ ਵਾਲਾ, ਸੱਚਾ ਸਤਿਗੁਰੂ ਜੋ ਜੀਵਨ ਦੀ ਨਉਕਾ ਨੂੰ ਲਹਿਰਾਂ ਵਿਚੋਂ ਕਢਕੇ ਲੈ ਜਾਂਦਾ ਹੈ। ਸਤਿਗੁਰੂ ਦਾ ਸ਼ਬਦ ਜੋ ਜੀਵਨ ਨੂੰ ਸੇਧ ਦਿੰਦਾ ਹੈ।

(ੳ) ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥੮॥

*(ਆਸਾ ਫਰੀਦ, ੪੮੮-੧੮)*

(ਅ) ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆ ਰਾਮ॥
ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ॥

*(ਬਿਹਾਗੜਾ ਮ:੪, ਛੰਤ, ੫੩੯-੨)*

(ੲ) ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ॥
ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ॥
ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ॥

*(ਗਉੜੀ ਮ:੩, ਛੰਤ, ੨੪੫-੧੬)*

(ਸ) ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ॥
ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ॥
ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ॥ ਆਪੇ ਗੁਰੂ ਚੇਲਾ ਹੈ ਆਪੇ ਆਪੇ ਦਸੇ ਘਾਟੁ॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੁ॥੨੨॥

*(ਗੂਜਰੀ ਵਾਰ ਮ:੩, ੫੧੭-੧੦)*

(ਹ) ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ ਆਪਿ ਤਰੇ॥
ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ॥੯॥

*(ਬਿਹਾਗੜਾ ਵਾਰ ਮ:੪, ੫੫੨-੫)*

(ਕ) ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ॥ ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ॥
ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲੰਘਾਏ॥
ਹਰਿ ਬੋਹਿਥਿ ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ॥

*(ਵਡਹੰਸੁ ਮ:੪, ਘੋੜੀਆ, ੫੭੫-੯)*

(ਖ) ਆਪੇ ਸਾਗੁਰ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ॥
ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ॥
ਆਪੇ ਆਪਿ ਦਇਅਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ॥੪॥

*(ਸੋਰਠਿ ਮ:੪, ੬੦੪-੧੬)*

(ਗ) ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ॥
ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ॥੧॥

*(ਬਿਲਾਵਲੁ ਮ:੪, ੭੯੯-੧੮)*

(ਘ) ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟ ਸਬਦੁ ਗੁਰੁ ਪਾਰਿ ਲੰਘਈਆ॥
ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ॥੪॥

*(ਬਿਲਾਵਲੁ ਮ:੪, ੮੩੩-੧੨)*

(ਙ) ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ॥
ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ॥੭॥

*(ਕਾਨੜਾ ਮ:੪, ੧੩੦੮-੧੬)*

(ਚ) ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ॥
ਅੰਕਸੁ ਗ੍ਯਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ॥੨੨੪॥

*(ਸਲੋਕ ਕਬੀਰ, ੧੩੭੬-੧੨)*

(ਛ) ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ॥
ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ॥
ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ॥੧॥
ਬਾਬਾ ਜਗੁ ਫਾਥਾ ਮਹਾ ਜਾਲਿ॥ ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ॥੧॥ਰਹਾਉ॥
ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ॥ ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ॥
ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ॥੨॥

*(ਮਾਰੂ ਮ:੧, ੧੦੦੮-੧੧)*

## ਖੈਰ ਖੁਦਾ ਕੀ (੯੧੬)

ਵਾਹਿਗੁਰੂ ਵਲੋਂ ਨੇਕੀ, ਵਾਹਿਗੁਰੂ ਦੀ ਭਲਾਈ, ਵਾਹਿਗੁਰੂ ਵਲੋਂ ਬਖਸ਼ੀ ਸ਼ਾਂਤੀ, ਵਾਹਿਗੁਰੂ ਵਲੋਂ ਨਾਜ਼ਿਲ ਹੋਈ ਰਹਿਮਤ, ਅਲਾਹ ਕਾ ਕਰਮ ਫ਼ਜ਼ਲ, ਅਲਾਹ ਕ਼ੀ ਇਨਾਇਤ, ਅਮਨ ਦੀ ਪ੍ਰਾਪਤੀ, ਸੁਲਾਹ-ਕੁਲ ਨੀਤੀ।

(ੳ) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥

*(ਮਾਝ ਮ:੧, ੧੪੧-੪)*

(ਅ) ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ ਰਖਹੁ ਬਦ ਰਾਹੀ॥
ਪੰਚ ਮਰਦ ਸਿਦਕਿ ਲੈ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥੪॥

*(ਮਾਰੂ ਮ:੫, ਸੋਲਹੇ, ੧੦੮੩-੧੭)*

(ੲ) ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥

*(ਰਾਮਕਲੀ ਵਾਰ ਸਤਾ ਬਲਵੰਡ, ੯੬੭-੧)*

(ਸ) ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥੯॥

*(ਮਾਰੂ ਮ:੫, ਸੋਲਹੇ, ੧੦੮੪-੪)*

(ਹ) ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ॥੪॥

*(ਆਸਾ ਫਰੀਦ, ੪੮੮-੧੧)*

## ਖੋਜ ਕਰਨੀ (੯੧੭)

ਵਹਿਗੁਰੂ ਦੀ ਭਾਲ ਕਰਨੀ, ਤਲਾਸ਼ ਕਰਨੀ, ਤੱਤ ਵਸਤੂ ਦੀ ਖੋਜ ਕਰਨੀ। ਖੋਜ ਪਰਥਾਇ ਕੁਝ ਸਿਧਾਂਤ ਪਾਵਨ ਗੁਰਬਾਣੀ ਦੁਆਰਾ ਪਾਠਕਾਂ ਦੀ ਸਹੂਲਤ ਲਈ ਦਰਸਾਏ ਜਾਂਦੇ ਹਨ:

(ੳ) ਮਧੁਸੂਦਨ ਮੇਰੇ ਮਨ ਤਨ ਪ੍ਰਾਨਾ॥ ਹਉ ਹਰਿ ਬਿਨ ਦੂਜਾ ਅਵਰੁ ਨ ਜਾਨਾ॥
ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ॥੧॥
ਹਉ ਮਨੁ ਤਨੁ ਖੋਜੀ ਭਾਲਿ ਭਾਲਾਈ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ॥
ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥੨॥

*(ਮਾਝ ਮ:੪, ੯੪-੬)*

(ਅ) ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ॥
ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ॥
ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ॥੮॥

*(ਸਿਰੀ ਮ:੧, ੫੭-੧੭)*

(ੲ) ਜਾਨਉ ਨਹੀ ਭਾਵੈ ਕਵਨ ਬਾਤਾ॥ ਮਨ ਖੋਜਿ ਮਾਰਗੁ॥੧॥ਰਹਾਉ॥

*(ਸਿਰੀ ਮ:੧, ੭੧-੬)*

(ਸ) ਖੋਜਤ ਖੋਜਤ ਦਰਸਨ ਚਾਹੇ॥ ਭਾਤਿ ਭਾਤਿ ਬਨ ਬਨ ਅਵਗਾਹੇ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ॥੧॥

*(ਸਾਰਾ ਸ਼ਬਦ ਉਧਰਣਯੋਗ ਹੈ)* *(ਮਾਝ ਮ:੫, ੯੮-੭)*

(ਹ) ਤਨੁ ਮਨੁ ਖੋਜੈ ਤਾ ਨਾਉ ਪਾਏ॥ ਧਾਵਤੁ ਰਾਖੇ ਠਾਕਿ ਰਹਾਏ॥
ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ॥੨॥

*(ਮਾਝ ਮ:੩, ੧੧੦-੩)*

(ਕ) ਸਰੀਰਹੁ ਭਾਲਣਿ ਕੋ ਬਾਹਰਿ ਜਾਏ॥ ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ॥
ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ॥੪॥

*(ਮਾਝ ਮ:੩,੧੨੪-੧੧)*

(ਖ) ਖੋਜਤ ਖੋਜਤ ਨਿਜ ਘਰੁ ਪਾਇਆ॥ ਅਮੋਲ ਰਤਨੁ ਸਾਚੁ ਦਿਖਲਾਇਆ॥
ਕਰਿ ਕਿਰਪਾ ਜਬ ਮੇਲੇ ਸਾਹਿ॥ ਕਹੁ ਨਾਨਕ ਗੁਰ ਕੈ ਵੇਸਾਹਿ॥੪॥

*(ਗਉੜੀ ਮ:੫, ੧੯੧-੫)*

(ਗ) ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ॥
ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ॥

*(ਗਉੜੀ ਬਾਵਨ ਅਖਰੀ ਮ:੫, ੨੫੬-੯)*

(ਘ) ਸੋਧਤ ਸੋਧਤ ਸੋਧਤ ਸੀਝਿਆ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ॥
ਜਬ ਦੇਖਉ ਤਬ ਸਭੁ ਕਿਛੁ ਮੂਲੁ॥ ਨਾਨਕ ਸੋ ਸੂਖਮੁ ਸੋਈ ਅਸਥੂਲੁ॥੫॥

*(ਗਉੜੀ ਸੁਖਮਨੀ ਮ:੫, ੨੮੧-੧੭)*

(ਙ) ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਿਲ ਗੁਰ ਕਰਤਾਰਾ॥

*(ਮਲਾਰ ਮ:੧, ੧੨੫੫-੬)*

(ਚ) ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ॥
ਵਿਸਟੁ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ ਜੋੜਿ॥੧॥

*(ਗਉੜੀ ਵਾਰ ਮ:੪, ੩੧੩-੧੬)*

(ਛ) ਖਖਾ ਖੋਜਿ ਪਰੈ ਜਉ ਕੋਈ॥ ਜੋ ਖੋਜੈ ਸੋ ਬਹੁਰਿ ਨ ਹੋਈ॥
ਖੋਜ ਬੂਝਿ ਜਉ ਕਰੇ ਬੀਚਾਰਾ॥ ਤਉ ਭਵਜਲ ਤਰਤ ਨ ਲਾਵੈ ਬਾਰਾ॥੪੦॥

*(ਗਉੜੀ ਬਾਵਨ ਅਖਰੀ ਕਬੀਰ , ੩੪੨-੧੩)*

(ਜ) ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ॥

*(ਸਾਰਾ ਸ਼ਬਦ ਦੇਖਣ ਯੋਗ ਹੈ)* *(ਵਡਹੰਸ ਮ:੩, ੫੬੯-੮)*

(ਝ) ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ॥ ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ॥

*(ਵਡਹੰਸੁ ਮ:੫, ਛੰਤ, ੫੭੬-੧੫)*

(ਞ) ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ॥
ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰ ਉਤਾਰਾ॥੧॥

*(ਸੋਰਠਿ ਮ:੫, ੬੧੧-੬)*

(ਟ) ਕਾਹੇ ਰੇ ਬਨ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥

*(ਧਨਾਸਰੀ ਮ:੯, ੬੮੪-੧੫)*

(ਠ) ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥

*(ਧਨਾਸਰੀ ਪੀਪਾ, ੬੯੫-੧੫)*

(ਡ) ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ॥
ਸਾਧਿਸੰਗਿ ਪਰਮਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ॥੧॥

*(ਟੋਡੀ ਮ:੫, ੭੧੪-੧੯)*

(ਢ) ਗੁਰਮਤਿ ਨਗਰੀ ਖੋਜਿ ਖੋਜਾਈ॥ ਹਰਿ ਹਰਿ ਨਾਮੁ ਪਦਾਰਥੁ ਪਾਈ॥੧॥

*(ਸੂਹੀ ਮ:੪, ੭੩੨-੧੩)*

(ਣ) ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ॥

ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ॥੧॥ਰਹਾਉ॥

*(ਸੂਹੀ ਮ:੫, ੭੪੭-੧੦)*

(ਤ) ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ॥
ਸਭਿ ਅਧ੍ਰੁਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ॥

*(ਸੂਹੀ ਮ:੫, ਛੰਤ, ੭੮੫-੭)*

(ਥ) ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ॥੨॥

*(ਰਾਮਕਲੀ ਮ:੩, ੯੧੦-੧)*

(ਦ) ਹਰਿ ਖੋਜਹੁ ਵਡਭਾਗੀਹੋ ਮਿਲਿ ਸਾਧੂ ਸੰਗੇ ਰਾਮ॥
ਗੁਨ ਗੋਵਿਦੁ ਸਦ ਗਾਈਅਹਿ ਪਾਰਬ੍ਰਹਮ ਕੈ ਰੰਗੇ ਰਾਮ॥

*(ਬਿਲਾਵਲ ਮ:੫, ਛੰਤ, ੮੪੮-੧੧)*

(ਧ) ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ॥
ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ ਪਾਈਐ ਗੁਰ ਕੈ ਹੇਤਿ ਅਪਾਰਿ॥੮॥

*(ਆਸਾ ਮ:੩, ੪੨੭-੧੭)*

(ਨ) ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ॥
ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ॥੨੭॥

*(ਆਸਾ ਮ:੧, ਪਟੀ, ੪੩੪-੧)*

(ਪ) ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਈ॥
ਗੁਰਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥੧॥

*(ਮਾਝ ਮ:੫, ੧੦੨-੩)*

(ਫ) ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ॥
ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ॥
ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ॥
ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ॥
ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ॥੧੨॥

*(ਮਾਰੂ ਵਾਰ ਮ:੩, ੯੫੩-੭)*

(ਬ) ਘਰ ਮਹਿ ਵਸਤੁ ਅਗਮ ਅਪਾਰਾ॥ ਗੁਰਮਤਿ ਖੋਜਹਿ ਸਬਦਿ ਬੀਚਾਰਾ॥
ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ॥ ਸਦਾ ਰੰਗਿ ਰਾਤੇ ਸਚਿ ਸਮਾਹਿ॥

*(ਬਸੰਤੁ ਮ:੩, ੧੧੭੫-੧੩)*

(ਭ) ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵੀਐ ਜਨਮ ਮਰਣ ਦੁਖੁ ਜਾਇ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥

*(ਵਡਹੰਸ ਵਾਰ ਮ:੪, ੫੯੧-੧੦)*

(ਮ) ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥

ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ਰਹਾਉ॥

*(ਧਨਾਸਰੀ ਪੀਪਾ, ੬੯੫-੧੪)*

(ਯ) ਖੋਜਤ ਖੋਜਤ ਅੰਮ੍ਰਿਤੁ ਪੀਆ॥ ਖਿਮਾ ਗਹੀ ਮਨੁ ਸਤਗੁਰਿ ਦੀਆ॥
ਖਰਾ ਖਰਾ ਆਖੈ ਸਭੁ ਕੋਇ॥
ਖਰਾ ਰਤਨੁ ਜੁਗ ਹੋਇ॥ ਖਾਤ ਪੀਅੰਤ ਮੂਏ ਨਹੀ ਜਾਨਿਆ॥
ਖਿਨ ਮਹਿ ਮੂਏ ਜਾ ਸਬਦੁ ਪਛਾਨਿਆ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੨-੪)*

(ਰ) ਸੋ ਜਨੁ ਸਾਚਾ ਜਿ ਅੰਤਰੁ ਭਾਲੇ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ॥
ਗਿਆਨ ਅੰਜਨੁ ਪਾਏ ਗੁਰ ਸਬਦੀ ਨਦਰੀ ਨਦਰਿ ਮਿਲਾਇਦਾ॥੪॥

*(ਮਾਰੂ ਮ:੩, ਸੋਹਲੇ, ੧੦੬੫-੩)*

(ਲ) ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ॥
ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ॥
ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ॥
ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ॥
ਤਤੁ ਗਿਆਨ ਵੀਚਾਰਿਆ ਹਰਿ ਜਪਿ ਹਰਿ ਗਤੇ॥੧੯॥

*(ਮਾਰੂ ਵਾਰ ਮ:੩, ੧੦੯੩-੬)*

(ਵ) ਜੈਸੇ ਕੁਰੰਕ ਨਹੀ ਪਾਇਓ ਭੇਦੁ॥ ਤਨਿ ਸੁਗੰਧ ਢੂਢੈ ਪ੍ਰਦੇਸੁ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥੧॥
ਅਪ ਤਨ ਕਾ ਜੋ ਕਰੇ ਬੀਚਾਰੁ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ॥੨॥

*(ਬਸੰਤ ਰਵਿਦਾਸ, ੧੧੯੬-੧੧)*

(ੜ) ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ॥੧॥

*(ਮਲਾਰ ਮ:੫, ੧੨੬੯-੧੮)*

(ੳੳ) ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥੫੩॥

*(ਸਲੋਕ ਫਰੀਦ, ੧੩੮੦-੧੪)*

(ੳਅ) ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ॥
ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ॥੧॥ਰਹਾਉ॥

*(ਰਾਮਕਲੀ ਮ:੫, ੮੯੩-੫)*

(ੳੲ) ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ॥
ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ॥੨॥

*(ਸੂਹੀ ਮ:੫, ੭੬੨-੩)*

(ੳਸ) ਖੋਜੀ ਖੋਜਿ ਲਧਾ ਹਰਿ ਸੰਤਨ ਪਾਹਾ ਰਾਮ॥

*(ਬਿਲਾਵਲੁ ਮ:੫, ਛੰਤ, ੮੪੫-੧੭)*

(ੳਹ) ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ॥੪॥

*(ਸਾਰੰਗ ਮ:੫, ੧੨੦੬-੧)*

(ੳਕ) ਖੋਜਤ ਖੋਜਤ ਸੁਨੀ ਇਹ ਸੋਇ॥ ਸਾਧਸੰਗਤਿ ਬਿਨੁ ਤਰਿਓ ਨ ਕੋਇ॥

*(ਆਸਾ ਮ:੫, ੩੭੩-੧੭)*

(ੳਖ) ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ॥ ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ॥੨॥

*(ਬਿਲਾਵਲੁ ਮ:੫, ੮੧੧-੬)*

(ੳਗ) ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ॥
ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ॥੧॥

*(ਸੋਰਠਿ ਮ:੫, ੬੧੧-੬)*

(ੳਘ) ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥੨॥

*(ਟੋਡੀ ਮ:੫, ੭੧੪-੨)*

(ੳਙ) ਖੋਜਤ ਖੋਜਤ ਦੁਆਰੇ ਆਇਆ॥ ਤਾ ਨਾਨਕ ਜੋਗੀ ਮਹਲੁ ਘਰੁ ਪਾਇਆ॥੪॥

*(ਰਾਮਕਲੀ ਮ:੫, ੮੮੬-੯)*

(ੳਚ) ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ॥
ਆਪਿ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ॥
ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ॥

*(ਸਿਰੀ ਮ:੧, ੫੭-੧੭)*

(ੳਛ) ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ॥ ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ॥

*(ਕੇਦਾਰਾ ਮ:੫, ਛੰਤ, ੧੧੨੨-੧੬)*

(ੳਜ) ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ॥
ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ॥੧॥

*(ਨਟ ਮ:੫, ੯੭੮-੭)*

(ੳਝ) ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨਾ ਜਾਈ ਸੰਤਹੁ॥੨॥
ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ॥੩॥

*(ਰਾਮਕਲੀ ਮ:੫, ੯੧੬-੮)*

(ੳਞ) ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ॥ ਸੇਈ ਹੋਏ ਭਗਤ ਜਿਨਾ ਕਿਰਪਾਰੀਆ॥੧॥

*(ਗਉੜੀ ਮਾਝ ਮ:੫, ੨੪੦-੧੮)*

(ੳਟ) ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ॥

ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ॥

*(ਆਸਾ ਮ:੧, ਛੰਤ, ੪੪੯-੮)*

(ੳਠ) ਹਠ ਮੰਝਾਹੂ ਮੈ ਮਾਣਕੁ ਲਧਾ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥
ਢੂੰਢ ਵਞਾਈ ਥੀਆ ਥਿਤਾ॥ ਜਨਮੁ ਪਦਾਰਥੁ ਨਾਨਕ ਜਿਤਾ॥੨॥

*(ਰਾਮਕਲੀ ਵਾਰ ਮ:੫, ੯੬੪-੧੭)*

(ੳਡ) ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥੩॥

*(ਵਾਰ ਮਾਝ ਮ:੧, ੧੩੮-੪)*

## ਖੋਟਾ ਅਤੇ ਖਰਾ (੯੧੮)

ਜੋ ਸ਼ੁੱਧ ਨਹੀਂ, ਜਿਸ ਵਿਚ ਮਿਲਾਵਟ ਹੈ। ਉੱਤਮ ਵਸਤ ਵਿਚ ਮੰਦੀ ਵਸਤੂ ਦੀ ਮਿਲਾਵਟ, ਦੋਸ਼ੀ, ਐਬੀ, ਛੱਲੀਆ। ਹੋਰ ਜਾਣਕਾਰੀ ਵਾਸਤੇ ਦੇਖੋ, "ਖਰਾ ਅਤੇ ਖੋਟਾ", "ਦੁਰਮਤੀਏ", "ਦੁਰਜਨ", "ਦਿਲ ਦੇ ਮਾੜੇ" ਆਦਿ।

(ੳ) ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥
ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ॥
ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ॥੩॥

*(ਸਿਰੀ ਮ:੧, ੨੩-੧)*

(ਅ) ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ॥
ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ॥੭॥

*(ਮਾਝ ਮ:੩, ੧੧੬-੧)*

(ੲ) ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ॥
ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ॥
ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥
ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ॥
ਸਤਿਗੁਰੁ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ॥
ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰ॥
ਸਚੀ ਦਰਗਹ ਮੰਨੀਅਹਿ ਗੁਰ ਕੈ ਪ੍ਰੇਮ ਪਿਆਰਿ॥
ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ॥੧੨॥

*(ਵਾਰ ਮਾਝ ਮ:੧, ੧੪੩-੧੩)*

(ਸ) ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥ ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ॥੧॥

*(ਵਾਰ ਮਾਝ ਮ:੨, ੧੪੬-੧੭)*

(ਹ) ਹੁਕਮਿ ਰਜਾਈ ਜੋ ਚਲੈ ਸੋ ਪਵੈ ਖਾਜਾਨੈ॥
ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥੪॥
ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ॥
ਖੋਟੇ ਨਦਰਿ ਨਾ ਆਵਨੀ ਲੇ ਅਗਨਿ ਜਲਾਈਐ॥

*(ਆਸਾ ਮ:੧, ੪੨੧-੧੪)*

(ਕ) ਖੋਟੇ ਖਰੇ ਤੁਧੁ ਆਪਿ ਉਪਾਏ॥ ਤੁਧੁ ਆਪੇ ਪਰਖੇ ਲੋਕ ਸਬਾਏ॥
ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ॥੬॥

*(ਵਾਰ ਮਾਝ ਮ:੩, ੧੧੯-੧)*

(ਖ) ਦੁਨੀਆ ਖੋਟੀ ਰਾਸਿ ਕੂੜੁ ਕਮਾਈਐ॥
ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ॥੧੪॥

*(ਵਾਰ ਮਾਝ ਮ:੧, ੧੪੪-੧੮)*

(ਗ) ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ॥
ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ॥੩॥

*(ਗੂਜਰੀ ਮ:੧, ੫੦੫-੩)*

(ਘ) ਹਰਿ ਕੇ ਚੋਜ ਵਿਡਾਨ ਦੇਖੁ ਜਨ ਜੋ ਖੋਟਾ ਖਰਾ ਇਕ ਨਿਮਖਿ ਪਛਾਨੈ॥
ਤਾ ਤੇ ਜਨ ਕਉ ਅਨਦੁ ਭਇਆ ਹੈ ਰਿਦ ਸੁਧ ਮਿਲੇ ਖੋਟੇ ਪਛੁਤਾਨੈ॥੩॥

*(ਕਲਿਆਨ ਮ:੪, ੧੩੨੦-੧੭)*

(ਙ) ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ॥
ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ॥

*(ਸਾਰਾ ਛੰਤ ਦੇਖਣਯੋਗ ਹੈ)*

*(ਵਡਹੰਸ ਮ:੩, ੫੭੦-੩)*

(ਚ) ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ॥
ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ॥੧॥

*(ਸੂਹੀ ਵਾਰ ਮ:੧, ੭੮੯-੮)*

(ਛ) ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ॥
ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ॥
ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ॥੪॥

*(ਸਿਰੀ ਮ:੧, ੫੭-੧੧)*

(ਜ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥੧॥

*(ਸਿਰੀ ਮ:੧, ੫੩-੧੯)*

(ਝ) ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ॥
ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ॥
ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ॥੩॥

*(ਸਿਰੀ ਮ:੧, ੬੧-੧੩)*

(ਞ) ਚੋਰੁ ਸੁਆਲਿਉ ਚੋਰੁ ਸਿਆਣਾ॥ ਖੋਟੇ ਕਾ ਮੁਲੁ ਏਕੁ ਦੁਗਾਣਾ॥
ਜੇ ਸਾਥਿ ਰਖੀਐ ਦੀਜੈ ਰਲਾਇ॥
ਜਾ ਪਰਖੀਐ ਖੋਟਾ ਹੋਇ ਜਾਇ॥੨॥

*(ਧਨਾਸਰੀ ਮ:੧, ੬੬੨-੬)*

(ਟ) ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ॥
ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ॥
ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ॥
ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ॥
ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ॥੧੮॥

*(ਮਾਰੂ ਵਾਰ ਮ:੩, ੧੦੯੨-੧੭)*

(ਠ) ਕਾਮਣਿ ਕਾਮ ਨ ਆਵਈ ਖੋਟੀ ਅਵਗਣਿਆਰਿ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ॥
ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ॥੪॥

*(ਸਿਰੀ ਮ:੧, ੫੬-੫)*

(ਡ) ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥
ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ॥੨॥

*(ਸਾਰੰਗ ਵਾਰ ਮ:੧, ੧੨੪੪-੭)*

(ਢ) ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥
ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥੫੨॥

*(ਗਉੜੀ ਬਾਵਨ ਅਖਰੀ ਮ: ੫, ੨੬੧-੬)*

## ਖੰਡਨ ਕਰਨਾ (੯੧੯)

ਟੁਕੜੇ ਟੁਕੜੇ ਕਰਨਾ, ਵਿਰੋਧਤਾ ਕਰਨੀ, ਤੋੜਨਾ, ਰੱਦ ਕਰਨਾ, ਕਿਸੇ ਖਿਆਲ ਦੀ ਵਿਰੋਧਤਾ ਕਰਨੀ, ਕਿਸੇ ਝੂਠੇ ਸਿਧਾਂਤ ਦੀ ਵਿਰੋਧਤਾ ਕਰਨੀ, ਨਾ ਮੰਨਣ ਕਰਨਾ, ਮੰਡਨ ਦਾ ਪ੍ਰਤਿਕੂਲ ਸ਼ਬਦ ਹੈ।

(ੳ) ਖੰਡਿਤ ਨਿੰਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥

*(ਰਾਮਕਲੀ ਮ:੧, ਸਿਧ ਗੋਸਟਿ ੯੩੯-੪)*

(ਅ) ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ॥

ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ॥੧॥

*(ਜੈਤਸਰੀ ਵਾਰ ਮ:੫, ੭੦੬-੯)*

(ੲ) ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ॥
ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ॥੫੬॥

*(ਸਲੋਕ ਮ:੫, ੧੩੫੯-੧੧)*

(ਸ) ਸ੍ਵਾਮੀ ਸਰਨਿ ਪਰਿਓ ਦਰਬਾਰੇ॥
ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ॥੧॥

*(ਟੋਡੀ ਮ:੫, ੭੧੪-੧੮)*

(ਹ) ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ॥੫॥

*(ਗਉੜੀ ਮ:੫, ੨੪੧-੧੭)*

(ਕ) ਆਪੇ ਠਾਕੁਰੁ ਸੇਵਕੁ ਆਪੇ ਆਪੇ ਹੀ ਪਾਪ ਖੰਡਨੁ॥

*(ਬਿਹਾਗੜਾ ਵਾਰ ਮ:੪, ੫੫੨-੧੧)*

(ਖ) ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ ਖੰਡਲੀ॥੧॥

*(ਕਲਿਆਨੁ ਮ:੫, ੧੩੨੨-੮)*

## ਖੰਡੇ ਦੀ ਧਾਰ (੯੨੦)

ਤਲਵਾਰ ਦੀ ਤਿੱਖੀ ਧਾਰ, ਐਸਾ ਪੈਂਡਾ ਜਿਸ ਉਤੇ ਚਲਣਾ ਅਤਿਅੰਤ ਕਠਨ ਹੋਵੇ, ਐਸਾ ਜੀਵਨ ਮਾਰਗ ਜਿਸ ਉਤੇ ਹਰ ਇਕ ਵਿਅਕਤੀ ਨਾ ਚਲ ਸਕਦਾ ਹੋਵੇ।

(ੳ) ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥੩॥
ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ॥੪॥

*(ਦੇਵਗੰਧਾਰੀ ਮ:੫, ੫੩੪-੧੩)*

(ਅ) ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥
ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮੑਾਰਿ ਸਵੇਰਾ॥੪॥

*(ਸੂਹੀ ਫਰੀਦ, ੭੯੪-੧੫)*

(ੲ) ਭਗਤਾ ਕੀ ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥੧੪॥

*(ਰਾਮਕਲੀ ਮ:੩, ਅਨੰਦੁ, ੯੧੮-੧੮)*

(ਸ) ਖੰਡੇ ਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥
ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥੧੦॥

*(ਮਾਰੂ ਮ:੧, ਸੋਹਲੇ, ੧੦੨੮-੭)*

## ਗਉਹਰ (੯੨੧)

ਮੋਤੀ, ਹੀਰਾ, ਲਾਲ, ਰਤਨ, ਜਵੇਹਰ, ਮਾਣਕ ਆਦਿ। ਹੋਰ ਜਾਣਕਾਰੀ ਵਾਸਤੇ ਦੇਖੋ, ਕ੍ਰਮ ਨੰ: ੬੯੫ ਤੋਂ ੭੧੬.

(ੳ) ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ॥
ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ॥
ਹਉ ਕਿਛੁ ਨਾਹੀ ਏਕੋ ਤੂਹੈ ਆਪੇ ਆਪਿ ਸੁਜਾਨਾ॥
ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ॥
ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ॥
ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ॥੨॥

*(ਸੂਹੀ ਛੰਤ ਮ:੫, ੭੭੯-੧੨)*

(ਅ) ਅਪੁਨੈ ਠਾਕੁਰਿ ਜੋ ਪਹਿਰਾਇਆ॥ ਬਹੁਰਿ ਨ ਲੇਖਾ ਪੁਛਿ ਬੁਲਾਇਆ॥
ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ॥੪॥

*(ਮਾਝ ਮ:੫, ੧੦੨-੨)*

(ੲ) ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ॥੧੮॥

*(ਬਿਹਾਗੜਾ ਵਾਰ ਮ:੫, ੫੫੫-੧੯)*

(ਸ) ਗੁਰੁ ਗਉਹਰੁ ਦਰੀਆਉ ਪਲਕ ਡੁਬੰਤ੍ਹ ਤਾਰੈ॥

*(ਸਵਈਏ ਮ:੩, ੧੩੯੫-੧੦)*

(ਹ) ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ॥
ਤਾ ਕੇ ਗਉਹਰੁ ਗ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯਾਰ ਕਰਿ ਨਾਸੁ॥

*(ਸਵਈਏ ਮ:੪, ਕੇ, ਕੀਰਤੁ, ੧੪੦੫-੧੯)*

## ਗਉਣ ਜਾਂ ਗਵਨ ਕਰਨਾ (੯੨੨)

ਭ੍ਰਮਣ ਕਰਨਾ, ਜਾਣਾ, ਫਿਰਨਾ, ਘੁੰਮਣਾ, ਗਵਨ ਕਰਨਾ, ਸਫਰ ਕਰਨਾ, ਯਾਤਰਾ ਕਰਨੀ, ਤੀਰਥਾਂ ਦੀ ਯਾਤਰਾ ਕਰਨੀ।

(ੳ) ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥੩॥

*(ਸਿਰੀ ਮ:੫, ੭੦-੧੦)*

(ਅ) ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ॥
ਵਿਸਰਿਆ ਜਿਨ੍ਾ ਨਾਮੁ ਤਿਨਾੜਾ ਹਾਲੁ ਕਉਣੁ॥

*(ਆਸਾ ਮ:੫, ੩੯੭-੧੦)*

(ੲ) ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ॥੨॥

*(ਰਾਮਕਲੀ ਵਾਰ ਮ:੩, ੯੪੯-੬)*

(ਸ) ਚੂਕਾ ਗਉਣੁ ਮਿਟਿਆ ਅੰਧਿਆਰੁ॥ ਗੁਰਿ ਦਿਖਲਾਇਆ ਮੁਕਤਿ ਦੁਆਰੁ॥
ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ॥ ਪ੍ਰਭੂ ਜਨਾਇਆ ਤਬ ਹੀ ਜਾਤਾ॥੨॥

*(ਪ੍ਰਭਾਤੀ ਮ:੫, ੧੩੪੮-੧੫)*

(ਹ) ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨ ਇਕੇਲੀ॥
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ॥੧॥
ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ॥
ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ॥
ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ॥

*(ਬਿਹਾਗੜਾ ਮ:੫, ਛੰਤ, ੫੪੬-੧੦)*

(ਕ) ਪ੍ਰਥਮੇ ਗਰਭ ਵਾਸ ਤੇ ਟਰਿਆ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ॥ ਸਰਪਰ ਗਵਨੁ ਕਰਹਿਗੇ ਬਪੁਰੇ॥੧॥

*(ਗਉੜੀ ਮ:੫, ੨੩੭-੬)*

(ਖ) ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੮-੫)*

(ਗ) ਮਨ ਤਨ ਨਾਮਿ ਰਤੇ ਇਕ ਰੰਗਿ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥
ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦਾ ਕੁਰਬਾਨ॥੮॥

*(ਗਉੜੀ ਸੁਖਮਨੀ ਮ:੫, ੨੭੮-੩)*

(ਘ) ਥਿਤਿ ਪਾਈ ਚੂਕੇ ਭ੍ਰਮ ਗਵਨ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ॥੭॥

*(ਗਉੜੀ ਸੁਖਮਨੀ ਮ:੫, ੨੮੭-੧੭)*

(ਙ) ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ ਅਨਿਕ ਦੋਖ ਅਨਿਕ ਰੋਗ
ਮਿਟਹਿ ਜਸ ਸੁਨੀ॥
ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ
ਜਾਤ੍ਰ ਕਰਨ ਸਗਲ ਫਲ ਪੁਨੀ॥੨॥

*(ਭੈਰਉ ਮ:੫, ਪੜਤਾਲ, ੧੧੫੩-੪)*

(ਚ) ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ॥
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ॥੧॥
ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹ ਕਰਹੁ ਪਰਮ ਗਤਿ ਮੋਰੀ॥
ਸਾਧਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ॥੨॥

*(ਸਾਰੰਗ ਮ:੫, ੧੨੭੬-੪)*

(ਛ) ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥

*(ਸਿਰੀ ਮ:੫, ੭੦-੧੫)*

(ਜ) ਅਨਿਕ ਬਰਖ ਕੀਏ ਜਪ ਤਾਪਾ॥ ਗਵਨੁ ਕੀਆ ਧਰਤੀ ਭਰਮਾਤਾ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ॥੩॥

*(ਮਾਝ ਮ:੫, ੯੮-੪)*

(ਝ) ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ॥
ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ॥
ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ॥
ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ॥
ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ॥
ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧਸੰਗਤਿ ਹੋਇ ਗਤੇ॥੧॥

*(ਆਸਾ ਮ:੫, ਛੰਤ, ੪੫੫-੧੩)*

(ਞ) ਦੁਖੀ ਦੁਹਾਗਨਿ ਦੁਇ ਪਖ ਹੀਨੀ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ॥
ਪੁਰ ਸਲਾਤ ਕਾ ਪੰਥੁ ਦੁਹੇਲਾ॥ ਸੰਗਿ ਨ ਸਾਥੀ ਗਵਨੁ ਇਕੇਲਾ॥

*(ਸੂਹੀ ਰਵਿਦਾਸ, ੭੯੩-੧੫)*

(ਟ) ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥
ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥੧॥

*(ਸੂਹੀ ਰਵਿਦਾਸ, ੭੯੩-੧੮)*

(ਠ) ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ॥੪॥

*(ਬਿਲਾਵਲੁ ਮ:੪, ੮੩੫-੧੨)*

(ਡ) ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥ ਅਨਹਤਿ ਰਾਤੇ ਇਹੁ ਮਨੁ ਲਾਇਆ॥
ਮਨਸਾ ਆਸਾ ਸਬਦਿ ਜਲਾਈ॥ ਗੁਰਮੁਖਿ ਜੋਤਿ ਨਿਰੰਤਰਿ ਪਾਈ॥

*(ਰਾਮਕਲੀ ਮ:੧, ਸਿਧ ਗੋਸਟਿ ੯੪੦-੨)*

(ਢ) ਅਨਿਕ ਜਤਨ ਗਵਨੁ ਕਰਉ॥ ਖਟੁ ਕਰਮ ਜੁਗਤਿ ਧਿਆਨੁ ਧਰਉ॥
ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ॥੧॥

*(ਕੇਦਾਰਾ ਮ:੫, ੧੧੧੯-੧੦)*

(ਣ) ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥
ਰਾਮ ਨਾਮ ਬਿਨੁ ਸਾਂਤਿ ਨਾ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ॥੩॥

*(ਭੈਰਉ ਮ:੧, ੧੧੨੭-੧੩)*

## ਗਉਤਮ ਸਤੀ (੯੨੩)

ਪੁਰਾਣਾਂ ਦੀ ਲਿਖਤ ਅਨੁਸਾਰ, ਇਕ ਬਹੁਤ ਪੁਰਾਤਨ ਸਮੇਂ ਦਾ ਰਿਖੀ, ਜਿਸ ਦਾ ਨਾਉ ਸ਼ਰਦੂਵਤ ਕਰਕੇ ਲਿਖਿਆ ਮਿਲਦਾ ਹੈ। ਇਹ ਕਥਾ ਰਾਮਾਇਣ ਵਿਚ ਭੀ ਦਰਜ ਹੈ। ਇਹ ਅਹੱਲਿਆ ਦਾ ਪਤੀ ਅਤੇ ਰਾਜਾ ਜਨਕ ਦੇ ਪਰੋਹਿਤ ਸਤਾਨੰਦ ਦਾ ਪਿਤਾ ਸੀ। ਇਸ ਦੀ ਇਸਤ੍ਰੀ ਅਹੱਲਿਆ ਬਹੁਤ ਸੁੰਦਰ ਸੀ। ਇੰਦ੍ਰ ਰਾਜਾ ਇਸ ਪਰ ਮੋਹਿਤ ਹੋ ਗਿਆ। ਇਕ ਦਿਨ ਰਿਸ਼ੀ ਦੀ ਗੈਰਹਾਜ਼ਰੀ ਵਿਚ ਇੰਦ੍ਰ ਰਿਸ਼ੀ ਦੇ ਗ੍ਰਿਹ ਵਿਖੇ ਆਇਆ ਅਤੇ ਅਹੱਲਿਆ ਨਾਲ ਕੁਕਰਮ ਕੀਤਾ। ਘਰੋਂ ਬਾਹਰ ਨਿਕਲਦਿਆਂ ਹੀ ਗੌਤਮ ਰਿਖੀ ਭੀ ਇੰਦ੍ਰ ਨੂੰ ਮਿਲ ਪਿਆ। ਗੌਤਮ ਨੇ ਇੰਦ੍ਰ ਨੂੰ ਸਰਾਪ ਦੇ ਦਿੱਤਾ। ਜਿਸ ਕਾਰਣ ਇੰਦ੍ਰ ਦੇ ਸਰੀਰ ਤੇ ਇਕ ਹਜ਼ਾਰ ਭਗਾਂ ਹੋ ਗਈਆ।

ਅੱਹਲਿਆ ਖੁਦ ਭੀ ਇੰਦ੍ਰ ਨਾਲ ਪਿਆਰ ਕਰਦੀ ਸੀ। ਅਹੱਲਿਆ ਦੇ ਪਿਤਾ ਦੇ ਨਾਉ ਬਾਰੇ ਭਿੰਨ ਭਿੰਨ ਵਿਚਾਰ ਹਨ। **ਭਾਗਵਤ ਪੁਰਾਣ** ਅਨੁਸਾਰ ਇਹ ਮੁਦਗਲ ਦੀ ਪੁਤਰੀ ਸੀ।

*(ਸ੍ਰੀ ਮਦ ਭਾਗਵਤ ਮਹਾ ਪੁਰਾਣ, ੯, ੨੧, ੩੪)*

**ਵਿਸ਼ਨੂੰ ਪੁਰਾਣ** ਅਨੁਸਾਰ ਮੁਦਗਲ ਦੇ ਪੁੱਤਰ ਬ੍ਰਿਹਦਅਸਵ ਦੀ ਪੁਤਰੀ ਸੀ।

*(ਵਿਸ਼ਨੂੰ ਪੁਰਾਣ, ੪, ੧੯, ੬੨)*

ਦੇਖੋ **ਮਹਾਭਾਰਤ** ਪੁਰਾਣ ਅਨੁਸਾਸ਼ਨ ਪਰਵ : ੪੧-੨੧, ਅਤੇ ੧੫੩-੬, ਦੇਖੋ, **ਵਾਰਾਂ ਭਾਈ ਗੁਰਦਾਸ ਜੀ** ਵਾਰ ੧੦/੧੮, **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** ਪੰਨਾ ੩੪੮, ਭਾਗ ੧, ਅਹੱਲਿਆ।

ਇਸ ਕੀਤੇ ਕੁਕਰਮ ਦੇ ਬਦਲੇ ਗੌਤਮ ਰਿਸ਼ੀ ਨੇ ਅਹੱਲਿਆ ਨੂੰ ਭੀ ਸਰਾਪ ਦੇ ਦਿੱਤਾ ਕਿ ਤੂੰ ਸਿਲਾ ਬਣ ਜਾ। ਅਹੱਲਿਆ ਸਿਲਾ ਬਣ ਗਈ। ਤੀਸਰੇ ਜੁਗ ਵਿਚ ਸ੍ਰੀ ਰਾਮਚੰਦ੍ਰ ਜੀ ਜਨਕ ਪੁਰੀ ਨੂੰ ਜਾਂਦੇ ਸਮੇਂ ਗੌਤਮ ਰਿਸ਼ੀ ਦੇ ਆਸ਼ਰਮ ਵਿਖੇ ਠਹਿਰੇ, ਆਪਣੀ ਚਰਣ ਛੁਹ ਦੁਆਰਾ ਅਹੱਲਿਆ ਦਾ ਉਧਾਰ ਕੀਤਾ। ਦਰਸ਼ਨ ਮਾਤਰ ਦੁਆਰਾ ਅਹੱਲਿਆ ਦੇ ਪਾਪ ਦੀ ਨਵਿਰਤੀ ਹੋ ਗਈ। ਦੇਖੋ, **ਬਾਲਮੀਕ ਰਾਮਾਯਣ** ਬਾਲ ਕਾਂਡ, ਅਧਿ. ੪੮- ੪੯ ਅਤੇ **ਵਿਸ਼ਨੂੰ ਪੁਰਾਣ** : ੪, ੪, ੯੧

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਗਉਤਮ ਸਤੀ ਪਰਥਾਇ ਕੁਝ ਦ੍ਰਿਸ਼ਟਾਂਤ ਪ੍ਰਾਪਤ ਹੁੰਦੇ ਹਨ।

(ੳ) ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥੧॥

*(ਪ੍ਰਭਾਤੀ ਦਖਣੀ ਮ:੧, ੧੩੪੪-੧)*

(ਅ) ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ॥
ਐਸਾ ਅਧਮੁ ਅਜਾਤਿ ਨਾਮਦੇਵੁ ਤਉ ਸਰਨਾਗਤਿ ਆਈਅਲੇ॥੨॥

*(ਮਾਲੀ ਗਉੜਾ ਨਾਮਦੇਵ, ੯੮੮-੧੫)*

(ੲ) ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥
ਸਿਮਰਨ ਦ੍ਰੋਪਦ ਸੁਤ ਉਧਰੀ॥ ਗਊਤਮ ਸਤੀ ਸਿਲਾ ਨਿਸਤਰੀ॥੩॥

*(ਰਾਮਕਲੀ ਨਾਮਦੇਵ, ੮੭੪-੧੦)*

(ਸ) ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਜ ਭਗ ਗਾਂਮੀ॥੪॥

*(ਜੈਤਸਰੀ ਨਾਮਦੇਉ, ੭੧੦-੧੭)*

(ਹ) ਸੁਖਦੇਉ ਪਰੀਖ੍ਯਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ॥

*(ਸਵਈਏ ਮ:੧ ਕੇ, ੧੩੯੦-੧੨)*

## ਗਹਿਣਾ (੯੨੪)

ਜ਼ੇਵਰ, ਭੂਸ਼ਣ। ਹੋਰ ਜਾਣਕਾਰੀ ਵਾਸਤੇ ਦੇਖੋ, ਕ੍ਰਮ ਨੰ: ੫੬੧.

(ੳ) ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ॥
ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ॥੧॥

*(ਗਉੜੀ ਗੁਆਰੇਰੀ ਮ:੫, ੧੮੧-੧੩)*

(ਅ) ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥੧॥

*(ਆਸਾ ਮ:੧, ੩੫੯-੮)*

(ੲ) ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ॥
ਜਨ ਨਾਨਕ ਅੰਤਿ ਵਾਰ ਨਾਮੁ ਗਹਣਾ॥

*(ਆਸਾ ਮ:੫, ੩੭੫-੧੬)*

(ਸ) ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ॥
ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ॥੩॥

*(ਬਿਹਾਗੜਾ ਮ:੫, ਛੰਤ, ੫੪੪-੧੪)*

(ਹ) ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥੧॥

*(ਸੋਰਠਿ ਮ:੫, ੬੧੪-੨)*

(ਕ) ਨਾਇ ਤੇਰੈ ਤਰਣਾ ਨਾਇ ਪਤਿ ਪੂਜ॥ ਨਾਉ ਤੇਰਾ ਗਹਣਾ ਮਤਿ ਮਕਸੂਦੁ॥
ਨਾਇ ਤੇਰੈ ਨਾਉ ਮੰਨੇ ਸਭ ਕੋਇ॥ ਵਿਣੁ ਨਾਵੈ ਪਤਿ ਕਬਹੁ ਨ ਹੋਇ॥੧॥

*(ਪ੍ਰਭਾਤੀ ਬਿਭਾਸ ਮ:੧, ੧੩੨੭-੨)*

(ਖ) ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ॥
ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ॥੩॥

*(ਮਾਝ ਮ:੫, ੧੦੬-੬)*

(ਗ) ਚਰਨ ਕਮਲ ਭਗਤਾਂ ਮਨਿ ਵੁਠੇ॥ ਵਿਣੁ ਪਰਮੇਸਰ ਸਗਲੇ ਮੁਠੇ॥
ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ॥੩॥

*(ਮਾਝ ਮ:੫, ੧੦੮-੪)*

## ਗਹਿਲਾ (੯੨੫)

ਇਹ ਸਿੰਧੀ ਭਾਸ਼ਾ ਦਾ ਸ਼ਬਦ ਹੈ, ਜਿਸ ਤੋਂ ਭਾਵ ਹੈ :ਪਾਗਲ, ਦੀਵਾਨਾ, ਨਸ਼ੇ ਵਿਚ ਚੂਰ ਹੋਇਆ, ਬਦਮਸਤ, ਬਦ-ਮਖ਼ਮੂਰ, ਲਾਪਰਵਾਹ, ਗ਼ਾਫ਼ਲ, ਬੇ-ਖਬਰ, ਮੂਰਖ, ਬੇਵਕੂਫ਼, ਬੇ-ਸਮਝ।

(ੳ) ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥੨੬॥

*(ਸਲੋਕ ਫਰੀਦ, ੧੩੭੯-੫)*

(ਅ) ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥

ਗਹਿਲਾ ਲੋਕੁ ਨਾ ਜਾਣਦਾ ਹੰਸੁ ਨ ਕੋਧ੍ਰਾ ਖਾਇ॥੬੫॥

(ਸਲੋਕ ਫਰੀਦ, ੧੩੮੧-੭)

(ੲ) ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ॥
ਕਿਤੀ ਇਤੁ ਦਰੀਆਇ ਵੰਞਨਿ੍ ਵਹਦਿਆ॥

(ਆਸਾ ਮ:੫, ੩੯੮-੭)

(ਸ) ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥੭॥

(ਤੁਖਾਰੀ ਛੰਤ, ਮ:੧, ਬਾਰਹਮਾਹ, ੧੧੦੮-੮)

(ਹ) ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ॥੫੫॥

(ਸਲੋਕ ਫਰੀਦ, ੧੩੮੦-੧੬)

(ਕ) ਗਰਬਿ ਗਹੇਲੀ ਮਹਲੁ ਨ ਪਾਵੈ॥ ਫਿਰਿ ਪਛੁਤਾਵੈ ਜਬ ਰੈਣ ਵਿਹਾਵੈ॥
ਕਰਮਹੀਣਿ ਮਨਮੁਖਿ ਦੁਖੁ ਪਾਵੈ॥੩॥

(ਸੂਹੀ ਮ:੫, ੭੩੭-੬)

(ਖ) ਸਖੀ ਸਹੇਲੀ ਗਰਬਿ ਗਹੇਲੀ॥ ਸੁਣਿ ਸਹ ਕੀ ਇਕ ਬਾਤ ਸੁਹੇਲੀ॥੧॥

(ਮਾਰੂ ਮ:੧, ੯੯੦-੧੬)

(ਗ) ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ॥
ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ॥
ਜਿਨੀ ਸਖੀ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ॥
ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ॥੧॥

(ਸਿਰੀ ਮ:੩, ੩੭-੧੮)

## ਗਗਨ ਦਮਾਮਾ (੯੭੬)

ਅਸਮਾਨੀ ਧੌਂਸਾ, ਗਗਨ ਵਿਚੋਂ ਉਠਣ ਵਾਲੀ ਆਵਾਜ਼, ਦਸਮੇ ਦੁਆਰਾਂ ਦੀ ਆਵਾਜ਼, ਇਲਹਾਮੀ ਆਵਾਜ਼, ਵਾਹਿਗੁਰੂ ਵਲੋਂ ਖਾਸ ਹੁਕਮ, ਆਸਮਾਨੀ ਸੱਦ, ਗਗਨ ਨਗਰ ਦੀ ਆਵਾਜ਼। ਹੋਰ ਜਾਣਕਾਰੀ ਵਾਸਤੇ ਦੇਖੋ, "ਦਸਵਾਂ ਦੁਆਰ"।

(ੳ) ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ॥
ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ॥੧॥

(ਆਸਾ ਕਬੀਰ, ੪੮੦-੧੧)

(ਅ) ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ॥੧॥
ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ॥੧॥ਰਹਾਉ॥

(ਰਾਮਕਲੀ ਮ:੧, ੯੦੭-੧੩)

(ੲ) ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋਉ ਦਾਉ॥੧॥

(ਮਾਰੂ ਕਬੀਰ, ੧੧੦੫-੪)

## ਗਟਕ ਗਟਾਕ (੯੨੭)

ਕਿਸੇ ਪੀਣ ਵਾਲੀ ਸ਼ੈ ਨੂੰ ਗਟ ਗਟ ਕਰਕੇ ਪੀ ਜਾਣਾ, ਕਿਸੇ ਪਦਾਰਥ ਨੂੰ ਅੰਦਰ ਨਿਗਲਣ ਵੇਲੇ ਕੰਠ ਵਿਚ ਹੋਈ ਧੁਨੀ, ਕਿਸੇ ਰਸਦਾਇਕ ਵਸਤੂ ਨੂੰ ਛੇਤੀ ਨਾਲ ਪੀ ਜਾਣਾ।

(ੳ) ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿ ਧਾਰੇ॥
ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ ਸਮ੍ਹਾਰੇ॥੪॥

*(ਨਟ ਮ:੪, ੯੮੦-੧੪)*

(ਅ) ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ॥
ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਕਿ ਗਟਕ ਨਿਤ ਪੀਜੈ॥੫॥

*(ਕਲਿਆਨ ਮ:੪, ੧੩੨੩-੧੫)*

(ੲ) ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ॥੨॥

*(ਨਟ ਮ:੪, ੯੮੨-੧੮)*

(ਸ) ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ॥
ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ॥

*(ਸੂਹੀ ਮ:੪, ੭੩੧-੮)*

(ਹ) ਮਨਿ ਹਰਿ ਹਰਿ ਵਸਿਆ ਗੁਰਮਤਿ ਹਰਿ ਰਸਿਆ ਹਰਿ ਹਰਿ ਰਸ ਗਟਾਕ ਪੀਆਉ ਜੀਉ॥
ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ॥੧॥

*(ਆਸਾ ਮ:੪, ਛੰਤ, ੪੪੭-੬)*

## ਗਣਤ ਗਣਾਵਣੀ (੯੨੮)

ਗਿਣਤੀ ਕਰਨੀ, ਹਿਸਾਬ ਕਰਨਾ, ਆਪਣੇ ਕੀਤੇ ਕਰਮਾਂ ਦੀ ਗਿਣਤੀ ਕਰਨੀ ਕਿ ਮੈਂ ਇਤਨੇ ਤੀਰਥ, ਮੈਂ ਇਤਨਾ ਦਾਨ, ਇਤਨੇ ਯਗ, ਇਤਨੇ ਪਾਠ ਕੀਤੇ ਹਨ।

(ੳ) ਗਣਿ ਗਣਿ ਜੋਤਕੁ ਕਾਂਡੀ ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥
ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥੨॥
... ... ...
ਗਣਤ ਗਣੀਐ ਸਹਸਾ ਦੁਖੁ ਜੀਐ॥ ਗੁਰ ਕੀ ਸਰਣਿ ਪਵੈ ਸੁਖੁ ਥੀਐ॥
ਕਰਿ ਅਪਰਾਧ ਸਰਣਿ ਹਮ ਆਇਆ॥ ਗੁਰ ਹਰਿ ਭੇਟੇ ਪੁਰਬਿ ਕਮਾਇਆ॥੫॥

*(ਰਾਮਕਲੀ ਮ:੧, ੯੦੪-੧੨)*

(ਅ) ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਂਈ॥
ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ॥੨॥

*(ਸਾਰੰਗ ਮ:੧, ੧੨੩੨-੮)*

(ੲ) ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥
ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ॥
ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ॥
... ... ...

ਨਾਨਕ ਤਿਨ੍ਹਾ ਨਾਮੁ ਨ ਵੀਸਰੈ ਸਚੇ ਮੇਲ ਮਿਲਾਇ॥੨॥

(ਸਾਰੰਗ ਵਾਰ ਮ:੪, ੧੨੪੬-੮)

(ਸ) ਗਣਤ ਗਣੈ ਸੋ ਜਲੈ ਸੰਸਾਰਾ॥ ਸਹਸਾ ਮੂਲਿ ਨ ਚੁਕੈ ਵਿਕਾਰਾ॥
ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ॥੯॥

(ਮਾਰੂ ਮ:੩, ਸੋਹਲੇ, ੧੦੬੨-੬)

(ਹ) ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ॥
ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ॥੨॥

(ਸੂਹੀ ਮ:੫, ੭੪੮-੧੫)

(ਕ) ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ॥
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ॥

(ਰਾਮਕਲੀ ਮ:੧, ਦਖਣ: ਓਅੰਕਾਰੁ, ੯੩੪-੪)

(ਖ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥੧॥

(ਸਿਰੀ ਮ:੧, ੫੩-੧੯)

(ਗ) ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ॥
ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ॥
ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ॥੩॥

(ਸਿਰੀ ਮ:੩, ੩੬-੭)

(ਘ) ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ॥
ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ॥
ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ॥੬॥

(ਸਿਰੀ ਮ:੧, ੬੦-੮)

(ਙ) ਮੂਰਖ ਗਣਤ ਗਣਾਇ ਝਗੜਾ ਪਾਇਆ॥ ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥

(ਵਾਰ ਮਾਝ ਮ:੧, ੧੩੯-੧੮)

(ਚ) ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥
ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ॥੯॥

(ਗਉੜੀ ਬਾਵਨ ਅਖਰੀ ਮ:੫, ੨੫੨-੪)

(ਛ) ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ॥
ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ॥

(ਆਸਾ ਮ:੫, ਛੰਤ, ੪੫੨-੧੮)

(ਜ) ਬਾਬਾ ਨਾਨਕ ਪ੍ਰਭ ਸਰਣਾਈ॥ ਸਭ ਚਿੰਤਾ ਗਣਤ ਮਿਟਾਈ॥੪॥

(ਸੋਰਠਿ ਮ:੫, ੬੨੩-੭)

(ਝ) ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ॥
ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ॥

*(ਸੋਰਿਠ ਮ:੫, ੬੨੯-੧੨)*

(ਞ) ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥

*(ਰਾਮਕਲੀ ਮ:੧, ਸਿਧ ਗੋਸਟਿ ੯੪੨-੭)*

(ਟ) ਹਉਮੈ ਗਣਤ ਗੁਰ ਸਬਦਿ ਨਿਵਾਰੇ॥ ਹਰਿ ਜੀਉ ਹਿਰਦੈ ਰਖਹੁ ਉਰ ਧਾਰੇ॥
ਗੁਰ ਕੈ ਸਬਦਿ ਸਦਾ ਸਾਲਾਹੇ ਮਿਲਿ ਸਾਚੇ ਸੁਖੁ ਪਾਇਦਾ॥੮॥

*(ਮਾਰੂ ਮ:੩, ਸੋਲਹੇ, ੧੦੬੫-੮)*

(ਠ) ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ॥
ਮਨੁਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ॥
ਕਟੇ ਪਾਪ ਅਸੰਖ ਨਾਵੈ ਇਕ ਕਣੀ॥੧੧॥

*(ਮਲਾਰ ਵਾਰ ਮ:੧, ੧੨੮੩-੯)*

(ਡ) ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ॥
ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ॥

*(ਸਲੋਕ ਮ:੫, ੧੪੨੫-੯)*

(ਢ) ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ॥੧॥

*(ਸੋਰਠਿ ਵਾਰ ਮ:੩, ੬੪੯-੯)*

## ਗਤ ਅਵਗਤ ( ੯੨੯)

ਚੰਗੀ ਅਤੇ ਮੰਦੀ ਅਵਸਥਾ, ਚੜਾਉ ਅਤੇ ਉਤਰਾਉ ਦੀ ਸਥਿਤੀ, ਕਲਿਆਣਕਾਰੀ ਅਤੇ ਨਾ-ਕਲਿਆਣਕਾਰੀ, ਊਚ ਨੀਚ ਹੋਣ ਦੀ ਕ੍ਰਿਆ, ਭਲੇ ਬੁਰੇ ਵਲ ਜਾਣ ਪਰਥਾਇ।

(ੳ) ਇਕਿ ਨਾਗੇ ਭੂਖੇ ਭਵਹਿ ਭਵਾਏ॥ ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ॥
ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੨੫-੭)*

(ਅ) ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ॥
ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ॥੩॥

*(ਪ੍ਰਭਾਤੀ ਮ:੧, ੧੩੨੮-੧੧)*

## ਗਤੀ ਦਾ ਪ੍ਰਾਪਤ ਹੋਣਾ (੯੩੦)

ਚਾਲ, ਰਫ਼ਤਾਰ, ਹਰਕਤ, ਹਾਲਤ, ਅਵਸਥਾ, ਦਸ਼ਾ, ਢੰਗ, ਤਰੀਕਾ। ਪਰੰਤੂ ਇਸ ਪ੍ਰਕਰਣ ਦੁਆਰਾਂ ਮੁਕਤੀ, ਮੋਖ, ਆਤਮਕ ਅਵਸਥਾ ਪਰਥਾਇ ਤਜ਼ਕਰਾ ਕੀਤਾ ਗਿਆ ਹੈ ਅਤੇ ਆਮ ਗਤੀ ਦੀ ਉਦਹਾਰਣ ਪ੍ਰਣਾਲੀ ਭੀ ਦਰਸਾਈ ਗਈ ਹੈ।

(ੳ) ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ॥
ਗਤਿ ਸੰਗਿ ਮੀਤਾ ਸੰਤਸੰਗਤਿ ਕਰਿ ਨਦਰਿ ਮੇਲਿ ਮਿਲਾਇਆ॥੩॥

*(ਧਨਾਸਰੀ ਮ:੧, ੬੮੮-੭)*

(ਅ) ਮਨ ਤਨ ਅੰਤਰਿ ਤੁਝੈ ਧਿਆਂਈ॥ ਤੁਮ੍ਰੈ ਲਵੈ ਨ ਕੋਊ ਲਾਂਈ॥੩॥
ਕਹੁ ਨਾਨਕ ਨਿਤ ਇਵੈ ਧਿਆਂਈ॥ ਗਤਿ ਹੋਵੈ ਸੰਤਹ ਲਗਿ ਪਾਂਈ॥੪॥

*(ਆਸਾ ਮ:੫, ੩੮੬-੫)*

(ੲ) ਆਠ ਪਹਰ ਜਿਸੁ ਵਿਸਰਹਿ ਨਾਹੀ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ॥੪॥

*(ਆਸਾ ਮ:੫, ੩੮੬-੧੦)*

(ਸ) ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ॥ ਗਤਿ ਨਾਨਕ ਜਪਿ ਏਕ ਹਰਿ ਨਾਮ॥੧॥

*(ਗਉੜੀ ਸੁਖਮਨੀ ਮ:੫, ੨੮੨-੧੨)*

(ਹ) ਕਹੁ ਨਾਨਕ ਪ੍ਰਭੁ ਸਿਮਰਹੁ ਏਕ॥ ਗਤਿ ਪਾਈਐ ਗੁਰ ਪੂਰੇ ਟੇਕ॥੪॥

*(ਆਸਾ ਮ:੫, ੩੯੫-੩)*

(ਕ) ਹਰਿ ਰਾਮ ਨਾਮੁ ਜਪਿ ਲਾਹਾ॥ ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ॥੧॥

*(ਦੇਵਗੰਧਾਰੀ ਮ:੫, ੫੩੦-੬)*

(ਖ) ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ॥
ਗਤਿ ਪਾਵਹਿ ਮਤਿ ਹੋਇ ਪ੍ਰਗਾਸ ਮਹਲੀ ਪਾਵਹਿ ਠਾਉ॥

*(ਗਉੜੀ ਬਾਵਨ ਅਖਰੀ ਮ:੫, ੨੫੨-੧)*

(ਗ) ਸਤਿਗੁਰੁ ਦੇਖਿਆ ਦੀਖਿਆ ਲੀਨੀ॥ਮਨੁ ਤਨੁ ਅਰਪਿਓ ਅੰਤਰਗਤਿ ਕੀਨੀ॥
ਗਤਿ ਮਿਤਿ ਪਾਈ ਆਤਮੁ ਚੀਨੀ॥੪॥

*(ਗਉੜੀ ਮ:੧, ੨੨੨-੧੬)*

(ਘ) ਜੋ ਇਸੁ ਮਾਰੇ ਸੋ ਧਨਵੰਤਾ॥ ਜੋ ਇਸੁ ਮਾਰੇ ਸੋ ਪਤਿਵੰਤਾ॥
ਜੋ ਇਸੁ ਮਾਰੇ ਸੋਈ ਜਤੀ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ॥੩॥

*(ਗਉੜੀ ਮ:੫, ੨੩੮-੨)*

(ਙ) ਕਾਲੁ ਜਾਲੁ ਬ੍ਰਹਮ ਅਗਨੀ ਜਾਰੇ॥ ਜਰਾ ਮਰਣ ਗਤੁ ਗਰਬੁ ਨਿਵਾਰੇ॥
ਆਪਿ ਤਰੈ ਪਿਤਰੀ ਨਿਸਤਾਰੇ॥੩॥

*(ਗਉੜੀ ਮ:੧, ੨੨੩-੧੮)*

(ਚ) ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ॥

*(ਆਸਾ ਮ:੪, ਛੰਤ, ੪੪੬-੫)*

(ਛ) ਮੋਹਿ ਮਛੁਲੀ ਤੁਮ੍ ਨੀਰ ਤੁਝ ਬਿਨੁ ਕਿਉ ਸਰੈ॥
ਮੋਹਿ ਚਾਤ੍ਰਿਕ ਤੁਮ੍ ਬੂੰਦ ਤ੍ਰਿਪਤਉ ਮੁਖਿ ਪਰੈ॥
ਮੁਖਿ ਪਰੈ ਹਰੈ ਪਿਆਸ ਮੇਰੀ ਜੀਅ ਹੀਆ ਪ੍ਰਾਨਪਤੇ॥
ਲਾਡਿਲੇ ਲਾਡ ਲਡਾਇ ਸਭ ਮਹਿ ਮਿਲੁ ਹਮਾਰੀ ਹੋਇ ਗਤੇ॥

*(ਬਿਲਾਵਲੁ ਮ:੫, ਛੰਤ, ੮੪੨-੧੨)*

## ਗਦਹਾ/ਗਰਧਬ ( ੬੩੧)

ਇਕ ਜਾਨਵਰ ਜਿਸ ਉਪਰ ਭਾਰ ਲੱਦਕੇ ਇਕ ਥਾਂ ਤੋਂ ਦੂਸਰੇ ਥਾਂ ਤੇ ਖੜਿਆ ਜਾਂਦਾ ਹੈ। ਗਦਹਾ ਸਫਾਈ ਪਸੰਦ ਨਹੀਂ ਹੈ। ਗੰਦੇ ਥਾਂ ਰੂੜੀ ਆਦਿਕ ਤੇ ਚਰਨਾ, ਘੱਟੇ ਮਿੱਟੀ ਵਿਚ ਪਲਸੇਟੇ ਮਾਰਨਾ ਇਸ ਦਾ

ਸੁਭਾਉ ਹੈ। ਇਸੇ ਪ੍ਰਕਾਰ ਦੁਰਮਤੀਆ ਇਨਸਾਨ ਹੈ, ਜੋ ਗਧੇ ਦੀ ਨਿਆਈਂ ਹੁੰਦਾ ਹੈ। ਇਸਨੂੰ 'ਖੋਤਾ' ਵੀ ਕਿਹਾ ਹੈ।

(ੳ) ਹਰੀ ਅੰਗੂਰੀ ਗਦਹਾ ਚਰੈ ਨਿਤ ਉਠਿ ਹਾਸੈ ਹੀਗੈ ਮਰੈ॥੧॥

*(ਗਉੜੀ ਕਬੀਰ, ੩੨੬-੫)*

(ਅ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥
ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥੧੦੮॥

*(ਸਲੋਕ ਕਬੀਰ, ੧੩੭੦-੪)*

(ੲ) ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ॥

*(ਸੂਹੀ ਵਾਰ ਮ:੩, ੭੯੦-੭)*

(ਸ) ਧੋਤੀ ਖੋਲਿ ਵਿਛਾਏ ਹੇਠਿ॥ ਗਰਧਪ ਵਾਂਗੂ ਲਾਹੇ ਪੇਟਿ॥੧॥
ਬਿਨੁ ਕਰਤੂਤੀ ਮੁਕਤਿ ਨ ਪਾਈਐ॥ ਮੁਕਤਿ ਪਦਾਰਥੁ ਨਾਮੁ ਧਿਆਈਐ॥੧॥ਰਹਾਉ॥

*(ਗਉੜੀ ਮ:੫, ੨੦੧-੭)*

(ਹ) ਚੰਦਨ ਲੇਪੁ ਉਤਾਰੈ ਧੋਇ॥ ਗਰਧਬ ਪ੍ਰੀਤਿ ਭਸਮ ਸੰਗਿ ਹੋਇ॥

*(ਗਉੜੀ ਸੁਖਮਨੀ ਮ:੫, ੨੬੭-੧੦)*

(ਕ) ਬਿਨੁ ਸਿਮਰਨ ਗਰਧਭ ਕੀ ਨਿਆਈ॥ ਸਾਕਤ ਥਾਨ ਭਰਿਸਟ ਫਿਰਾਹੀ॥੫॥

*(ਗਉੜੀ ਮ:੫, ੨੩੯-੫)*

(ਖ) ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ॥
ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ॥੩॥

*(ਗੂਜਰੀ ਮ:੪, ੪੯੩-੭)*

(ਗ) ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ॥
ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ॥੨॥

*(ਧਨਾਸਰੀ ਮ:੫, ੬੭੩-੩)*

(ਘ) ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥
ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ॥ ਬੰਧਨਿ ਬਾਧਿਆ ਆਈਐ ਜਾਈਐ॥੫॥

*(ਬਿਲਾਵਲੁ ਮ:੧, ੮੩੨-੭)*

(ਙ) ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥੩੩॥

*(ਸਲੋਕ ਸਹਸਕ੍ਰਿਤੀ ਮ:੫, ੧੩੫੬-੧੮)*

## ਗਰਬ/ਗੁਮਾਨ ( ੯੩੨)

ਅਹੰਕਾਰ, ਤੁਕੱਬੁਰ, ਅਭਿਮਾਨ, ਗ਼ਰੂਰ, ਹਉਮੈ। ਹੋਰ ਜਾਣਕਾਰੀ ਵਾਸਤੇ ਦੇਖੋ, ਕ੍ਰਮ ਨੰ: ੬੦-੬੮.

(ੳ) ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥

ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ॥੪੨॥

*(ਸਲੋਕ ਮ:੯, ੧੪੨੮-੧੩)*

(ਅ) ਗਰਬਿ ਗਹੇਲੀ ਮਹਲੁ ਨ ਪਾਵੈ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ॥
ਕਰਮਹੀਣਿ ਮਨਮੁਖਿ ਦੁਖੁ ਪਾਵੈ॥੩॥

*(ਸੂਹੀ ਮ:੫, ੭੩੭-੬)*

(ੲ) ਗਰਬਿ ਗਹਿਲੜੋ ਮੂੜੜੋ ਹੀਓ ਰੇ॥ ਹੀਓ ਮਹਰਾਜ ਰੀ ਮਾਇਓ॥
ਡੀਹਰ ਨਿਆਈ ਮੋਹਿ ਫਾਕਿਉ ਰੇ॥ਰਹਾਉ॥

*(ਟੋਡੀ ਮ:੫, ੭੧੫-੧੫)*

(ਸ) ਮਨ ਕਾਮਨਾ ਤੀਰਥ ਦੇਹ ਛੁਟੈ॥ ਗਰਬੁ ਗੁਮਾਨੁ ਨ ਮਨ ਤੇ ਹੁਟੈ॥

*(ਗਉੜੀ ਸੁਖਮਨੀ ਮ:੫, ੨੬੫-੧੬)*

(ਹ) ਭੂਪਤਿ ਹੋਇ ਕੈ ਰਾਜੁ ਕਮਾਇਆ॥ ਕਰਿ ਕਰਿ ਅਨਰਥ ਵਿਹਾਝੀ ਮਾਇਆ॥
ਸੰਚਤ ਸੰਚਤ ਥੈਲੀ ਕੀਨ੍ਹੀ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ॥੧॥
ਕਾਚ ਗਗਰੀਆ ਅੰਭ ਮਝਰੀਆ॥ ਗਰਬਿ ਗਰਬਿ ਉਆਹੂ ਮਹਿ ਪਰੀਆ॥੧॥ਰਹਾਉ॥

*(ਆਸਾ ਮ:੫, ੩੯੧-੧੯)*

(ਕ) ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ॥

*(ਸੂਹੀ ਛੰਤ ਮ:੫, ੭੭੯-੧੧)*

(ਖ) ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ॥੪॥

*(ਮਾਰੂ ਮ:੫, ਸੋਹਲੇ, ੧੦੭੧-੧੪)*

(ਗ) ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥
ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥੩੭॥
ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥
ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥੩੮॥
ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥੩੯॥
ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥
ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥੪੦॥

*(ਸਲੋਕ ਕਬੀਰ, ੧੩੬੬-੮)*

(ਘ) ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥੧੦੪॥

*(ਸਲੋਕ ਫਰੀਦ, ੧੩੮੩-੧੩)*

(ਙ) ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥

ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥

*(ਗਉੜੀ ਸੁਖਮਨੀ ਮ:੫, ੨੭੮-੫)*

## ਗਰਭ ਕੁੰਡਲ ( ੯੩੩)

ਗਰਭ: ਇਸਤ੍ਰੀ ਦੀ ਕੁਖ; ਇਸਤ੍ਰੀ ਦੀ ਬੱਚੇਦਾਨੀ; ਪੇਟ ਦਾ ਉਹ ਹਿੱਸਾ ਜਿਸ ਵਿਚ ਬੱਚਾ ਠਹਿਰਦਾ ਹੈ। ਗਰਭ ਕੁੰਡ ਦਾ ਭਾਵ ਬੱਚੇਦਾਨੀ ਹੈ।

ਗਰਭ ਕੁੰਡਲ: ਗਰਭ ਦਾ ਘੇਰਾ।

ਗਰਭ ਪਾਤ: ਕਿਸੇ ਕਾਰਣ ਕਰਕੇ ਕੱਚੇ ਗਰਭ ਦੇ ਡਿਗ ਪੈਣ ਦੀ ਕ੍ਰਿਆ।

ਗਰਭਣੀ: ਉਹ ਇਸਤ੍ਰੀ ਜਿਸਨੂੰ ਗਰਭ ਠਹਿਰ ਗਿਆ ਹੋਵੇ।

(ੳ) ਗਰਭ ਅਗਨਿ ਮਹਿ ਜਿਨਹਿ ਉਬਾਰਿਆ॥ ਰਕਤ ਕਿਰਮ ਮਹਿ ਨਹੀ ਸੰਘਾਰਿਆ॥
ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ॥੨॥

*(ਮਾਰੂ ਮ:੫, ਸੋਲਹੇ, ੧੦੮੪-੧੫)*

(ਅ) ਰਮਈਆ ਕੇ ਗੁਨ ਚੇਤਿ ਪਰਾਨੀ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ॥

*(ਗਉੜੀ ਸੁਖਮਨੀ ਮ:੫, ੨੬੬-੧੭)*

(ੲ) ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ॥
ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ॥੨॥

*(ਕੇਦਾਰਾ ਮ:੫, ੧੧੨੧-੫)*

(ਸ) ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ॥੨॥

*(ਗਉੜੀ ਪੂਰਬੀ ਮ:੫, ੨੧੦-੪)*

(ਹ) ਗਰਭ ਕੁੰਡਲ ਮਹਿ ਉਰਧ ਧਿਆਨੀ॥ ਆਪੇ ਜਾਣੈ ਅੰਤਰਜਾਮੀ॥
ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੬-੧੯)*

(ਕ) ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥
ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ॥
ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ॥
ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ॥੧॥

*(ਸ੍ਰੀ ਬੇਣੀ, ਪਹਰਿਆ, ੯੩-੭)*

(ਖ) ਜੋਨਿ ਛਾਡਿ ਜਉ ਜਗ ਮਹਿ ਆਇਓ॥ ਲਾਗਤ ਪਵਨ ਖਸਮੁ ਬਿਸਰਾਇਓ॥੧॥
ਜੀਅਰਾ ਹਰਿ ਕੇ ਗੁਨਾ ਗਾਉ॥੧॥ਰਹਾਉ॥
ਗਰਭ ਜੋਨਿ ਮਹਿ ਉਰਧ ਤਪੁ ਕਰਤਾ॥ ਤਉ ਜਠਰ ਅਗਨਿ ਮਹਿ ਰਹਤਾ॥੨॥
ਲਖ ਚਉਰਾਸੀਹ ਜੋਨਿ ਭ੍ਰਮਿ ਆਇਓ॥ ਅਬ ਕੇ ਛੁਟਕੇ ਠਉਰ ਨ ਠਾਇਓ॥੩॥

ਕਹੁ ਕਬੀਰ ਭਜੁ ਸਾਰਿਗਪਾਨੀ॥ ਆਵਤ ਦੀਸੈ ਜਾਤ ਨ ਜਾਨੀ॥੪॥

*(ਗਉੜੀ ਪੂਰਬੀ ਕਬੀਰ, ੩੩੭-੬)*

(ਗ) ਮਨੁ ਚੰਚਲੁ ਬਹੁ ਚੋਟਾ ਖਾਇ॥ ਏਥਹੁ ਛੁੜਕਿਆ ਠਉਰ ਨ ਪਾਇ॥
ਗਰਭ ਜੋਨਿ ਵਿਸਟਾ ਕਾ ਵਾਸੁ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ॥੩॥

*(ਆਸਾ ਮ:੩, ੩੬੨-੧੬)*

(ਘ) ਨਾਮ ਵਿਹੂਣ ਗਰਭ ਗਲਿ ਜਾਇ॥ ਬਿਰਥਾ ਜਨਮੁ ਦੂਜੈ ਲੋਭਾਇ॥

*(ਆਸਾ ਮ:੩, ੩੬੨-੧੫)*

(ਙ) ਜਿਨਿ ਕੀਤਾ ਮਾਟੀ ਤੇ ਰਤਨੁ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ॥
ਜਿਨਿ ਦੀਨੀ ਸੋਭਾ ਵਡਿਆਈ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ॥੧॥

*(ਗਉੜੀ ਗੁਆਰੇਰੀ ਮ:੫, ੧੭੭-੧੧)*

(ਚ) ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥

*(ਗਉੜੀ ਕਬੀਰ, ੩੨੪-੧੬)*

## ਗ਼ਰੀਬ ਅਤੇ ਗ਼ਰੀਬ-ਨਿਵਾਜ਼ (੯੩੪)

ਗਰੀਬ ਉਹ ਜੋ ਆਜਿਜ਼ ਹੈ, ਮਸਕੀਨ ਹੈ, ਜੋ ਨਿਮਰਤਾ ਨਾਲ ਜੀਵਨ ਬਤੀਤ ਕਰਦਾ ਹੈ। ਗ਼ਰੀਬ ਨਿਵਾਜ਼ ਉਹ ਹੈ, ਜੋ ਆਜਿਜ਼ਾਂ ਦੀ ਪਾਲਣਾ ਪੋਸਣਾ, ਦੇਖ ਭਾਲ ਕਰਦਾ ਹੈ। ਤਾਂਤੇ ਗ਼ਰੀਬਾਂ ਦੀ ਰਾਖੀ ਕਰਨ ਵਾਲਾ ਕੇਵਲ ਵਾਹਿਗੁਰੂ ਅਤੇ ਸੱਚਾ ਸਤਿਗੁਰੂ ਹੀ ਹੈ।

(ੳ) ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧॥
ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥੧॥ਰਹਾਉ॥

*(ਗਉੜੀ ਮ:੫, ੧੯੯-੧੧)*

(ਅ) ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥
ਇਸੁ ਆਗੈ ਕੋ ਨ ਟਿਕੈ ਵੇਕਾਰੀ॥ ਗੁਰ ਪੂਰੇ ਏਹ ਗਲ ਸਾਰੀ॥੧॥

*(ਸੋਰਠਿ ਮ:੫, ੬੨੮-੧੨)*

(ੲ) ਰਾਮ ਕਵਚੁ ਦਾਸ ਕਾ ਸੰਨਾਹੁ॥ ਦੂਤ ਦੁਸਟ ਤਿਸੁ ਪੋਹਤ ਨਾਹਿ॥
ਜੋ ਜੋ ਗਰਬੁ ਕਰੇ ਸੋ ਜਾਇ॥ ਗਰੀਬ ਦਾਸ ਕੀ ਪ੍ਰਭੁ ਸਰਣਾਇ॥੨॥

*(ਗੋਂਡ ਮ:੫, ੮੬੮-੯)*

(ਸ) ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜ ਕਰੇ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ॥੪॥

*(ਮਾਰੂ ਸੋਹਲੇ ਮ:੫, ੧੦੭੧-੧੪)*

(ਹ) ਐਸੀ ਲਾਲ ਤੁਝ ਬਿਨੁ ਕਉਨੁ ਕਰੈ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥

*(ਮਾਰੂ ਰਵਿਦਾਸ, ੧੧੦੬-੧੭)*

(ਕ) ਨੀਧਰਿਆ ਧਰ ਪਨਹ ਖੁਦਾਇ॥ ਗਰੀਬ ਨਿਵਾਜੁ ਦਿਨੁ ਰੈਣਿ ਧਿਆਇ॥੩॥

(ਭੈਰਉ ਮ:੫, ੧੧੩੮-੨)

(ਖ) ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥੪॥

(ਗਉੜੀ ਪੂਰਬੀ ਮ:੪, ੧੭੧-੧੧)

(ਗ) ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ॥
ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ॥੧੭॥

(ਸਿਰੀ ਵਾਰ ਮ:੩, ੯੦-੪)

(ਘ) ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ॥
ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ॥੧॥ਰਹਾਉ॥

(ਆਸਾ ਮ:੫, ੩੯੮-੧੩)

(ਙ) ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥

(ਤਿਲੰਗ ਨਾਮਦੇਵ, ੭੨੭-੧੭)

(ਚ) ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥੧॥

(ਭੈਰਉ ਕਬੀਰ, ੧੧੬੧-੧੪)

(ਛ) ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ॥

(ਗਉੜੀ ਸੁਖਮਨੀ ਮ:੫, ੨੭੭-੯)

(ਜ) ਜਿਸੁ ਕ੍ਰਿਪਾ ਕਰੇ ਤਿਸੁ ਪੂਰਨ ਸਾਜ॥ ਕਬੀਰ ਕੋ ਸੁਆਮੀ ਗਰੀਬ ਨਿਵਾਜ॥੪॥

(ਗਉੜੀ ਗੁਆਰੇਰੀ ਕਬੀਰ, ੩੩੧-੯)

(ਝ) ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥

(ਗਉੜੀ ਸੁਖਮਨੀ ਮ:੫, ੨੭੩-੩)

(ਞ) ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥
ਅਸਟਪਦੀ॥ ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥
ਜੋ ਜਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥
ਆਪਸ ਕਉ ਕਰਮਵੰਤੁ ਕਹਾਵੈ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥
ਧਨ ਭੂਮਿ ਕਾ ਜੋ ਕਰੈ ਗੁਮਾਨੁ॥ ਸੋ ਮੂਰਖੁ ਅੰਧਾ ਅਗਿਆਨੁ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥

(ਗਉੜੀ ਸੁਖਮਨੀ ਮ:੫, ੨੭੮-੫)

(ਟ) ਜੋ ਤੁਧੁ ਭਾਵੈ ਸੋ ਪਰਵਾਣੁ॥ ਤੇਰੇ ਭਾਣੇ ਨੋ ਕੁਰਬਾਣੁ॥

ਨਾਨਕੁ ਗਰੀਬੁ ਬੰਦਾ ਜਨੁ ਤੇਰਾ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ॥੪॥

*(ਧਨਾਸਰੀ ਮ:੫, ੬੭੬-੧੨)*

(ਠ) ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥੫॥
ਨਾਨਕ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥੬॥

*(ਸੂਹੀ ਮ:੪, ੭੫੭-੧੩)*

(ਡ) ਰਾਜਨ ਕਉਨੁ ਤੁਮਾਰੈ ਆਵੈ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥੧॥ਰਹਾਉ॥

*(ਮਾਰੂ ਕਬੀਰ, ੧੧੦੫-੧)*

## ਗਲਬਾਤ ਦੇ ਧਨੀ (੯੩੫)

ਜੋ ਗੱਲੀਂ ਬਾਤੀਂ ਵੱਡਾ ਬਣਨ ਦਾ ਯਤਨ ਕਰਦੇ ਹਨ ਪਰੰਤੂ ਅਮਲੀ ਜੀਵਨ ਵਲੋਂ ਸੱਖਣੇ ਹੁੰਦੇ ਹਨ। ਕਹਿਣੀ ਦੇ ਵੱਡੇ ਧਨੀ ਪਰੰਤੂ ਕਰਣੀ ਦੇ ਕੁਝ ਭੀ ਨਹੀਂ ਹੁੰਦੇ; ਗੱਲੀ ਬਾਤੀਂ ਪਹਾੜ ਉਸਾਰਨ ਵਾਲੇ। ਹੋਰ ਜਾਣਕਾਰੀ ਲਈ ਦੇਖੋ, "ਕਹਣੀ ਅਤੇ ਕਰਣੀ"।

(ੳ) ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥

*(ਗਉੜੀ ਵਾਰ ਮ:੪, ੩੦੮-੧੩)*

(ਅ) ਗੱਲੀਂ ਅਸੀ ਚੰਗੀਆ ਆਚਾਰੀ ਬੁਰੀਆਹ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥

*(ਸਿਰੀ ਵਾਰ ਮ:੩, ੮੫-੧)*

(ੲ) ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥੧॥

*(ਆਸਾ ਵਾਰ ਮ:੨, ੪੭੪-੯)*

(ਸ) ਮੈ ਗੁਣ ਗਲਾ ਕੇ ਸਿਰਿ ਭਾਰ॥ ਗਲੀ ਗਲਾ ਸਿਰਜਣਹਾਰ॥
ਖਾਣਾ ਪੀਣਾ ਹਸਣਾ ਬਾਦਿ॥ ਜਬ ਲਗੁ ਰਿਦੈ ਨ ਆਵਹਿ ਯਾਦਿ॥੧॥

*(ਆਸਾ ਮ:੧, ੩੫੧-੭)*

(ਹ) ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ਰਹਉ॥

*(ਸੂਹੀ ਮ:੧, ੭੩੦-੧੨)*

(ਕ) ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥

*(ਵਾਰ ਮਾਝ ਮ:੧, ੧੪੧-੨)*

(ਖ) ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ॥
ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ॥
ਮੱਖੀ ਮਿਠੈ ਮਰਣਾ॥
ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ॥੨॥

*(ਮਲਾਰ ਵਾਰ ਮ:੧, ੧੨੮੬-੧੪)*

(ਗ) ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥

*(ਵਾਰ ਮਾਝ ਮ:੨, ੧੪੭-੬)*

(ਘ) ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ॥
ਅਧ ਵਿਚਿ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖੁ ਪਾਵੈ॥

*(ਗਉੜੀ ਵਾਰ ਮ:੪, ੩੦੫-੧੨)*

(ਙ) ਗਗੈ ਗੋਬਿੰਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ॥

*(ਆਸਾ ਮ:੩, ਪਟੀ, ੪੩੫-੧੨)*

(ਚ) ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ॥੯੭॥

*(ਸਲੋਕ ਫਰੀਦ, ੧੩੮੨-੯)*

## ਗਲ ਵਿਚ ਫਾਹੀ (੯੩੬)

(ੳ) ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ॥
ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ॥
ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ॥੪॥

*(ਸੋਰਠਿ ਮ:੪, ੬੦੬-੧੯)*

(ਅ) ਹਸਤੀ ਘੋੜੇ ਦੇਖਿ ਵਿਗਾਸਾ॥ ਲਸਕਰ ਜੋੜੇ ਨੇਬ ਖਵਾਸਾ॥ ਗਲਿ ਜੇਵੜੀ ਹਉਮੈ ਕੇ ਫਾਸਾ॥੨॥

*(ਗਉੜੀ ਗੁਆਰੇਰੀ ਮ:੫, ੧੭੬-੧)*

(ੲ) ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥

*(ਗਉੜੀ ਸੁਖਮਨੀ ਮ:੫, ੨੬੭-੧੩)*

(ਸ) ਜਾਗਤੁ ਬਿਗਸੈ ਮੂਠੋ ਅੰਧਾ॥ ਗਲਿ ਫਾਹੀ ਸਿਰਿ ਮਾਰੇ ਧੰਧਾ॥
ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ ਕਿਛੁ ਨ ਬਸਾਇ॥੧॥

*(ਪ੍ਰਭਾਤੀ ਮ:੧, ੧੩੩੦-੯)*

(ਹ) ਜਿਸ ਕਾ ਅਨੁ ਧਨੁ ਸਹਜਿ ਨ ਜਾਨਾ॥ ਭਰਮਿ ਭੁਲਾਨਾ ਫਿਰਿ ਪਛੁਤਾਨਾ॥
ਗਲਿ ਫਾਹੀ ਬਉਰਾ ਬਉਰਾਨਾ॥੭॥

*(ਆਸਾ ਮ:੧, ੪੧੪-੧੨)*

(ਕ) ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥

ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੮-੫)*

(ਖ) ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੇ ਵਣਜਿ ਵਣੰਜਿਐ ਮਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥

*(ਸਿਰੀ ਮ:੧, ੨੩-੧)*

(ਗ) ਫਿਰਿ ਫਿਰਿ ਫਾਹੀ ਫਾਸੈ ਕਊਆ॥ ਫਿਰਿ ਪਛੁਤਾਨਾ ਅਬ ਕਿਆ ਹੂਆ॥
ਫਾਥਾ ਚੋਗ ਚੁਗੈ ਨਹੀ ਬੂਝੈ॥ ਸਤਗੁਰੁ ਮਿਲੈ ਤ ਆਖੀ ਸੂਝੈ॥
ਜਿਉ ਮਛੁਲੀ ਫਾਥੀ ਜਮ ਜਾਲਿ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ॥
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ॥ ਇਕ ਰੰਗਿ ਰਚੈ ਰਹੈ ਲਿਵ ਲਾਇ॥
ਇਵ ਛੂਟੈ ਫਿਰਿ ਫਾਸ ਨ ਪਾਇ॥੩੯॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੫-੭)*

## ਗਵਨ ਕਰਨਾ (੯੩੭)

ਗਮਨ ਕਰਨਾ, ਜਾਣਾ।ਹੋਰ ਦੇਖੋ, "ਗਉਣ"।

(ੳ) ਅਨਿਕ ਬਰਖ ਕੀਏ ਜਪ ਤਾਪਾ॥ ਗਵਨੁ ਕੀਆ ਧਰਤੀ ਭਰਮਾਤਾ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ॥੩॥

*(ਮਾਝ ਮ:੫, ੯੮-੪)*

(ਅ) ਪ੍ਰਥਮੇ ਗਰਭ ਵਾਸ ਤੇ ਟਰਿਆ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ॥ ਸਰਪਰ ਗਵਨੁ ਕਰਹਿਗੇ ਬਪੁਰੇ॥੧॥
ਕਵਨੁ ਅਸਥਾਨੁ ਜੋ ਕਬਹੁ ਨ ਟਰੈ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ॥੧॥ਰਹਾਉ॥
ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥
ਗਿਰਿ ਤਰ ਧਰਣਿ ਗਗਨ ਅਰੁ ਤਾਰੇ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ॥
ਦਿਨਸੁ ਰੈਣਿ ਬਰਤ ਅਰੁ ਭੇਦਾ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ॥੩॥
ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥
ਧੋਤੀ ਡੰਡਉਤਿ ਪਰਸਾਦਨ ਭੋਗਾ॥ ਗਵਨੁ ਕਰੈਗੋ ਸਗਲੋ ਲੋਗਾ॥੪॥

*(ਗਉੜੀ ਮ:੫, ੨੩੭-੬)*

(ੲ) ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੮-੫)*

(ਸ) ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥੮॥

*(ਗਉੜੀ ਸੁਖਮਨੀ ਮ:੫, ੨੭੮-੪)*

(ਹ) ਥਿਤ ਪਾਈ ਚੂਕੇ ਭ੍ਰਮ ਗਵਨ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ॥੭॥

*(ਗਉੜੀ ਸੁਖਮਨੀ ਮ:੫, ੨੮੭-੧੭)*

(ਕ) ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ॥
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ॥੧॥

*(ਸਾਰਗ ਮ:੫, ੧੨੧੬-੪)*

(ਖ) ਸਾਸਤ ਸਿਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥

*(ਸਿਰੀ ਮ:੫, ੭੦-੧੫)*

(ਗ) ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥
ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥੧॥

*(ਸੂਹੀ ਰਵਿਦਾਸ, ੭੯੩-੧੮)*

(ਘ) ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥ ਅਨਹਤਿ ਰਾਤੇ ਇਹੁ ਮਨੁ ਲਾਇਆ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੨)*

(ਙ) ਅਨਿਕ ਜਤਨ ਗਵਨੁ ਕਰਉ॥ ਖਟੁ ਕਰਮ ਜੁਗਤਿ ਧਿਆਨੁ ਧਰਉ॥
ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ॥੧॥

*(ਕੇਦਾਰਾ ਮ:੫, ੧੧੧੯-੯)*

(ਚ) ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥
ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ॥੩॥

*(ਭੈਰਉ ਮ:੧, ੧੧੨੭-੧੩)*

## ਗਵਾਹੀ/ਸ਼ਹਾਦਤ ( ੯੩੮)

ਹੋਰ ਜਾਣਕਾਰੀ ਵਾਸਤੇ ਦੇਖੋ, ਸਾਖੀ/ ਸ਼ਹਾਦਤ"।

(ੳ) ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ॥
ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ॥੨॥

*(ਆਸਾ ਮ:੫, ੩੮੩-੯)*

(ਅ) ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ॥ ਨਾਮੁ ਨ ਬੂਝਹਿ ਭਰਮਿ ਭੁਲਾਨਾ॥
ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ॥੩॥

*(ਮਾਰੂ ਮ:੧, ੧੦੩੨-੧੦)*

(ੲ) ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥

*(ਸਲੋਕ ਫਰੀਦ, ੧੩੮੩-੨)*

(ਸ) ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ॥

*(ਸੋਰਠਿ ਵਾਰ, ੬੪੭-੧)*

## ਗਵਾਰ (੯੩੯)

ਅਸਭਿਅ, ਅੱਖੜ, ਮੂਰਖ਼, ਜਾਹਿਲ, ਅਗਿਆਨੀ, ਕੁਚੱਜਾ, ਕੁਢੰਗਾ।

(ੳ) ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ॥੧॥

*(ਸਿਰੀ ਮ:੫, ੪੨-੬)*

(ਅ) ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ॥
ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ॥
ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ॥੬॥

*(ਸਿਰੀ ਮ:੩, ੬੬-੯)*

(ੲ) ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ॥
ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ॥

*(ਸਿਰੀ ਵਾਰ ਮ:੩, ੮੫-੧੦)*

(ਸ) ਹੰਸੁ ਹੇਤੁ ਆਸਾ ਅਸਮਾਨੁ॥ ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ॥
ਭਉ ਖਾਣਾ ਪੀਣਾ ਆਧਾਰੁ॥ ਵਿਣੁ ਖਾਧੇ ਮਰਿ ਹੋਹਿ ਗਵਾਰ॥੩॥

*(ਗਉੜੀ ਮ:੧, ੧੫੧-੮)*

(ਹ) ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦਿ ਕਹਿਆ ਸਿ ਪੂਜ ਕਰਾਂਹੀ॥
ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੇ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥੨॥

*(ਬਿਹਾਗੜਾ ਵਾਰ ਮ:੧, ੫੫੬-੯)*

(ਕ) ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ॥
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ॥
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ॥

*(ਸੋਰਠਿ ਵਾਰ ਮ:੩, ੬੪੭-੧੦)*

(ਖ) ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥੨॥

*(ਬਿਲਾਵਲ ਮ:੫, ੮੦੮-੬)*

(ਗ) ਮਨਮੁਖ ਮੈਲੇ ਮਰਹਿ ਗਵਾਰ॥ ਗੁਰਮੁਖਿ ਨਿਰਮਲ ਹਰਿ ਰਾਖਿਆ ਉਰ ਧਾਰਿ॥
ਭਨਤਿ ਨਾਨਕੁ ਸੁਣਹੁ ਜਨ ਭਾਈ॥ ਸਤਿਗੁਰੁ ਸੇਵਿਹੁ ਹਉਮੈ ਮਲੁ ਜਾਈ॥

*(ਬਿਲਾਵਲ ਵਾਰ ਮ:੩, ੮੫੨-੨)*

(ਘ) ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ॥
ਬਿਖੁ ਸੰਗ੍ਰਹਹਿ ਬਿਖੁ ਸਿਉ ਧਰਹਿ ਪਿਆਰੁ॥
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ॥
ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ॥
ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ॥
ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ॥
ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ॥੧॥

*(ਮਾਰੂ ਵਾਰ, ਮ:੩, ੧੦੯੧-੧੪)*

## ਗਾਇਤ੍ਰੀ (੯੪੦)

ਹਿੰਦੂਆਂ ਦਾ ਮੰਤ੍ਰ ਜਿਸ ਨੂੰ ਕੇਵਲ ਦ੍ਵਿਜ ਬ੍ਰਾਹਮਣ ਹੀ ਗਾਇਨ ਕਰ ਸਕਦੇ ਹਨ। ਇਸ ਦਾ ਅਰਥ ਹੈ: "ਜੋ ਸੂਰਜ ਦੇਵਤਾ ਹੈ ਉਹ ਸਭ ਨੂੰ ਜੀਵਾਉਂਦਾ ਹੈ, ਦੁੱਖਾਂ ਤੋਂ ਛੁਡਾਉਂਦਾ ਹੈ, ਪ੍ਰਕਾਸ਼ ਰੂਪ ਹੈ, ਬੇਨਤੀ ਕਰਨ ਯੋਗ ਹੈ, ਪਾਪ ਨਾਸ਼ਕ ਹੈ। ਜੋ ਸਾਡੀਆਂ ਬੁਧੀਆਂ ਨੂੰ ਪ੍ਰੇਰਦਾ ਹੈ, ਉਸ ਦਾ ਅਸੀਂ ਧਿਆਨ ਕਰਦੇ ਹਾਂ"। ਗੁਰਮਤਿ ਐਸੇ ਮੰਤ੍ਰਾਂ ਦਾ ਖੰਡਨ ਕਰਦੀ ਹੈ। ਗਾਇਤ੍ਰੀ ਬ੍ਰਹਮਾ ਦੀ ਇਕ ਇਸਤ੍ਰੀ ਸੀ, ਜੋ ਉਸਨੇ ਆਪਣਾ ਯੱਗ ਸੰਪੂਰਣ ਕਰਣ ਲਈ ਵਿਆਹੀ ਸੀ। ਇਸ ਇਸਤ੍ਰੀ ਦਾ ਨਾਂ ਸਾਵਿਤ੍ਰੀ ਕਰਕੇ ਲਿਖਿਆ ਮਿਲਦਾ ਹੈ।ਇਸੇ ਲਈ ਕਈ ਥਾਂ ਇਸ ਗਾਇਤ੍ਰੀ ਮੰਤ੍ਰ ਦਾ ਨਾਂ ਸਾਵਿਤ੍ਰੀ ਕਰਕੇ ਭੀ ਆਖਿਆ ਜਾਂਦਾ ਹੈ। ਗਾਇਤ੍ਰੀ **ਰਿਗ ਵੇਦ** ਦਾ ਮੰਤ੍ਰ ਹੈ ਜੋ ਵਿਸ਼ਵਾਮਿਤ੍ਰ ਰਿਖੀ ਦੀ ਰਚਨਾ ਹੈ। ਦੇਖੋ, "ਲੋਧਾ"।

(ੳ) ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥
ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ॥੧॥

*(ਆਸਾ ਕਬੀਰ, ੪੮੨-੧੧)*

(ਅ) ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ॥੨॥

*(ਸੋਰਠਿ ਮ:੩, ੬੦੩-੧੨)*

(ੲ) ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥੧॥

*(ਗੋਂਡ ਨਾਮਦੇਉ, ੮੭੪-੧੮)*

(ਸ) ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ॥
ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ॥੧॥

*(ਰਾਮਕਲੀ ਕਬੀਰ, ੯੭੦-੫)*

(ਹ) ਜੁਗਿ ਜੁਗਿ ਭਗਤਾ ਕੀ ਰਖਦਾ ਆਇਆ॥
ਦੈਤੁ ਪੁਤ੍ਰੁ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ॥੧॥ਰਹਾਉ॥

*(ਮਾਰੂ ਮ:੩, ਸੋਲਹੇ, ੧੧੩੩-੧੧)*

## ਗਾਹਕ ਅਤੇ ਗੁਣ (੯੪੧)

(ੳ) ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥

*(ਮਾਝ ਵਾਰ ਮ:੧, ੧੪੭-੫)*

(ਅ) ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣ ਲਾਖ ਵਿਕਾਇ॥
ਗੁਣ ਤੇ ਗੁਣ ਮਿਲਿ ਪਾਈਐ ਜੇ ਸਤਿਗੁਰ ਮਾਹਿ ਸਮਾਇ॥
ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ॥
ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ॥੧॥

*(ਮਾਰੂ ਵਾਰ ਮ:੩, ੧੦੮੬-੧੯)*

(ੲ) ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥੨੩॥

*(ਸਲੋਕ ਕਬੀਰ, ੧੩੬੫-੧੩)*

(ਸ) ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ॥
ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ॥

*(ਸਲੋਕ ਕਬੀਰ, ੧੩੭੬-੧੩)*

(ਹ) ਨਾਨਕੁ ਆਖਿ ਨ ਰਾਜੈ ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ॥
ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜਿ ਲੈ ਜਾਇ॥੪॥

*(ਆਸਾ ਮ:੪, ੩੬੮-੧੮)*

(ਕ) ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ॥ ਗੁਰ ਕੈ ਸਬਦਿ ਆਪੁ ਪਛਾਣੁ॥
ਸਾਚੀ ਰਾਸਿ ਸਾਚਾ ਵਾਪਾਰੁ॥ ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ॥੩॥

*(ਧਨਾਸਰੀ ਮ:੩, ੬੬੪-੧੮)*

(ਖ) ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ॥
ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ॥
ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ॥
ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ॥੨॥

*(ਰਾਮਕਲੀ ਵਾਰ ਮ:੨, ੯੫੪-੧੭)*

(ਗ) ਲੋਕੁ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ॥
ਗੁਣ ਕਾ ਗਾਹਕੁ ਨਾਨਕ ਵਿਰਲਾ ਕੋਈ ਹੋਇ॥
ਗੁਰ ਪਰਸਾਦੀ ਗੁਣ ਪਾਈਅਨਿ੍ ਜਿਸ ਨੋ ਨਦਰਿ ਕਰੇਇ॥੧॥

*(ਮਾਰੂ ਵਾਰ ਮ:੩, ੧੦੯੨-੧੪)*

## ਗਿਆਸ (੯੪੨)

ਏਕਾਦਸੀ, ਗਿਆਰਸ, ਗਿਆਰਹ, ਚੰਦਰਮਾ ਦੀ ਗਿਆਰਵੀਂ ਥਿਤਿ।

(ੳ) ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ॥
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ॥੩॥

*(ਬਿਭਾਸ ਪ੍ਰਭਾਤੀ ਕਬੀਰ, ੧੩੪੯-੧੪)*

## ਗਿਆਨ (੯੪੩)

ਕਿਸੇ ਵਸਤੂ ਨੂੰ ਜਾਨਣ ਦਾ ਭਾਵ, ਬੋਧ, ਇਲਮ, ਸਮਝ ਦੀ ਪ੍ਰਾਪਤੀ, ਵਿਦਿਆ, ਬ੍ਰਹਮ-ਵਿਦਿਆ।

ਗਿਆਤ: ਜਾਣਿਆ ਹੋਇਆ।

ਗਿਆਤਾ: ਜਾਨਣ ਵਾਲਾ।

ਗਿਆਨ ਜਾਣਕਾਰੀ ਹੈ ਜੋ ਨਿਰਮਲ ਅਸਥਾਨ ਤੋਂ ਪ੍ਰਾਪਤ ਹੋ ਸਕਦੀ ਹੈ। ਮੈਲੇ ਅਸਥਾਨ ਤੋਂ ਜਾਣਕਾਰੀ ਪ੍ਰਾਪਤ ਨਹੀਂ ਹੋ ਸਕਦੀ, ਕਿਉਂਕਿ ਅਸੀਂ ਕਿਸੇ ਵਸਤੂ ਦੀ ਅਸਲੀਅਤ ਨੂੰ ਵੇਖ ਨਹੀਂ ਸਕਦੇ, ਨਿਜ ਸਰੂਪ ਤੋਂ ਪਰਮਾਤਮਾ ਦੇ ਸਰੂਪ ਦੀ ਅਨੁਭਵਤਾ ਨੂੰ ਪ੍ਰਾਪਤ ਕਰਨਾ ਹੀ ਗਿਆਨ ਹੈ।

(ੳ) ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ॥
ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ॥
ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ॥੨॥

*(ਸਿਰੀ ਮ:੩, ੨੯-੫)*

(ਅ) ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥

*(ਸਿਰੀ ਵਾਰ ਮ:੩, ੮੮-੯)*

(ੲ) ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ॥
ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ॥
ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ॥੬॥

*(ਸਿਰੀ ਮ:੧, ੬੧-੧੭)*

(ਸ) ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ॥੧॥

*(ਮਾਝ ਮ:੫, ੧੦੦-੭)*

(ਹ) ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥
ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥

*(ਵਾਰ ਮਾਝ ਮ:੧, ੧੪੮-੭)*

(ਕ) ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥
ਜਹਾ ਲੋਭੁ ਤਹ ਕਾਲੁ ਹੈ ਜਹਾਂ ਖਿਮਾ ਤਹ ਆਪਿ॥੧੫੫॥

*(ਸਲੋਕ ਕਬੀਰ, ੧੩੭੨-੧੫)*

(ਖ) ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥

ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥
ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ॥੧॥

(ਸਿਰੀ ਮ:੫, ੪੫-੧੩)

(ਗ) ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥੧॥ਰਹਾਉ॥
ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ॥੨॥

(ਸਿਰੀ ਮ:੧, ੫੯-੭)

(ਘ) ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥
ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ॥੩॥

(ਮਾਝ ਮ:੩, ੧੨੪-੯)

(ਙ) ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ॥ ਕਉਣੁ ਸੁ ਗਿਆਨੀ ਕਉਣੁ ਸੁ ਬਕਤਾ॥
ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ॥੧॥
... ... ...
ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ॥ ਗੁਰਮੁਖਿ ਗਿਆਨੀ ਗੁਰਮਖਿ ਬਕਤਾ॥
ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ॥੫॥

(ਮਾਝ ਮ:੫, ੧੩੧-੭)

(ਚ) ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ॥ ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ॥੨॥

(ਗਉੜੀ ਗੁਆਰੇਰੀ ਮ:੩, ੧੬੨-੩)

(ਛ) ਕਲਿ ਕਾਲਖ ਅੰਧਿਆਰੀਆ॥ ਗੁਰ ਗਿਆਨ ਦੀਪਕ ਉਜਿਆਰੀਆ॥੧॥

(ਗਉੜੀ ਮ:੫, ੨੧੦-੧੩)

(ਜ) ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ॥

(ਗਉੜੀ ਬਾਵਨ ਅਖਰੀ ਮ:੫, ੨੫੦-੩)

(ਝ) ਅਨਿਕ ਭੇਖ ਅਰੁ ਙਿਆਨ ਧਿਆਨ ਮਨਹਠਿ ਮਿਲਿਅਉ ਨ ਕੋਇ॥
ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ॥੧॥
ਪਉੜੀ॥ ਙੰਙਾ ਙਿਆਨੁ ਨਹੀ ਮੁਖ ਬਾਤਉ ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ॥
ਙਿਆਨੀ ਸੋਇ ਜਾ ਕੈ ਦ੍ਰਿੜੁ ਸੋਊ॥ ਕਹਤ ਸੁਨਤ ਕਛੁ ਜੋਗੁ ਨ ਹੋਊ॥
ਙਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ॥ ਉਸਨ ਸੀਤ ਸਮਸਰਿ ਸਭ ਤਾ ਕੈ॥
ਙਿਆਨੀ ਤਤੁ ਗੁਰਮੁਖਿ ਬੀਚਾਰੀ॥ ਨਾਨਕ ਜਾ ਕਉ ਕਿਰਪਾ ਧਾਰੀ॥੫॥

(ਗਉੜੀ ਬਾਵਨ ਅਖਰੀ ਮ:੫, ੨੫੧-੪)

(ਢ) ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥੧॥ਰਹਾਉ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥੧॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ॥੨॥

*(ਗਉੜੀ ਕਬੀਰ, ੩੩੧-੧੮)*

(ਟ) ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ॥
ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ॥੪॥

*(ਸੋਰਠਿ ਮ:੫, ੬੧੦-੧੭)*

(ਠ) ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ॥੧॥

*(ਸੋਰਠਿ ਵਾਰ ਮ:੩, ੬੫੦-੪)*

(ਡ) ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ॥
ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ॥
ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ॥

*(ਸੂਹੀ ਮ:੧, ੭੫੧-੧੨)*

(ਢ) ਐਸਾ ਗਿਆਨੁ ਪਦਾਰਥੁ ਨਾਮੁ॥ ਗੁਰਮੁਖਿ ਪਾਵਸਿ ਰਸਿ ਰਸਿ ਮਾਨੁ॥੧॥ਰਹਾਉ॥
ਗਿਆਨੁ ਗਿਆਨੁ ਕਥੈ ਸਭੁ ਕੋਈ ॥ਕਥਿ ਕਥਿ ਬਾਦੁ ਕਰੇ ਦੁਖੁ ਹੋਈ॥
ਕਥਿ ਕਹਣੈ ਤੇ ਰਹੈ ਨ ਕੋਈ॥ ਬਿਨੁ ਰਸ ਰਾਤੇ ਮੁਕਤਿ ਨ ਹੋਈ॥੨॥
ਗਿਆਨੁ ਧਿਆਨੁ ਸਭੁ ਗੁਰ ਤੇ ਹੋਈ॥ ਸਾਚੀ ਰਹਤ ਸਾਚਾ ਮਨਿ ਸੋਈ॥
ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ॥ ਨਾਵਹੁ ਭੂਲੇ ਥਾਉ ਨ ਕੋਈ॥੩॥
... ... ...
ਸੋ ਗਿਆਨੀ ਜਿਨਿ ਸਬਦਿ ਲਿਵ ਲਾਈ॥ ਮਨਮੁਖਿ ਹਉਮੈ ਪਤਿ ਗਵਾਈ॥
ਆਪੇ ਕਰਤੈ ਭਗਤਿ ਕਰਾਈ॥ ਗੁਰਮੁਖਿ ਆਪੇ ਦੇ ਵਡਿਆਈ॥੫॥

*(ਬਿਲਾਵਲੁ ਮ:੧, ੮੩੧-੧੦)*

(ਣ) ਗੁਣ ਵੀਚਾਰੇ ਗਿਆਨੀ ਸੋਇ॥ ਗੁਣ ਮਹਿ ਗਿਆਨੁ ਪਰਾਪਤਿ ਹੋਇ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੧-੧੮)*

(ਤ) ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥

*(ਆਸਾ ਵਾਰ ਮ:੧, ੪੬੫-੧)*

(ਥ) ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥

ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥੫॥

*(ਆਸਾ ਵਾਰ ਮ:੧, ੪੬੯-੧੬)*

(ਦ) ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥੩॥

*(ਭੈਰਉ ਰਵਿਦਾਸ, ੧੧੬੭-੧੧)*

(ਧ) ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ॥
ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ॥
ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ॥੧੦॥

*(ਸਿਰੀ ਮ:੩, ੬੮-੧੮)*

(ਨ) ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ॥
ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ॥੫॥

*(ਆਸਾ ਮ:੧, ੩੫੬-੪)*

(ਪ) ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥ ਉਗਵੈ ਸੂਰੁ ਨ ਜਾਪੈ ਚੰਦੁ॥
ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥ ਬੇਦ ਪਾਠ ਸੰਸਾਰ ਕੀ ਕਾਰ॥
ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ॥ ਬਿਨੁ ਬੂਝੈ ਸਭ ਹੋਇ ਖੁਆਰ॥
ਨਾਨਕ ਗੁਰਮੁਖਿ ਉਤਰਸਿ ਪਾਰਿ॥੧॥

*(ਸੂਹੀ ਵਾਰ ਮ:੧, ੭੯੧-੨)*

(ਫ) ਗਿਆਨ ਰਤਨੁ ਮਨਿ ਪਰਗਟੁ ਭਇਆ॥ ਨਾਮੁ ਪਦਾਰਥੁ ਸਹਜੇ ਲਇਆ॥
ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ॥੯॥

*(ਮਾਰੂ ਸੋਲਹੇ ਮ:੪, ੧੦੬੯-੧੫)*

(ਬ) ਬਿਨੁ ਗੁਰ ਦੀਖਿਆ ਕੈਸੇ ਗਿਆਨੁ॥ ਬਿਨੁ ਪੇਖੇ ਕਹੁ ਕੈਸੋ ਧਿਆਨੁ॥
ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ ਦਰ ਕਾ ਬੀਚਾਰ॥੫॥

*(ਭੈਰਉ ਮ:੫, ੧੧੪੦-੧੪)*

(ਭ) ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ॥
ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ॥੨॥

*(ਮਲਾਰ ਮ:੩, ੧੨੭੬-੪)*

(ਮ) ਗਿਆਨ ਹੀਣੰ ਅਗਿਆਨ ਪੂਜਾ॥ ਅੰਧ ਵਰਤਾਵਾ ਭਾਉ ਦੂਜਾ॥੨੨॥
ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ॥ ਸਚ ਬਿਨੁ ਸਾਖੀ ਮੂਲੋ ਨ ਬਾਕੀ॥੨੩॥

*(ਸਲੋਕ ਮ:੧, ੧੪੧੨-੪)*

(ਯ) ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ॥
ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ॥੧੦॥

*(ਸੂਹੀ ਮ:੪, ੭੫੯-੫)*

(ਰ) ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ॥
ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ॥
ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥
ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ॥

*(ਸਲੋਕ ਮ:੩, ੧੪੧੪-੫)*

(ਲ) ਆਪੇ ਕਰਤਾ ਕਰਿ ਕਰਿ ਵੇਖੈ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ॥
ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ ਅਗਿਆਨੀ ਅੰਧੁ ਕਮਾਈ ਹੇ॥੨॥

*(ਮਾਰੂ ਮ:੩, ੧੦੪੭-੩)*

(ਵ) ਮਨਮੁਖੁ ਗਿਆਨੁ ਕਥੇ ਨ ਹੋਈ॥ ਫਿਰਿ ਫਿਰਿ ਆਵੈ ਠਉਰ ਨ ਕੋਈ॥
ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੧-੧੭)*

(ੜ) ਗਿਆਨ ਧਿਆਨ ਤਾਹੂ ਕਉ ਆਏ॥ ਕਰਿ ਕਿਰਪਾ ਜਿਹ ਆਪਿ ਦਿਵਾਏ॥

*(ਗਉੜੀ ਬਾਵਨ ਅਖਰੀ ਮ:੫, ੨੫੪-੧੭)*

(ੳੳ) ਸਤਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ॥
ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ॥੧॥

*(ਆਸਾ ਮ:੪, ੩੬੮-੧੪)*

(ੳਅ) ਐਸਾ ਗਿਆਨੁ ਜਪਹੁ ਮਨ ਮੇਰੇ॥ ਹੋਵਹੁ ਚਾਕਰ ਸਾਚੇ ਕੇਰੇ॥੧॥ਰਹਾਉ॥
ਗਿਆਨੁ ਧਿਆਨੁ ਸਭੁ ਕੋਈ ਰਵੈ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ॥੨॥

*(ਸੂਹੀ ਮ:੧, ੭੨੮-੯)*

(ੳੲ) ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥
ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥੩॥

*(ਰਾਮਕਲੀ ਬੇਣੀ, ੯੭੪-੯)*

(ੳਸ) ਆਪੇ ਆਪਿ ਮਿਲੈ ਤਾ ਬੂਝੈ॥ ਗਿਆਨ ਵਿਹੂਣਾ ਕਛੂ ਨ ਸੂਝੈ॥
ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ॥੧੪॥

*(ਮਾਰੂ ਸੋਲਹੇ ਮ:੩, ੧੦੪੪-੧੪)*

(ੳਹ) ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ॥੪॥

*(ਆਸਾ ਮ:੩, ੪੨੬-੧੩)*

(ੳਕ) ਇਹੁ ਮਨੂਆ ਕਿਉ ਕਰਿ ਵਸਿ ਆਵੈ॥
ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ॥੧॥ਰਹਾਉ॥

*(ਆਸਾ ਮ:੩, ੪੨੬-੧੧)*

(ੳਖ) ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥

(ਜਪੁ, ੭-੧੯)

(ੳਗ) ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ॥ ਕੋਇ ਨ ਜਾਣੈ ਤੇਰਾ ਚੀਰਾ॥
ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ॥੧੩॥

(ਮਾਰੂ ਮ:੧, ਦਖਣੀ, ੧੦੩੪-੪)

(ੳਘ) ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥੪॥

(ਸੂਹੀ ਮ:੫, ੭੫੦-੩)

(ੳਙ) ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ॥

(ਸਿਰੀ ਮ:੧, ਪਹਰੇ, ੭੫-੧੭)

(ੳਚ) ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ॥ ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ॥੨॥

(ਗਉੜੀ ਗੁਆਰੇਰੀ ਮ:੩, ੧੬੨-੩)

(ੳਛ) ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ॥੨॥

(ਗਉੜੀ ਮ:੫, ੨੦੭-੭)

(ੳਜ) ਗਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ॥

(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੦-੭)

## ਗਿਆਨ ਅੰਕਸ ਹੈ ( ੯੪੪)

ਲੋਹੇ ਦੀ ਇਕ ਮੋੜਵੀਂ ਸੀਖ, ਜਿਸ ਨਾਲ ਮੁਹਾਵਤ ਹਾਥੀ ਨੂੰ ਕਾਬੂ ਵਿਚ ਰਖਦਾ ਹੈ, ਨੂੰ ਅੰਕੁਸ ਕਿਹਾ ਜਾਂਦਾ ਹੈ ਭਾਵ, ਹਾਥੀ ਦਾ ਕੁੰਡਾ। ਏਸੇ ਪਰਕਾਰ ਗਿਆਨ ਭੀ ਅੰਕਸ ਹੈ ਜੋ ਮਨ ਨੂੰ ਕਾਬੂ ਵਿਚ ਰਖਦਾ ਹੈ।

(ੳ) ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ॥
ਅੰਕਸੁ ਗ੍ਯਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ॥੨੨੪॥

(ਸਲੋਕ ਕਬੀਰ, ੧੩੭੬-੧੨)

## ਗਿਆਨ ਅੰਜਨ ਹੈ (੯੪੫)

ਗਿਆਨ ਦਾ ਸੁਰਮਾ, ਕੱਜਲ (ਮਾਇਆ)।

(ੳ) ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ॥

(ਆਸਾ ਵਾਰ ਮ:੧, ੪੭੦-੯)

(ਅ) ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥੧॥

(ਗਉੜੀ ਸੁਖਮਨੀ ਮ:੫, ੨੯੩-੧੪)

(ੲ) ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ॥
ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ॥੭॥

(ਮਾਰੂ ਕਾਫੀ ਮ:੧, ੧੦੧੫-੩)

(ਸ) ਇਨ ਬਿਧਿ ਰਾਮ ਰਮਤ ਮਨੁ ਮਾਨਿਆ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ॥੧॥ਰਹਾਉ॥

*(ਗਉੜੀ ਮ:੧, ੨੨੧-੧)*

(ਹ) ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ॥
ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ॥੩॥

*(ਸੋਰਠਿ ਮ:੫, ੬੧੦-੫)*

(ਕ) ਕਹਤ ਨਾਨਕ ਜਨੁ ਜਾਗੈ ਸੋਇ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ॥੬॥

*(ਭੈਰਉ ਮ:੩, ੧੧੨੮-੮)*

(ਖ) ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ॥
ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ॥੧॥

*(ਬਿਹਾਗੜਾ ਮ:੫, ਛੰਤ, ੫੪੨-੧੨)*

## ਗਿਆਨ ਖੜਗ (੯੪੬)

ਗਿਆਨ ਦੀ ਤਲਵਾਰ, ਵਿਸ਼ੇ ਵਿਕਾਰਾਂ ਨੂੰ ਵਢੱਣ ਵਾਲੀ ਗੁਰ ਸ਼ਬਦ ਦੀ ਖੜਗ, ਪੰਜਾਂ ਦੂਤਾਂ ਨੂੰ ਖੰਡ ਖੰਡ ਕਰਨ ਵਾਲੀ ਤਲਵਾਰ। ਹੋਰ ਦੇਖੋ, ਨੰ: ੯੪੯.

(ੳ) ਹਰਿ ਕਾ ਨਾਮੁ ਕੋਟਿ ਲਖ ਬਾਹਾ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ॥
ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ॥੯॥

*(ਮਾਰੂ ਮ:੫, ਸੋਲਹੇ, ੧੦੭੨-੭)*

(ਅ) ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ॥
ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ॥
ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥
ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ॥੧੪॥

*(ਸਲੋਕ ਮ:੩, ੧੪੧੪-੫)*

(ੲ) ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥੩॥

*(ਮਾਰੂ ਮ:੧, ਸੋਲਹੇ, ੧੦੨੨-੧੩)*

## ਗਿਆਨ ਦਾ ਦੀਵਾ ( ੯੪੭)

ਗਿਆਨ ਦਾ ਪਰਗਾਸ, ਗਿਆਨ ਦਾ ਚਾਨਣ, ਮਾਅਰਫਤ ਦਾ ਚਰਾਗ, ਗਿਆਨ ਦੀ ਲੋਅ।

(ੳ) ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ॥੪॥

*(ਕੇਦਾਰਾ ਕਬੀਰ, ੧੧੨੩-੬)*

(ਅ) ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥ ਉਗਵੈ ਸੂਰੁ ਨ ਜਾਪੈ ਚੰਦੁ॥
ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥ ਬੇਦ ਪਾਠ ਸੰਸਾਰ ਕੀ ਕਾਰ॥
ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ॥ ਬਿਨੁ ਬੂਝੇ ਸਭ ਹੋਇ ਖੁਆਰ॥

ਨਾਨਕ ਗੁਰਮੁਖ ਉਤਰਸਿ ਪਾਰਿ॥੧॥

*(ਸੂਹੀ ਵਾਰ ਮ:੧, ੭੯੧-੨)*

## ਗਿਆਨ ਦੀ ਤਲਵਾਰ (੯੪੮)

ਦੇਖੋ, "ਗਿਆਨ ਖੜਗ"।

(ੳ) ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ॥
ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ॥
ਹਰਿ ਕਾ ਨਾਮੁ ਮਨਿ ਵਸਿਆ ਗੁਰ ਸਬਦਿ ਵੀਚਾਰਾ॥
ਸਚ ਸੰਜਮਿ ਮਤਿ ਊਤਮਾ ਹਰਿ ਲਗਾ ਪਿਆਰਾ॥
ਸਚੋ ਸਚੁ ਵਰਤਦਾ ਸਚੁ ਸਿਰਜਣਹਾਰਾ॥੧॥

*(ਮਾਰੂ ਵਾਰ ਮ:੩, ੧੦੮੭-੪)*

(ਅ) ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮਕੰਕਰ ਮਾਰਿ ਬਿਦਾਰੇ॥

*(ਵਡਹੰਸੁ ਮਹਲਾ.੪, ੫੭੪-੧੪)*

## ਗਿਆਨ ਪਦਾਰਥ (੯੪੯)

ਗਿਆਨ ਦੀ ਦੌਲਤ, ਗਿਆਨ ਦਾ ਸਰਮਾਇਆ।

(ੳ) ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ॥
ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ॥
ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ॥੭॥

*(ਸਿਰੀ ਮ:੧, ੬੦-੧੦)*

(ਅ) ਮਨਮੁਖੁ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ॥੧॥

*(ਸਿਰੀ ਮ:੧, ੬੦-੧੬)*

(ੲ) ਗਿਆਨ ਪਦਾਰਥੁ ਮਤਿ ਗਰਿ ਤੇ ਪਾਈਐ॥੮॥

*(ਗੂਜਰੀ ਵਾਰ ਮ:੫, ੫੨੦-੫)*

## ਗਿਆਨ ਮਹਾਂਰਸ ( ੯੫੦)

ਰੱਬੀ ਇਲਮ ਅਥਵਾ ਗਿਆਨ ਸਭ ਤੋਂ ਵਡਾ ਰਸ ਹੈ। ਇਸਦਾ ਐਸਾ ਜ਼ਾਇਕਾ ਹੈ, ਜਿਹੜਾ ਸਭ ਰਸਾਂ ਤੋਂ ਉੱਤਮ ਹੈ।

(ੳ) ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ॥
ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ॥੨॥
ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ॥
ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ॥੩॥
ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ॥
ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨ॥੪॥

ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ॥
ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ॥੫॥

*(ਸੋਰਠ ਮ:੧, ੬੩੭-੧)*

(ਅ) ਗਿਆਨ ਮਹਾਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ॥੨॥

*(ਸੂਹੀ ਮ:੧, ਛੰਤ, ੭੬੪-੧੦)*

(ੲ) ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ॥
ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ॥੫॥

*(ਸਿਰੀ ਮ:੧, ੨੧-੬)*

## ਗਿਆਨ ਰਤਨ ( ੯੫੧)

(ੳ) ਜਿਸ ਨੋ ਲਾਇ ਲਏ ਸੋ ਲਾਗੈ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ॥
ਦੁਰਮਤਿ ਜਾਇ ਪਰਮ ਪਦੁ ਪਾਏ॥ ਗੁਰ ਪਰਸਾਦੀ ਨਾਮੁ ਧਿਆਏ॥੩॥

*(ਸੂਹੀ ਮ:੫, ੭੩੭-੧)*

(ਅ) ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ॥ ਸਚੁ ਬਾਣੀ ਗੁਰੁ ਸਬਦੁ ਸੁਣਾਏ॥
ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ॥੪॥

*(ਆਸਾ ਮ:੩, ੩੬੪-੧੨)*

(ੲ) ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ॥

*(ਵਡਹੰਸੁ ਮ:੩, ੫੮੪-੧੫)*

(ਸ) ਸਤਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ॥
ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ॥੧॥

*!!(ਆਸਾ ਮ:੪, ੩੬੮-੧੪)*

(ਹ) ਗਿਆਨ ਰਤਨੁ ਮਨਿ ਪਰਗਟੁ ਭਇਆ॥ ਨਾਮੁ ਪਦਾਰਥੁ ਸਹਜੇ ਲਇਆ॥
ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ॥੯॥

*(ਮਾਰੂ ਮ:੪, ਸੋਲਹੇ, ੧੦੬੯-੧੫)*

(ਕ) ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ॥
ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ॥
ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ॥
ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ॥੪॥

*(ਮਾਰੂ ਮ:੧, ੯੯੨-੧੦)*

(ਖ) ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ॥ ਗਿਆਨ ਰਤਨੁ ਮਨਿ ਵਸੈ ਆਇ॥
ਨਦਰਿ ਕਰੇ ਤਾ ਸਤਿਗੁਰੁ ਮਿਲੈ॥ ਪ੍ਰਣਵਤਿ ਨਾਨਕੁ ਭਵਜਲੁ ਤਰੈ॥੪॥

*(ਆਸਾ ਮ:੧, ੩੫੪-੧੨)*

## ਗਿਆਨ ਵਿਹੂਣੇ (੯੫੨)

ਜਿਨ੍ਹਾਂ ਨੂੰ ਕੋਈ ਸੂਝ ਬੂਝ ਨਹੀਂ ਹੈ ਅਥਵਾ ਜੋ ਗੁਰਬਾਣੀ ਦੀ ਸੇਧ ਵਲੋਂ ਬੇ-ਸਮਝ ਹਨ।

(ੳ) ਗੁਰੁ ਸਮਝਾਵੈ ਸੋਝੀ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥੫॥
ਕਰਿ ਕਿਰਪਾ ਰਾਖਹੁ ਰਖਵਾਲੇ॥ ਬਿਨੁ ਬੂਝੇ ਪਸੂ ਭਏ ਬੇਤਾਲੇ॥੬॥

*(ਗਉੜੀ ਮ:੧, ੨੨੪-੮)*

(ਅ) ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥

*(ਗਉੜੀ ਕਬੀਰ, ੩੨੮-੧੦)*

(ੲ) ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ॥੨॥

*(ਗੂਜਰੀ ਵਾਰ ਮ:੩, ੫੧੬-੧੮)*

(ਸ) ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ॥
ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ॥੧॥

*(ਮਾਰੂ ਵਾਰ ਮ:੩, ੧੦੯੩-੧੭)*

(ਹ) ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ॥
ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ॥੨॥

*(ਕਾਨੜਾ ਮ:੫, ੧੩੦੦-੩)*

(ਕ) ਆਪੇ ਆਪਿ ਮਿਲੈ ਤਾ ਬੁਝੈ॥ ਗਿਆਨ ਵਿਹੂਣਾ ਕਿਛੂ ਨ ਸੂਝੈ॥
ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ॥੪॥

*(ਮਾਰੂ ਮ:੩, ਸੋਲਹੇ, ੧੦੪੪-੧੪)*

(ਖ) ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥੧॥

*(ਆਸਾ ਵਾਰ ਮ:੧, ੪੬੬-੧੫)*

(ਗ) ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥
ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥
ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥ਮ:੧॥
ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨ੍ਹੀ॥
ਮਨਿ ਅੰਧੈ ਊਂਧੈ ਕਵਲਿ ਦਿਸਨ੍ਹਿ ਖਰੇ ਕਰੂਪ॥
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ॥
ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥੨॥

*(ਸਾਰੰਗ ਵਾਰ ਮ:੧, ੧੨੪੫-੧੭)*

(ਘ) ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ॥

ਅਗਿਆਨ ਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ॥੩॥

*(ਸਿਰੀ ਮ:੩, ੩੮-੪)*

(ਛ) ਗਿਆਨ ਵਿਹੂਣੀ ਭਵੈ ਸਬਾਈ॥ ਸਾਚਾ ਰਵਿ ਰਹਿਆ ਲਿਵ ਲਾਈ॥
ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ॥੯॥

*(ਮਾਰੂ ਮ:੧, ਸੋਲਹੇ, ੧੦੩੪-੧੭)*

## ਗਿਆਨੀ (੯੫੩)

ਜੋ ਸੂਝ ਬੂਝ ਰਖਦਾ ਹੈ। ਗਿਆਨੀ ਇਨਸਾਨ ਦੇ ਲੱਛਣ ਨਿਮਨ ਉਦਾਹਰਣਾਂ ਦੁਆਰਾ ਦਰਸਾਏ ਜਾ ਰਹੇ ਹਨ:

(ੳ) ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ॥
ਓਇ ਭੁਲਾਏ ਕਿਸੈ ਦੇ ਨ ਭੁਲਨੀ ਸਚੁ ਜਾਣਨਿ ਸੋਈ॥੭॥

*(ਆਸਾ ਮ:੩, ੪੨੫-੯)*

(ਅ) ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ॥
ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ॥੧॥

*(ਬਿਹਾਗੜਾ ਵਾਰ ਮ: ੩, ੫੫੬-੧)*

(ੲ) ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋਪਾਲਾ॥
ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ॥੩॥

*(ਸੋਰਠਿ ਮ:੫, ੬੧੫-੯)*

(ਸ) ਹਉਮੈ ਮੇਟਿ ਸਬਦਿ ਸੁਖੁ ਹੋਈ॥ ਆਪੁ ਵੀਚਾਰੇ ਗਿਆਨੀ ਸੋਈ॥
ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤਸੰਗਤਿ ਸਚੁ ਫਲੁ ਪਾਇਆ॥

*(ਮਾਰੂ ਮ:੧, ਸੋਹਲੇ, ੧੦੪੦-੧੨)*

(ਹ) ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ॥੬॥

*(ਗੂਜਰੀ ਮ:੩, ੫੦੬-੧੧)*

(ਕ) ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨਾ ਕਰਹਿ ਪ੍ਰਗਾਸੁ॥
ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ॥
ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ॥
ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ॥
ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ॥੨॥

*(ਸਲੋਕ ਮ:੩, ੧੪੧੫-੨)*

(ਖ) ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥
ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ॥
ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ॥

ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ॥
ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨ੍ਹਿ ਜਿਤਾਨਾ॥੮॥

*( ਮਾਰੂ ਵਾਰ ਮ:੩, ੧੦੮੯-੫)*

(ਗ) ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ॥
ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ॥
ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ॥

*(ਸਿਰੀ ਮ:੩, ੬੮-੧੮)*

(ਘ) ਗਿਆਨੀ ਹਰਿ ਬੋਲਹੁ ਦਿਨੁ ਰਾਤਿ॥
ਤਿਨ੍ ਕੀ ਤਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸ ਖਾਂਤਿ॥੧॥ਰਹਾਉ॥

*(ਮਲਾਰ ਮ:੪, ੧੨੬੪-੮)*

(ਙ) ਅਪਣੀ ਗਹਣ ਗਤਿ ਆਪੇ ਜਾਣੈ॥ ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ॥
ਗਿਆਨੀ ਹੋਵੈ ਸੁ ਗੁਰਮੁਖਿ ਬੂਝੈ ਸਾਚੀ ਸਿਫਤਿ ਸਲਾਹਾ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੬-੧੪)*

(ਚ) ਗਿਆਨੀ ਕੀ ਹੋਇ ਵਰਤੀ ਦਾਸਿ॥ ਕਰ ਜੋੜੇ ਸੇਵਾ ਕਰੇ ਅਰਦਾਸਿ॥
ਜੋ ਤੂੰ ਕਹਹਿ ਸੁ ਕਾਰ ਕਮਾਵਾ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ॥੪॥

*(ਆਸਾ ਮ:੫, ੩੭੦-੧੦)*

(ਛ) ਧਿਆਨੀ ਧਿਆਨੁ ਲਾਵਹਿ॥ ਗਿਆਨੀ ਗਿਆਨੁ ਕਮਾਵਹਿ॥ ਪ੍ਰਭੁ ਕਿਨ ਹੀ ਜਾਤਾ॥੧॥

*(ਸਿਰੀ ਮ:੫, ੭੧-੬)*

(ਜ) ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥

*(ਰਾਮਕਲੀ ਰਵਿਦਾਸ, ੯੭੪-੨)*

(ਝ) ਗਿਆਨੀ ਜਾਗਹਿ ਸਵਹਿ ਸੁਭਾਇ॥ ਨਾਨਕ ਨਾਮਿ ਰਤਿਆ ਬਲਿ ਜਾਉ॥੨॥

*(ਸੋਰਠਿ ਵਾਰ ਮ:੩, ੬੪੬-੩)*

(ਞ) ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ॥
ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ॥

*(ਸਲੋਕ ਮ: ੧, ੧੪੧੨-੧੬)*

(ਟ) ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ॥
ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ॥੨॥

*(ਗਉੜੀ ਕਬੀਰ ੩੩੮-੯)*

(ਠ) ਸਭਿ ਸੁਰਤੀ ਮਿਲਿ ਸੁਰਤਿ ਕਮਾਈ॥ ਸਭ ਕੀਮਤਿ ਮਿਲਿ ਕੀਮਤਿ ਪਾਈ॥
ਗਿਆਨੀ ਧਿਆਨੀ ਗੁਰ ਗੁਰ ਹਾਈ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥

*(ਆਸਾ ਮ:੧, ੩੪੮-੨)*

(ਡ) ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ॥

*(ਗਉੜੀ ਬਾਵਨ ਅਖਰੀ ਮ:੫, ੨੫੪-੪)*

(ਢ) ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਇ॥ ਗਿਆਨੀ ਧਿਆਨੀ ਪੂਛਹੁ ਕੋਇ॥
ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ॥੧੪॥

*(ਮਾਰੂ ਮ:੩, ਸੋਲਹੇ, ੧੦੬੩-੧੩)*

(ਣ) ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ॥ ਸਾਚੁ ਨ ਛਪੈ ਜੇ ਕੋ ਰਖੈ ਛਪਾਏ॥
ਗਿਆਨੀ ਬੂਝਹਿ ਸਹਜਿ ਸੁਭਾਏ॥੫॥

*(ਗਉੜੀ ਮ:੩, ੨੩੨-੩)*

(ਤ) ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥
ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥੪॥

*(ਸਿਰੀ ਮ:੧, ੨੫-੪)*

(ਥ) ਸੋਈ ਗਿਆਨੀ ਜਿ ਸਿਮਰੈ ਏਕ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ॥
ਸੋ ਕੁਲਵੰਤਾ ਜਿ ਸਿਮਰੈ ਸੁਆਮੀ॥ ਸੋ ਪਤਿਵੰਤਾ ਜਿ ਆਪੁ ਪਛਾਨੀ॥੨॥

*(ਭੈਰਉ ਮ:੫, ੧੧੫੦-੨)*

(ਦ) ਗਿਆਨੀਆ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ॥
ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ॥੨॥

*(ਮਲਾਰ ਵਾਰ ਮ:੩, ੧੨੮੨-੧੬)*

(ਧ) ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ॥
ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ॥
ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਸੁ॥੨॥

*(ਸਲੋਕ ਮ:੩, ੧੪੧੫-੪)*

## ਗ੍ਰਿਹਸਤ ਮਾਰਗ ( ੯੫੪)

ਪਰਵਾਰਕ ਜੀਵਨ ਦਾ ਰਸਤਾ; ਬੱਚੇ ਸਾਕ ਸੰਬੰਧੀ ਅਤੇ ਮਿੱਤਰ-ਦੋਸਤਾਂ, ਸਾਥੀਆਂ, ਸੱਜਣਾਂ ਵਿਚ ਜੀਵਨ ਬਤੀਤ ਕਰਨ ਦਾ ਢੰਗ, ਘਰ ਬਾਹਰ ਵਿਚ ਰਹਿੰਦੇ ਹੋਏ ਜੀਵਨ ਨਿਰਬਾਹ ਕਰਦੇ ਹੋਏ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਸੰਘਰਸ਼ ਜਾਰੀ ਰਖਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਉਦਾਸੀ ਅਤੇ ਗ੍ਰਿਹਸਤੀ', "ਕੁਟੰਬ"।

(ੳ) ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥ ਕਰਮ ਕਰਤ ਜੀਅ ਕਉ ਜੰਜਾਰ॥੩॥
ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥੪॥

*(ਆਸਾ ਮ:੫, ੩੮੫-੧੬)*

(ਅ) ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ॥
ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ॥੧॥
ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ॥
ਸੋ ਸਾਂਈ ਜੈਂ ਵਿਸਰੈ ਨਾਨਕ ਸੋ ਤਨੁ ਖੇਹ॥੨॥

ਪਉੜੀ॥ ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥
ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥
ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥੬॥

*(ਜੈਤਸਰੀ ਵਾਰ ਮ:੫, ੭੦੭-੪)*

(ੲ) ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥ ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥੨॥

*(ਬਿਲਾਵਲੁ ਮ:੫, ੮੧੧-੧੬)*

(ਸ) ਅਨਦਿਨੁ ਕੀਰਤਨੁ ਕੇਵਲ ਬਖ੍ਯ੍ਾਨੁ॥ ਗ੍ਰਿਹਸਤ ਮਹਿ ਸੋਈ ਨਿਰਬਾਨੁ॥

*(ਗਉੜੀ ਸੁਖਮਨੀ ਮ:੫, ੨੮੧-੧੩)*

(ਹ) ਗ੍ਰਿਹਿ ਤਾ ਕੇ ਬਸੰਤੁ ਗਨੀ॥ ਜਾ ਕੈ ਕੀਰਤਨੁ ਹਰਿ ਧੁਨੀ॥੧॥ ਰਹਾਉ॥

*(ਬਸੰਤੁ ਮ:੫, ੧੧੮੦-੧੪)*

(ਕ) ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥

*(ਬਿਲਾਵਲੁ ਕਬੀਰ, ੮੫੫-੧੭)*

(ਖ) ਸੰਤਨ ਕਉ ਅਨਦੁ ਸਗਲ ਹੀ ਜਾਈ॥
ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ ਰਵਿ ਰਹਿਆ ਸ੍ਰਬ ਠਾਈ॥੧॥ ਰਹਾਉ॥

*(ਧਨਾਸਰੀ ਮ:੫, ੬੭੯-੧੦)*

(ਗ) ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ॥
ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ॥੨॥

*(ਸੋਰਠਿ ਮ:੩, ੫੯੯-੧੭)*

(ਘ) ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ॥
ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ॥੨॥

*(ਮਾਰੂ ਮ:੫, ੧੦੧੯-੯)*

## ਗਿਰਸਤੀ ਜੀਵਨ ਨਿਰਬਾਹ (੯੫੫)

ਦੇਖੋ, ਕ੍ਰਮ ਨ: ੯੫੪, ੧੬

(ੳ) ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥੨॥

*(ਸਿਰੀ ਮ:੫, ੫੦-੧੨)*

(ਅ) ਪੂਰਨ ਭਾਗ ਭਏ ਜਿਸੁ ਪ੍ਰਾਣੀ॥ ਸਾਧਸੰਗਿ ਮਿਲੇ ਸਾਰੰਗਪਾਣੀ॥
ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ॥੪॥

*(ਮਾਝ ਮ:੫, ੧੦੮-੭)*

(ੲ) ਪ੍ਰਾਣੀ ਜਾਣੈ ਇਹੁ ਤਨੁ ਮੇਰਾ॥ ਬਹੁਰਿ ਬਹੁਰਿ ਉਆਹੂ ਲਪਟੇਰਾ॥
ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ॥ ਹੋਨੁ ਨ ਪਾਈਐ ਰਾਮ ਕੇ ਦਾਸਾ॥੧॥

(ਗਉੜੀ ਮ:੫, ੧੮੦-੧)

(ਸ) ਬਿਆਪਤ ਕਰਮ ਕਰੈ ਹਉ ਫਾਸਾ॥ ਬਿਆਪਤਿ ਗਿਰਸਤ ਬਿਆਪਤ ਉਦਾਸਾ॥
ਆਚਾਰ ਬਿਉਹਾਰ ਬਿਆਪਤ ਇਹ ਜਾਤਿ॥ ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ॥੪॥

(ਗਉੜੀ ਮ:੫, ੧੮੨-੫)

(ਹ) ਜਿਨ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ॥
ਨਾਮਿ ਰਤਾ ਸੋਈ ਨਿਰਬਾਣੁ॥੩॥

(ਆਸਾ ਮ:੫, ੩੮੫-੧੨)

(ਕ) ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ॥
ਜਿਸ ਤੇ ਹੋਆ ਸੋਈ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ॥੪॥

(ਪ੍ਰਭਾਤੀ ਮ:੧, ੧੩੨੯-੧੫)

## ਗੀਤ ਨਾਦ (੯੫੬)

ਕਿਸੇ ਦੀ ਉਪਮਾ ਵਿਚ ਗਾਇਆ ਹੋਇਆ ਪਦ। ਗਾਉਣਾ ਅਤੇ ਉਸ ਨਾਲ ਜੋੜਕੇ ਵਾਜਾ ਵਜਾਉਣਾ, ਭਾਵ ਕਿਸੇ ਲੈਯ ਵਿਚ ਆਵਾਜ਼ ਨੂੰ ਤਾਲ ਮੇਲ ਵਿਚ ਲਿਆ ਕੇ ਗਾਉਣਾ ਅਤੇ ਵਾਜਾ ਵਜਾਉਣਾ।

(ੳ) ਅਖਰੀ ਗਿਆਨੁ ਗੀਤ ਗੁਣ ਗਾਹ॥

(ਜਪੁ, ੪-੮)

(ਅ) ਕਾਮੁ ਕਰੀ ਜੇ ਠਾਕੁਰ ਭਾਵਾ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ॥੨॥

(ਗਉੜੀ ਮ:੫, ੨੧੨-੮)

(ੲ) ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ॥ ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ॥
ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ॥੪॥

(ਮਾਰੂ ਮ:੧, ੧੦੧੦-੧੫)

(ਸ) ਗੀਤ ਨਾਦ ਹਰਖ ਚਤੁਰਾਈ॥ ਰਹਸ ਰੰਗ ਫੁਰਮਾਇਸਿ ਕਾਈ॥
ਪੈਨ੍ਣੁ ਖਾਣਾ ਚੀਤਿ ਨ ਪਾਈ॥ ਸਾਚੁ ਸਹਜੁ ਸੁਖੁ ਨਾਮਿ ਵਸਾਈ॥੧॥

(ਪ੍ਰਭਾਤੀ ਮ:੧, ੧੩੩੧-੯)

(ਹ) ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥
ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥੧੩॥

(ਤੁਖਾਰੀ ਛੰਤ ਮ:੧, ੧੧੦੯-੨)

(ਕ) ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥
ਬਰਤ ਨੇਮ ਕਰਮ ਕੀਨੇ ਬਾਹਰਿ ਭੇਖ ਦਿਖਾਵਾ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ॥੩॥

(ਮਾਰੂ ਮ:੫, ੧੦੦੩-੫)

(ਖ) ਗੀਤ ਰਾਗ ਘਨ ਤਾਲ ਸਿ ਕੂਰੇ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ॥
ਦੂਜੀ ਦੁਰਮਤਿ ਦਰਦੁ ਨਾ ਜਾਇ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ॥੩॥

*(ਬਿਲਾਵਲੁ ਮ:੧, ੮੩੨-੫)*

(ਗ) ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ ਮਤਾਂਤੁ ਪਕਾਈਐ॥
ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ॥
ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ॥
ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ॥੨॥

*(ਗਉੜੀ ਮ:੫, ੨੪੯-੧੨)*

(ਘ) ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ॥

*(ਦੇਵਗੰਧਾਰੀ ਮ:੫, ੫੩੪-੧੨)*

(ਙ) ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥੨॥

*(ਦੇਵਗੰਧਾਰੀ ਮ:੯, ੫੩੬-੧੮)*

(ਚ) ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ॥ ਊਹਾ ਸੰਤ ਕਰਹਿ ਹਰਿ ਰੰਗਾ॥੨॥

*(ਸੂਹੀ ਮ:੫, ੭੩੯-੧੩)*

(ਛ) ਰੇ ਮਨ ਰਾਮੁ ਸਿਉ ਕਰਿ ਪ੍ਰੀਤਿ॥
ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥੧॥ਰਹਾਉ॥

*(ਸੋਰਠਿ ਮ:੯, ੬੩੧-੧੧)*

(ਜ) ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥
ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥੧॥ਰਹਾਉ॥

*(ਬਿਲਾਵਲੁ ਮ:੫, ੮੨੦-੫)*

(ਝ) ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ ਗਵਈਆ॥
ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ॥੧॥

*(ਬਿਲਾਵਲੁ ਮ:੪, ੮੩੩-੭)*

(ਞ) ਗਾਵਹੁ ਰਾਮ ਕੇ ਗੁਣ ਗੀਤ॥
ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤੁ॥੧॥ਰਹਾਉ॥
ਗੁਣ ਗਾਵਤ ਹੋਵਤ ਪਰਗਾਸੁ॥ ਚਰਨ ਕਮਲ ਮਹਿ ਹੋਇ ਨਿਵਾਸ॥੧॥

*(ਰਾਮਕਲੀ ਮ:੫, ੯੦੧-੨)*

(ਟ) ਗਾਵਹਿ ਗੀਤ ਨ ਚੀਨਹਿ ਆਪੁ॥ ਕਿਉ ਲਾਗੀ ਨਿਵਰੈ ਪਰਤਾਪੁ॥
ਗੁਰ ਕੈ ਸਬਦਿ ਰਚੈ ਮਨ ਭਾਇ॥ ਭਿਖਿਆ ਸਹਜ ਵੀਚਾਰੀ ਖਾਇ॥੨॥

*(ਰਾਮਕਲੀ ਮ:੧, ੯੦੩-੯)*

(ਠ) ਗਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ॥

ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰ ਗਵਾਇਆ॥੪॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੦-੭)*

(ਡ) ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨ ਬਜਾਵਉਗੋ॥੧॥
ਬੈਰਾਗੀ ਰਾਮਹਿ ਗਾਵਉਗੋ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ॥੧॥ਰਹਾਉ॥

*(ਰਾਮਕਲੀ ਨਾਮਦੇਉ, ੯੭੨-੧੯)*

(ਢ) ਅਬਰਨ ਬਰਨ ਸਿਉ ਮਨ ਹੀ ਪ੍ਰੀਤਿ॥ ਹਉਮੈ ਗਾਵਨਿ ਗਾਵਹਿ ਗੀਤ॥
ਅਨਹਦ ਸਬਦ ਹੋਤ ਝੁਨਕਾਰ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ॥੨॥

*(ਭੈਰਉ ਕਬੀਰ, ੧੧੬੨-੯)*

(ਣ) ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥ ਮਖਟੂ ਹੋਇ ਕੈ ਕੰਨ ਪੜਾਏ॥
ਫਕਰੁ ਕਰੇ ਹੋਰੁ ਜਾਤਿ ਗਵਾਏ॥
ਗੁਰੁ ਪੀਰੁ ਸਦਾਏ ਮੰਗਣ ਜਾਇ ਤਾ ਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ ਨਾਨਕ ਰਾਹੁ ਪਛਾਣਹਿ ਸੇਇ॥੧॥

*(ਸਾਰੰਗ ਵਾਰ ਮ:੧, ੧੨੪੫-੧੭)*

(ਤ) ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥੩॥
ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥੪॥

*(ਗਉੜੀ ਕਬੀਰ, ੩੩੫-੧੦)*

## ਗੁਝੀ ਗੱਲ (੯੫੭)

ਰਮਜ਼ ਦੀ ਬਾਤ, ਮਰਮ ਦੀ ਗੱਲ, ਛੁਪਾਕੇ ਰੱਖਣ ਵਾਲੀ ਗੱਲ, ਭੇਦ ਭਰੀ ਗੱਲ, ਸਰੀਰ ਦੇ ਵਿਚ ਅਨੇਕਾਂ ਹੀ ਗੋਝ ਰਤਨ ਹਨ, ਕੋਈ ਗੁਰੂ ਅਨੁਸਾਰੀ ਖੋਦ ਕੇ ਕਢ ਸਕਦਾ ਹੈ।

(ੳ) ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥
ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥

*(ਗਉੜੀ ਵਾਰ ਮ:੪, ੩੦੯-੧੭)*

(ਅ) ਅਬ ਮੋਹਿ ਆਇ ਪਰਿਓ ਸਰਨਾਇ॥
ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋ ਕਉ ਸਤਿਗੁਰਿ ਦੀਓ ਹੈ ਬਤਾਇ॥੧॥ਰਹਾਉ॥

*(ਗੂਜਰੀ ਮ:੫, ੫੦੦-੬)*

(ੲ) ਸੂਖ ਮਹਲ ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ ਭਗਤ ਪਿਆਰੇ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ॥ ਊਹਾ ਸੰਤ ਕਰਹਿ ਹਰਿ ਰੰਗਾ॥੨॥

ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥ ਸਾਚੁ ਨਾਮ ਕੀ ਅੰਮ੍ਰਿਤ ਵਰਖਾ॥੩॥
ਗੁਹਜ ਕਥਾ ਇਹ ਗੁਰ ਤੇ ਜਾਣੀ॥ ਨਾਨਕੁ ਬੋਲੇ ਹਰਿ ਹਰਿ ਬਾਣੀ॥੪॥

*(ਸੂਹੀ ਮ:੫, ੭੩੯-੧੩)*

(ਸ) ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ॥
ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ ਲਾਈਐ॥
ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ॥੩॥

*(ਬਿਲਾਵਲੁ ਵਾਰ ਮ:੪, ੮੫੦-੬)*

(ਹ) ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ॥
ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ॥੨॥

*(ਬਸੰਤ ਹਿੰਡੋਲ ਮ:੪, ੧੧੭੯-੮)*

(ਕ) ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ॥
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ॥੧॥

*(ਮਾਝ ਮ:੫, ੧੩੦-੧੦)*

(ਖ) ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ॥੨॥

*(ਗਉੜੀ ਵਾਰ ਮ:੪, ੩੦੨-੫)*

(ਗ) ਕੂੜੁ ਠਗੀ ਗੁਝੀ ਨ ਰਹੈ ਮੁਲੰਮਾ ਪਾਜੁ ਲਹਿ ਜਾਇ॥

*(ਗਉੜੀ ਵਾਰ ਮ:੪, ੩੦੩-੬)*

(ਘ) ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਲੇਟਿ ਧਰੇਹੁ॥੧॥

*(ਗਉੜੀ ਵਾਰ ਮ:੩, ੩੧੧-੧੪)*

(ਙ) ਕਿਝੁ ਨਾ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥੩॥

*(ਸਲੋਕ ਫਰੀਦ, ੧੩੭੮-੧)*

## ਗੁਣ ਅਵਗਣ (੯੫੮)

ਇਨਸਾਨ ਦੀਆਂ ਖੂਬੀਆਂ ਅਤੇ ਐਬ। ਹੋਰ ਜਾਣਕਾਰੀ ਲਈ ਦੇਖੋ, ਕ੍ਰਮ ਨੰਬਰ ੨੦੫,੨੦੬.

(ੳ) ਸਬਦਿ ਮੂਆ ਵਿਚਹੁ ਆਪੁ ਗਵਾਇ॥ ਸਤਿਗੁਰੁ ਸੇਵੇ ਤਿਲੁ ਨ ਤਮਾਇ॥
ਨਿਰਭਉ ਦਾਤਾ ਸਦਾ ਮਨਿ ਹੋਇ॥ ਸਚੀ ਬਾਣੀ ਪਾਏ ਭਾਗਿ ਕੋਇ॥੧॥
ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ॥ ਪੂਰੇ ਗੁਰ ਕੈ ਸਬਦਿ ਸਮਾਹਿ॥੧॥ਰਹਾਉ॥
ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ॥ ਅੰਮ੍ਰਿਤ ਸਬਦਿ ਨਾਮੁ ਵਖਾਣੈ॥
ਸਾਚੀ ਬਾਣੀ ਸੂਚਾ ਹੋਇ॥ ਗੁਣ ਤੇ ਨਾਮੁ ਪਰਾਪਤਿ ਹੋਇ॥੨॥
ਗੁਣ ਅਮੋਲਕ ਪਾਏ ਨ ਜਾਹਿ॥ ਮਨਿ ਨਿਰਮਲ ਸਾਚੈ ਸਬਦਿ ਸਮਾਹਿ॥
ਸੇ ਵਡਭਾਗੀ ਜਿਨ੍ ਨਾਮੁ ਧਿਆਇਆ॥ ਸਦਾ ਗੁਣਦਾਤਾ ਮੰਨਿ ਵਸਾਇਆ॥੩॥
ਜੋ ਗੁਣ ਸੰਗ੍ਰਹੇ ਤਿਨ੍ ਬਲਿਹਾਰੈ ਜਾਉ॥ ਦਰਿ ਸਾਚੈ ਸਾਚੇ ਗੁਣ ਗਾਉ॥

ਆਪੇ ਦੇਵੈ ਸਹਜਿ ਸੁਭਾਇ॥ ਨਾਨਕ ਕੀਮਤਿ ਕਹਣੁ ਨ ਜਾਇ॥੪॥

*(ਆਸਾ ਮ:੩, ੩੬੧-੬)*

(ਅ) ਨਿਗੁਰੇ ਕਉ ਗਤਿ ਕਾਈ ਨਾਹੀ॥ ਅਵਗਣਿ ਮੁਠੇ ਚੋਟਾ ਖਾਹੀ॥੩॥

*(ਆਸਾ ਮ:੩, ੩੬੧-੪)*

(ੲ) ਹਰਿ ਆਪੇ ਮੇਲੇ ਸੇਵ ਕਰਾਏ॥ ਗੁਰ ਕੈ ਸਬਦਿ ਭਾਉ ਦੂਜਾ ਜਾਏ॥
ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ॥੧॥

*(ਮਾਝ ਮ:੩, ੧੨੬-੧੪)*

(ਸ) ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥੧॥
ਹਰਿ ਜੀਉ ਆਪੇ ਬਖਸਿ ਮਿਲਾਇ॥
ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ॥ਰਹਾਉ॥

*(ਸੋਰਠਿ ਮ:੩, ੬੩੮-੯)*

(ਹ) ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥

*(ਵਡਹੰਸੁ ਮ:੧, ੫੫੭-੮)*

(ਕ) ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ॥
ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ॥੫॥

*(ਸੂਹੀ ਮ:੧, ੭੫੨-੩)*

(ਖ) ਗੁਣ ਵੀਚਾਰੇ ਗਿਆਨੀ ਸੋਇ॥ ਗੁਣ ਮਹਿ ਗਿਆਨੁ ਪਰਾਪਤਿ ਹੋਇ॥
ਗੁਣਦਾਤਾ ਵਿਰਲਾ ਸੰਸਾਰਿ॥ ਸਾਚੀ ਕਰਣੀ ਗੁਰ ਵੀਚਾਰਿ॥
ਅਗਮ ਅਗੋਚਰ ਕੀਮਤਿ ਨਹੀ ਪਾਇ॥ ਤਾ ਮਿਲੀਐ ਜਾ ਲਏ ਮਿਲਾਇ॥
ਗੁਣਵੰਤੀ ਗੁਣ ਸਾਰੇ ਨੀਤ॥ ਨਾਨਕ ਗੁਰਮਤਿ ਮਿਲੀਐ ਮੀਤ॥੧੭॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੧-੧੮)*

(ਗ) ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ਰਹਾਉ॥

*(ਮਾਰੂ ਮ:੩, ੯੯੦-੩)*

(ਘ) ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ॥
ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ॥
ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ॥੨॥

*(ਮਾਰੂ ਮ:੧, ੧੦੧੦-੬)*

(ਙ) ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ॥
ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥੧॥ਰਹਾਉ॥

*(ਮਾਝ ਮ:੩, ੧੧੭-੮)*

(ਚ) ਤੇਰੇ ਭਗਤਿ ਸੋਹਹਿ ਸਾਚੈ ਦਰਬਾਰੇ॥ ਗੁਰ ਕੈ ਸਬਦਿ ਨਾਮਿ ਸਵਾਰੇ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥

*(ਮਾਝ ਮ:੩, ੧੨੨-੧੮)*

(ਛ) ਮੁੰਧੇ ਗੁਣਹੀਣੀ ਸੁਖੁ ਕੇਹਿ॥
ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ॥੧॥ਰਹਾਉ॥

*(ਸਿਰੀ ਮ:੧, ੫੬-੨)*

(ਜ) ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥੧॥
ਮੁੰਧੇ ਗੁਣ ਦਾਸੀ ਸੁਖੁ ਹੋਇ॥ ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ॥੧॥ਰਹਾਉ॥

*(ਸਿਰੀ ਮ:੧, ੫੬-੧੨)*

(ਝ) ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ॥
ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ॥
ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ॥
ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ॥
ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥੧੫॥

*(ਸਲੋਕ ਮ:੧, ੧੪੧੧-੧੩)*

(ਞ) ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ॥
ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥
ਗੁਰ ਪਰਸਾਦੀ ਗੁਣ ਪਾਈਅਨ੍ਹਿ ਜਿਸ ਨੋ ਨਦਰਿ ਕਰੇਇ॥੧॥
ਮ: ੩॥ ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ॥
ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ॥੨॥

*(ਮਾਰੂ ਵਾਰ ਮ:੩, ੧੦੯੨-੧੪)*

(ਟ) ਆਪੁ ਪਛਾਣੈ ਸੋ ਸਭਿ ਗੁਣ ਜਾਣੈ॥ ਗੁਰ ਕੈ ਸਬਦਿ ਹਰਿ ਨਾਮੁ ਵਖਾਣੈ॥
ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ ਚੁਕਾਹਾ ਹੇ॥੮॥

*(ਮਾਰੂ ਵਾਰ ਮ:੩, ੧੦੫੬-੧੯)*

(ਠ) ਸੇ ਜਨ ਮਿਲੇ ਧੁਰਿ ਆਪਿ ਮਿਲਾਏ॥ ਸਾਚੀ ਬਾਣੀ ਸਬਦਿ ਸੁਹਾਏ॥
ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ ਗੁਣੀ ਸਮਾਹਾ ਹੇ॥

*(ਮਾਰੂ ਮ:੩, ੧੦੫੭-੧੦)*

(ਡ) ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ॥
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ॥੭੨॥

*(ਸਲੋਕ ਕਬੀਰ, ੧੩੬੮-੫)*

(ਢ) ਗੁਣ ਗਾਵਾ ਗੁਣ ਬੋਲੀ ਬਾਣੀ॥ ਗੁਰਮੁਖਿ ਹਰਿ ਗੁਣ ਆਖਿ ਵਖਾਣੀ॥੧॥
ਜਪਿ ਜਪਿ ਨਾਮੁ ਮਨਿ ਭਇਆ ਅਨੰਦਾ॥
ਸਤਿ ਸਤਿ ਸਤਿਗੁਰਿ ਨਾਮੁ ਦਿੜਾਇਆ ਰਸਿ ਗਾਏ ਗੁਣ ਪਰਮਾਨੰਦਾ॥੧॥ਰਹਾਉ॥
ਹਰਿ ਗੁਣ ਗਾਵੈ ਹਰਿ ਜਨ ਲੋਗਾ॥ ਵਡੈ ਭਾਗਿ ਪਾਏ ਹਰਿ ਨਿਰਜੋਗਾ॥੨॥
ਗੁਣ ਵਿਹੂਣ ਮਾਇਆ ਮਲੁ ਧਾਰੀ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ॥੩॥
ਸਰੀਰਿ ਸਰੋਵਰਿ ਗੁਣ ਪਰਗਟਿ ਕੀਏ॥ ਨਾਨਕ ਗੁਰਮੁਖਿ ਮਥਿ ਤਤੁ ਕਢੀਏ॥੪॥

*(ਆਸਾ ਮ:੪, ੩੬੭-੭)*

(ਣ) ਮਨ ਏਕੁ ਨ ਚੇਤਸਿ ਮੂੜ ਮਨਾ॥ ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ਰਹਾਉ॥

*(ਆਸਾ ਮ:੧, ੩੫੭-੧੪)*

(ਤ) ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥

*(ਜਪੁ, ੪-੧੫)*

(ਥ) ਸਤਿਗੁਰ ਤੇ ਗੁਣ ਊਪਜੈ ਕਾ ਪ੍ਰਭੁ ਮੇਲੈ ਸੋਇ॥
ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ॥੧॥

*(ਆਸਾ ਮ:੩, ੪੨੮-੧੯)*

(ਦ) ਗੁਣ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ॥
ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ॥੨॥

*(ਵਡਹੰਸ ਮ:੩, ੫੫੯-੩)*

(ਧ) ਹਰਿ ਗੁਣ ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ॥
ਨਾਨਕ ਗੁਰਮੁਖਿ ਹਰਿ ਗੁਣ ਰਵਹਿ ਗੁਣ ਮਹਿ ਰਹੈ ਸਮਾਇ॥੨॥

*(ਸੋਰਠਿ ਵਾਰ ਮ:੩, ੬੪੬-੧੬)*

(ਨ) ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ॥੨॥

*(ਸੂਹੀ ਮ:੩, ੭੫੫-੧੦)*

(ਪ) ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ॥
ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ॥
ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ॥੨॥

*(ਮਾਰੂ ਮ:੧, ੧੦੧੦-੬)*

(ਫ) ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ॥ ਅਵਗਣ ਛੋਡਿ ਗੁਣ ਮਾਹਿ ਸਮਾਏ॥
ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ॥੬॥

*(ਮਾਰੂ ਮ:੩, ੧੦੫੧-੧੨)*

(ਬ) ਤੇਰੇ ਗੁਣ ਕਹਾ ਮੈ ਕਹਣੁ ਨ ਜਾਈ॥ ਅੰਤ ਨ ਪਾਰਾ ਕੀਮਤਿ ਨਹੀ ਪਾਈ॥
ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ ਸਮਾਇਆ॥੫॥

*(ਮਾਰੂ ਮ:੩, ੧੦੬੭-੭)*

(ਭ) ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥
ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ॥੪॥

*(ਭੈਰਉ ਮ:੧, ੧੧੨੭-੨)*

## ਗੁਣਹੀਣ (੯੫੯)

(ੳ) ਹਰਿ ਜੀਉ ਆਪੇ ਬਖਸਿ ਮਿਲਾਇ॥
ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ॥੧॥ਰਹਾਉ॥
ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ॥
ਭਉਜਲੁ ਪਾਰਿ ਉਤਾਰਿਆਨੁ ਭਾਈ ਸਤਿਗੁਰ ਬੇੜੈ ਚਾੜਿ॥੨॥

*(ਸੋਰਠਿ ਮ:੩, ੬੩੮-੧੦)*

(ਅ) ਮੁੰਧੇ ਗੁਣਹੀਣੀ ਸੁਖੁ ਕੇਹਿ॥
ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ॥੧॥ਰਹਾਉ॥

*(ਸਿਰੀ ਮ:੧, ੫੬-੨)*

(ੲ) ਨੀਚੁ ਅਨਾਥੁ ਅਜਾਨੁ ਨਿਰਗੁਨੁ ਗੁਣਹੀਨੁ॥
ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ॥੪॥

*(ਬਿਲਾਵਲੁ ਮ:੫, ੮੧੪-੧੯)*

(ਸ) ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ॥
ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ॥
ਬਿਨੁ ਗੁਣ ਕਾਮਿ ਨਾ ਆਵਈ ਮਾਇਆ ਫੀਕਾ ਸਾਦੁ॥੬॥

*(ਸਿਰੀ ਮ:੧, ੬੧-੧੨)*

(ਹ) ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥੧॥

*(ਸਿਰੀ ਮ:੧, ੨੦-੧੦)*

## ਗੁਣ ਕਾ ਦਾਤਾ (੯੬੦)

ਹੋਰ ਦੇਖੋ, ਕ੍ਰਮ ਨੰ: ੯੬੨.

(ੳ) ਗੁਣ ਕਾ ਦਾਤਾ ਸਚਾ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਨਾਨਕ ਜਨੁ ਨਾਮੁ ਸਲਾਹੇ ਬਿਗਸੈ ਸੋ ਨਾਮੁ ਬੇਪਰਵਾਹਾ ਹੇ॥੧੬॥

*(ਮਾਰੂ ਮ:੩, ਸੋਹਲੇ, ੧੦੫੫-੮)*

(ਅ) ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ॥
ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ॥
ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ॥
ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ॥੩॥

*(ਗਉੜੀ ਬੈਰਾਗਣਿ ਮ: ੩, ੧੬੩-੧੨)*

(ੲ) ਸਤਿਗੁਰੁ ਪੂਰਾ ਸਾਚੁ ਦ੍ਰਿੜਾਏ॥ ਸਚੈ ਸਬਦਿ ਸਦਾ ਗੁਣ ਗਾਏ॥
ਗੁਣਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ॥੭॥

*(ਮਾਰੂ ਮ:੩, ੧੦੫੫-੧੭)*

## ਗੁਣਕਾਰੀ (੯੬੧)

(ੳ) ਆਪੇ ਗੁਣ ਆਪੇ ਗੁਣਕਾਰੀ॥

*(ਗਉੜੀ ਸੁਖਮਨੀ ਮ: ੫, ੨੮੫-੭)*

(ਅ) ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ॥

*(ਗੂਜਰੀ ਵਾਰ ਮ:੪, ੫੮੬-੫)*

(ੲ) ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ॥
ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ॥੫॥

*(ਧਨਾਸਰੀ ਮ:੧, ਛੰਤ, ੬੮੯-੧੮)*

(ਸ) ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ॥੯॥
ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ॥੧੦॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੦੭-੧੮)*

(ਹ) ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ॥੧੪॥

*(ਰਾਮਕਲੀ ਮ:੧, ੯੦੮-੭)*

(ਕ) ਆਪਿ ਉਪਾਏ ਆਪਿ ਖਪਾਏ॥ ਆਪੇ ਸਿਰਿ ਸਿਰਿ ਧੰਧੈ ਲਾਏ॥
ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ॥੨॥

*(ਮਾਰੂ ਸੋਲਹੇ ਮ:੧, ੧੦੨੦-੧੨)*

(ਖ) ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ ਸੇਵਾ ਸੁਰਤਿ ਬੀਚਾਰੀ॥
ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ ਗੁਣਕਾਰੀ॥੧॥

*(ਸਾਰੰਗ ਮ:੪, ੧੧੯੮-੧੫)*

(ਗ) ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ॥
ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ॥
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ॥

*(ਸਵਯੇ ਸ੍ਰੀ ਮੁਖਬਾਕ੍ਯ ਮ:੫, ੧੩੮੮-੧੯)*

(ਘ) ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ॥
ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ॥
ਹੀਰੈ ਹੀਰੁ ਮਿਲਿ ਬੇਧਿਆ ਰੰਗ ਚਲੂਲੈ ਨਾਇ॥੧॥
ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ॥
ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ॥੧॥ਰਹਾਉ॥

*(ਸਿਰੀ ਮ:੪, ੪੦-੧੨)*

## ਗੁਣਦਾਤਾ (੯੬੨)

(ੳ) ਹਰਿ ਆਪੇ ਮੇਲੇ ਸੇਵ ਕਰਾਏ॥ ਗੁਰ ਕੈ ਸਬਦਿ ਭਾਉ ਦੂਜਾ ਜਾਏ॥
ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ॥੧॥

*(ਮਾਝ ਮ:੩, ੧੨੬-੧੪)*

(ਅ) ਆਪੇ ਗੁਣਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ॥
ਨਾਨਕ ਸਦ ਬਲਿਹਾਰੀ ਸਚੇ ਵਿਟਹੁ ਆਪੇ ਕਰੇ ਕਰਾਏ॥੪॥

*(ਗਉੜੀ ਮ:੩, ੨੪੬-੧੦)*

(ੲ) ਵਾਹੁ ਵਾਹੁ ਤਿਸ ਨੋ ਆਖੀਐ ਜਿ ਸਚਾ ਗਹਿਰ ਗੰਭੀਰੁ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ॥

*(ਗੂਜਰੀ ਵਾਰ ਮ:੩, ੫੧੪-੧੯)*

(ਸ) ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ॥
ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ॥
ਤੂ ਗੁਣਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣੇ॥੧॥

*(ਸੋਰਠਿ ਮ:੩, ੬੦੧-੧੦)*

(ਹ) ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ॥੧੪॥
ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ॥੧੫॥

*(ਰਾਮਕਲੀ ਮ:੩, ੯੦੮-੨)*

(ਕ) ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਗੁਰ ਪਰਸਾਦੀ ਮੰਨਿ ਵਸਾਈ॥
ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ॥੯॥

*(ਮਾਰੂ ਮ:੩, ੧੦੫੩-੧੭)*

*(ਹੋਰ ਦੇਖੋ ਕ੍ਰਮ ਨ: ੯੬੦)*

## ਗੁਣ ਨਿਧਾਨ (੯੬੩)

ਨੇਕੀਆਂ ਦਾ ਖ਼ਜ਼ਾਨਾ, ਉਤਕ੍ਰਿਸ਼ਟਾਈਆਂ ਦਾ ਖ਼ਜ਼ਾਨਾ, ਖ਼ੂਬੀਆਂ ਦਾ ਮਜੱਸਮਾ। ਕੇਵਲ ਵਾਹਿਗੁਰੂ ਹੀ ਐਸੀਆਂ ਨੇਕੀਆਂ ਦਾ ਸਾਂਈ ਹੈ।

(ੳ) ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ॥੨॥

*(ਸੋਰਠਿ ਮ:੫, ੬੧੭-੪)*

(ਅ) ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ॥
ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ॥੧॥

*(ਸੋਰਠਿ ਮ:੫, ੬੧੭-੧੬)*

(ੲ) ਸਗਲ ਪਰਾਛਤ ਲਾਥੇ॥ ਮਿਲਿ ਸਾਧਸੰਗਤਿ ਕੈ ਸਾਥੇ॥
ਗੁਣ ਨਿਧਾਨ ਹਰਿ ਨਾਮਾ॥ ਜਪਿ ਪੂਰਨ ਹੋਏ ਕਾਮਾ॥੩॥

*(ਸੋਰਠਿ ਮ:੫, ੬੨੧-੧੫)*

(ਸ) ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ॥
ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ॥੩॥

*(ਸੂਹੀ ਮ:੫, ੭੮੨-੭)*

(ਹ) ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ॥
ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ॥

*(ਸੂਹੀ ਮ:੫, ੭੮੪-੭)*

(ਕ) ਕਹੁ ਨਾਨਕ ਜੋ ਜਨੁ ਪ੍ਰਭ ਭਾਇਆ॥ ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ॥੪॥

*(ਬਿਲਾਵਲੁ ਮ:੫, ੮੦੫-੧੧)*

(ਖ) ਗੁਣ ਨਿਧਾਨ ਕਿਛੁ ਕੀਮ ਨ ਪਾਈ॥ ਘਟਿ ਘਟਿ ਪੂਰਿ ਰਹਿਓ ਸਭ ਠਾਈ॥
ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣਿ ਤੇਰੇ ਜੋ ਦਾਸਾ ਹੇ॥੧੫॥

*(ਸੋਲਹੇ ਮਾਰੂ ਮ:੫, ੧੦੭੩-੧੩)*

(ਗ) ਗੁਣ ਨਿਧਾਨ ਤੇਰਾ ਅੰਤੁ ਨ ਪਾਇਆ॥ ਸਾਚ ਸਬਦਿ ਤੁਝ ਮਾਹਿ ਸਮਾਇਆ॥
ਆਵਾ ਗਉਣੁ ਤੁਧੁ ਆਪਿ ਰਚਾਇਆ॥ ਸੇਈ ਭਗਤ ਜਿਨ ਸਚਿ ਚਿਤੁ ਲਾਇਆ॥੨॥

*(ਪ੍ਰਭਾਤੀ ਮ:੧, ੧੩੪੨-੧੬)*

(ਘ) ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ॥
ਕਰਣ ਕਾਰਣ ਸਮਰਥਹ ਦਾਨੁ ਦਾਨੁ ਦੇਤ ਪ੍ਰਭੁ ਪੂਰਨਹ॥
ਨਿਰਾਸ ਆਸ ਕਰਣੰ ਸਗਲ ਅਰਥ ਆਲਯਹ॥
ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ॥

*(ਸਲੋਕ ਮ:੫, ੧੩੫੭-੧੬)*

(ਙ) ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ॥੩॥

*(ਸਿਰੀ ਮ:੩, ੩੨-੯)*

(ਚ) ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ॥
ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ॥੪॥

*(ਬਿਲਾਵਲੁ ਮ:੫, ੮੦੮-੧੯)*

(ਛ) ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ॥ ਹਉਮੈ ਮੇਰਾ ਠਾਕਿ ਰਹਾਏ॥
ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ॥੧੦॥

*(ਮਾਰੂ ਮ:੩, ਸੋਹਲੇ, ੧੦੫੨-੧੮)*

## ਗੁਣਵੰਤ/ਗੁਣਵੰਤੀ (੯੬੪)

(ੳ) ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ॥
ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ॥

*(ਗਉੜੀ ਛੰਤ, ਮ:੫, ੨੪੨-੧੨)*

(ਅ) ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥

ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ॥

*(ਗਉੜੀ ਬੈਰਾਗਣਿ ਮ:੪, ੧੬੭-੬)*

(ੲ) ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥
ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ॥੧॥ਰਹਾਉ॥

*(ਗਉੜੀ ਬੈਰਾਗਣਿ ਮ:੪, ੧੬੭-੧੪)*

(ਸ) ਤੂ ਪਿਰੁ ਗਣੁਵੰਤਾ ਹਉ ਅਉਗੁਣਿਆਰਾ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ॥੫॥

*(ਵਡਹੰਸ ਮ:੪, ੫੬੧-੮)*

(ਹ) ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

*(ਜਪੁ, ੨-੧੫)*

(ਕ) ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥੧॥

*(ਆਸਾ ਵਾਰ ਮ:੧, ੪੬੬-੪)*

(ਖ) ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ॥
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰੁ ਕੂਰਿ॥
ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ॥੧॥

*(ਸਿਰੀ ਮ:੧, ੧੭-੧੦)*

(ਗ) ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ॥
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ॥
ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ॥
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ॥੧॥

*(ਸਿਰੀ ਮ;੩, ੩੬-੧੯)*

(ਘ) ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ॥
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ॥
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ॥੭॥

*(ਸਿਰੀ ਮ:੩, ੬੮-੧੪)*

(ਙ) ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥
ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥੨॥

*(ਮਾਝ ਮ:੫, ੯੭-੧੭)*

(ਚ) ਕਾਮਣਿ ਗੁਣਵੰਤੀ ਹਰਿ ਪਾਏ॥ ਭੈ ਭਾਇ ਸੀਗਾਰੁ ਬਣਾਏ॥
ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ॥੪॥

*(ਮਾਝ ਮ:੩, ੧੨੩-੪)*

(ਛ) ਰਸਨਾ ਗੁਣਵੰਤੀ ਗੁਣ ਗਾਵੈ॥ ਨਾਮੁ ਸਲਾਹੇ ਸਚੇ ਭਾਵੈ॥
ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ॥੬॥

*(ਮਾਝ ਮ:੪, ੧੩੦-੬)*

(ਜ) ਕਿਰਪਾ ਤੇ ਹਰਿ ਮਨਿ ਵਸੈ ਭੇਟੈ ਗੁਰੁ ਸੂਰਾ॥
ਗੁਣਵੰਤੀ ਸਾਲਾਹਿਆ ਸਦਾ ਥਿਰੁ ਨਿਹਚਲੁ ਹਰਿ ਪੂਰਾ॥੭॥

*(ਗੂਜਰੀ ਵਾਰ ਮ:੩, ੫੧੧-੭)*

(ਝ) ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥

*(ਵਡਹੰਸ ਮ:੧, ੫੫੭-੮)*

(ਞ) ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ॥
ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ॥੩॥

*(ਵਡਹੰਸ ਮ:੩, ੫੫੯-੧੦)*

(ਟ) ਮੈ ਅਵਗਣ ਭਰਪੂਰਿ ਸਰੀਰੇ॥
ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ॥੨॥
ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ॥
ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ॥੩॥

*(ਵਡਹੰਸ ਮ:੪, ੫੬੧-੧)*

(ਠ) ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ॥
ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ॥੪॥

*(ਸੂਹੀ ਮ:੧, ਛੰਤ, ੭੬੪-੨)*

(ਡ) ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ॥
ਨਾਨਕ ਕੀ ਧਰ ਤੂਹੈ ਠਾਕੁਰ ਤੂ ਨਾਨਕ ਕਾ ਮਾਣਾ॥੩॥

*(ਸੂਹੀ ਮ:੫, ਛੰਤ, ੭੭੯-੧੮)*

(ਢ) ਗੁਣਵੰਤੀ ਗੁਣ ਸਾਰੇ ਨੀਤ॥ ਨਾਨਕ ਗੁਰਮਤਿ ਮਿਲੀਐ ਮੀਤ॥੧੭॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੨-੧)*

(ਣ) ਦੁਰਮਿਤ ਖੋਟੀ ਖੋਟੁ ਕਮਾਵੈ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ॥
ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮਿਲਿ ਮਿਲਾਈ ਹੇ॥੭॥

*(ਮਾਰੂ ਮ:੩, ਸੋਲਹੇ, ੧੦੪੭-੯)*

(ਤ) ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ॥
ਅੰਤਰਿ ਤੇਰੇ ਹਰਿ ਵਸੈ ਗੁਰਮੁਖਿ ਸਦਾ ਹਜੂਰਿ॥

ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ॥
ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ॥੧॥

*(ਮਲਾਰ ਵਾਰ ਮ:੩, ੧੨੮੩-੧੮)*

(ਥ) ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ॥
ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ॥

*(ਸਿਰੀ ਮ:੫, ੪੯-੨)*

(ਦ) ਗੁਣਵੰਤੀਆ ਗੁਣ ਸਾਰਹਿ ਅਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ॥
ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ॥੧॥

*(ਵਡਹੰਸੁ ਮ:੩, ੫੮੨-੧੫)*

(ਧ) ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ॥੧॥

*(ਰਾਮਕਲੀ ਵਾਰਮ:੫, ੯੬੨-੧੯)*

## ਗੁਣ ਵਾਸਲਾ (੯੬੫)

ਨੇਕੀਆਂ ਦਾ ਬਰਤਨ, ਸੁਗੰਧੀ ਦੇਣ ਵਾਲਾ ਬਰਤਨ ਐਸਾ ਬਰਤਨ ਜਿਸ ਵਿਚ ਸੁਗੰਧੀ ਦਾ ਭੰਡਾਰਾ ਹੋਵੇ।

(ੳ) ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥

*(ਸੂਹੀ ਮ:੧, ਛੰਤ, ੭੬੫-੧੯)*

## ਗੁਪਤ ਪਰਗਟ (੯੬੬)

(ੳ) ਕੋਟਿ ਦੇਵੀ ਜਾ ਕਉ ਸੇਵਹਿ ਲਖਿਮੀ ਅਨਿਕ ਭਾਤਿ॥
ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ॥

*(ਆਸਾ ਮ:੫, ਛੰਤ, ੪੫੫-੧੯)*

(ਅ) ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ॥
ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ॥
ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ॥
ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ॥੩॥

*(ਆਸਾ ਮ:੫, ਛੰਤ, ੪੫੯-੧੨)*

(ੲ) ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ॥
ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ॥ਰਹਾਉ॥
ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ॥

ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ॥੨॥

*(ਜੈਤਸਰੀ ਮ:੪, ੬੯੬-੮)*

(ਸ) ਆਪ ਹੀ ਗੁਪਤ ਆਪਿ ਪਰਗਟਨਾ॥ ਆਪ ਹੀ ਘਟਿ ਘਟਿ ਆਪਿ ਅਲਿਪਨਾ॥੩॥

*(ਬਿਲਾਵਲੁ ਮ:੫, ੮੦੩-੧੬)*

(ਹ) ਦੇਹੀ ਗੁਪਤ ਬਿਦੇਹੀ ਦੀਸੈ॥ ਸਗਲੇ ਸਾਜਿ ਕਰਤ ਜਗਦੀਸੈ॥
ਠਗਣਹਾਰ ਅਣਠਗਦਾ ਠਾਗੈ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ॥੩॥

*(ਰਾਮਕਲੀ ਮ:੫, ੯੦੦-੪)*

(ਕ) ਹੁਕਮੁ ਚਲਾਇ ਰਹਿਆ ਭਰਪੂਰੇ॥ ਕਿਸੁ ਨੇੜੈ ਕਿਸੁ ਆਖਾਂ ਦੂਰੇ॥
ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ॥੨॥

*(ਮਾਰੂ ਮ:੧, ੧੦੪੨-੧੬)*

(ਖ) ਸਿਮਰਹਿ ਥੂਲ ਸੂਖਮ ਸਭਿ ਜੰਤਾ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ॥
ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ॥੫॥

*(ਮਾਰੂ ਮ:੫, ਸੋਲਹੇ, ੧੦੭੯-੫)*

(ਗ) ਬਿਖੁ ਠਗਉਰੀ ਖਾਇ ਮੂਠੋ ਚਿਤਿ ਨ ਸਿਰਜਨਹਾਰ॥
ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ॥੩॥

*(ਸਾਰੰਗ ਮ:੫, ੧੨੨੯-੫)*

(ਘ) ਅਨਿਕ ਮਾਇਆ ਜਾ ਕੀ ਲਖੀ ਨ ਜਾਇ॥
ਅਨਿਕ ਕਲਾ ਖੇਲੈ ਹਰਿ ਰਾਇ॥ ਅਨਿਕ ਧੁਨਿਤ ਲਲਿਤ ਸੰਗੀਤ॥
ਅਨਿਕ ਗੁਪਤ ਪ੍ਰਗਟੇ ਤਹ ਚੀਤ॥੧੦॥

*(ਸਾਰੰਗ ਮ:੫, ੧੨੩੬-੯)*

(ਙ) ਵਿਰਲੇ ਕਉ ਗੁਰਿ ਸਬਦ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥੧੫॥

*(ਮਾਰੂ ਮ:੧, ਸੋਲਹੇ, ੧੦੩੬-੭)*

(ਚ) ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ॥
ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ॥੨॥

*(ਆਸਾ ਕਬੀਰ, ੪੮੩-੧੫)*

(ਛ) ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ॥
ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ॥੪॥

*(ਵਡਹੰਸੁ ਮ:੫, ਛੰਤ, ੫੭੮-੪)*

(ਜ) ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ॥ ਕਵਨੁ ਸੁ ਅੰਤਰਿ ਬਾਹਰਿ ਜੁਗਤਾ॥
ਕਵਨੁ ਸੁ ਆਵੈ ਕਵਨ ਸੁ ਜਾਇ॥ ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ॥੧੨॥
ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ॥ ਅੰਤਰਿ ਬਾਹਰਿ ਸਬਦਿ ਸੁ ਜੁਗਤਾ॥
ਮਨਮੁਖਿ ਬਿਨਸੈ ਆਵੈ ਜਾਇ॥ ਨਾਨਕ ਗੁਰਮੁਖਿ ਸਾਚਿ ਸਮਾਇ॥੧੩॥

*(ਰਾਮਕਲੀ ਮ:੧,ਸਿਧ ਗੋਸਟਿ, ੯੩੯-੧੦)*

(ਝ) ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥
ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੧੬)*

(ਞ) ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧੂਕਾਰੋ॥
ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ॥੨॥

*(ਸਾਰੰਗ ਮ:੫, ੧੨੧੫-੩)*

(ਟ) ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥੨॥

*(ਪ੍ਰਭਾਤੀ ਮ:੩, ੧੩੩੪-੧੪)*

(ਠ) ਕਲੀ ਕਾਲ ਮਹਿ ਰਵਿਆ ਰਾਮੁ॥
ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ॥੧॥ਰਹਾਉ॥

*(ਪ੍ਰਭਾਤੀ ਮ:੩, ੧੩੩੪-੧੩)*

(ਡ) ਨਉ ਸਰ ਸੁਭਰ ਦਸਵੈ ਪੂਰੇ॥ ਤਹ ਅਨਹਤ ਸੁੰਨ ਵਜਾਵਹਿ ਤੂਰੇ॥
ਸਾਚੈ ਰਾਚੇ ਦੇਖਿ ਹਜੂਰੇ॥ ਘਟਿ ਘਟਿ ਸਾਚੁ ਰਹਿਆ ਭਰਪੂਰੇ॥
ਗੁਪਤੀ ਬਾਣੀ ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਸੋਇ॥੫੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੯)*

(ਢ) ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ॥੩॥

*(ਸਿਰੀ ਮ:੧, ੫੭-੯)*

(ਣ) ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ॥
ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ॥੫॥
ਅੰਤਰਿ ਜੋਤਿ ਪਰਗਟੁ ਪਾਸਾਰਾ॥ ਗੁਰ ਸਾਖੀ ਮਿਟਿਆ ਅੰਧਿਆਰਾ॥
ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ॥੬॥

*(ਮਾਝ ਮ:੩, ੧੨੬-੯)*

(ਤ) ਤੂੰ ਠਾਕੁਰੁ ਸੇਵਕੁ ਫੁਨਿ ਆਪੇ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ॥
ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ॥੪॥

*(ਮਾਝ ਮ:੫, ੧੦੨-੧੮)*

(ਥ) ਸਭ ਏਕਾ ਜੋਤਿ ਜਾਣੈ ਜੇ ਕੋਈ॥ ਸਤਿਗੁਰੁ ਸੇਵਿਐ ਪਰਗਟੁ ਹੋਈ॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ॥੨॥

*(ਮਾਝ ਮ:੩, ੧੨੦-੧੧)*

(ਦ) ਇਸੁ ਗੁਫਾ ਮਹਿ ਅਖੁਟ ਭੰਡਾਰਾ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ॥
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ॥੧॥

*(ਮਾਝ ਮ:੩, ੧੨੪-੫)*

(ਧ) ਗੁਪਤੁ ਪਰਗਟੁ ਤੂੰ ਸਭਨੀ ਥਾਈ॥ ਗੁਰ ਪਰਸਾਦੀ ਮਿਲਿ ਸੋਝੀ ਪਾਈ॥
ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ॥੮॥

*(ਮਾਝ ਮ:੩, ੧੨੪-੧੬)*

(ਨ) ਸਹਜਿ ਭਵੈ ਪ੍ਰਭੁ ਸਭਨੀ ਥਾਈ॥ ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ॥
ਆਪੇ ਸੁਤਿਆ ਦੇਇ ਜਗਾਈ॥੨॥

*(ਗਉੜੀ ਗੁਆਰੇਰੀ ਮ:੩, ੧੬੦-੧੨)*

(ਪ) ਆਪੇ ਪੇਡੁ ਬਿਸਥਾਰੀ ਸਾਖ॥ ਅਪਨੀ ਖੇਤੀ ਆਪੇ ਰਾਖ॥੧॥
ਜਤ ਕਤ ਪੇਖਉ ਏਕੈ ਓਹੀ॥ ਘਟ ਘਟਿ ਅੰਤਰਿ ਆਪੇ ਸੋਈ॥੧॥ਰਹਾਉ॥
ਆਪੇ ਸੂਰੁ ਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ॥੨॥
ਸਰਗੁਣ ਨਿਰਗੁਣ ਥਾਪੈ ਨਾਉ॥ ਦੁਹ ਮਿਲਿ ਏਕੈ ਕੀਨੋ ਠਾਉ॥੩॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥ ਅਨਦ ਰੂਪੁ ਸਭੁ ਨੈਨ ਅਲੋਇਆ॥੪॥

*(ਆਸਾ ਮ:੫, ੩੮੭-੧੬)*

(ਫ) ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥੩॥

*(ਆਸਾ ਧੰਨਾ, ੪੮੮-੫)*

(ਬ) ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ॥ ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ॥
ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ॥
ਬੈਠਾ ਤਾੜੀ ਲਾਇ ਆਪਿ ਸਭ ਦੂ ਹੀ ਬਾਹਰਿ॥
ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ॥੧੮॥

*(ਬਿਹਾਗੜਾ ਵਾਰ ਮ:੪, ੫੫੫-੧੬)*

(ਭ) ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ॥
ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ॥
ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ॥੪॥

*(ਸੋਰਠਿ ਮ:੪, ੬੦੫-੬)*

(ਮ) ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ॥੨॥

*(ਸੋਰਠਿ ਮ:੪, ੬੦੭-੫)*

(ਯ) ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ॥੨॥

*(ਜੈਤਸਰੀ ਮ:੪, ੬੯੭-੧੨)*

(ਰ) ਅਮਾਵਸਿਆ ਚੰਦੁ ਗੁਪਤੁ ਗੈਣਾਰਿ॥ ਬੂਝਹੁ ਗਿਆਨੀ ਸਬਦੁ ਬੀਚਾਰਿ॥

ਸਸੀਅਰੁ ਗਗਨਿ ਜੋਤਿ ਤਿਹੁ ਲੋਈ॥ ਕਰਿ ਕਰਿ ਵੇਖੈ ਕਰਤਾ ਸੋਈ॥
ਗੁਰ ਤੇ ਦੀਸੈ ਸੋ ਤਿਸ ਹੀ ਮਾਹਿ॥ ਮਨਮੁਖਿ ਭੂਲੇ ਆਵਹਿ ਜਾਹਿ॥੧੯॥

*(ਬਿਲਾਵਲ ਮ:੧, ਥਿਤੀ, ੮੪੦-੧੫)*

(ਲ) ਤਾ ਕਾ ਅੰਤੁ ਨ ਪਾਰਾਵਾਰੁ॥ ਆਪੇ ਗੁਪਤੁ ਆਪੇ ਪਾਸਾਰੁ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ॥ ਕਹਨੁ ਨ ਜਾਈ ਨਾਨਕ ਬਿਸਮਾਦੁ॥੪॥

*(ਰਾਮਕਲੀ ਮ:੫, ੮੯੯-੭)*

(ਵ) ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥

*(ਰਾਮਕਲੀ ਮ:੩, ਅਨੰਦੁ, ੯੨੨-੧੧)*

(ੜ) ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ॥
ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ॥

*(ਰਾਮਕਲੀ ਵਾਰ ਮ:੩, ੯੫੪-੭)*

(ੳੳ) ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥
ਬਜਰ ਕਪਾਟ ਨ ਖੁਲਨੀ ਗੁਰਿ ਸਬਦਿ ਖੁਲੀਜੈ॥

*(ਰਾਮਕਲੀ ਵਾਰ ਮ:੩, ੯੫੪-੧੨)*

(ੳਅ) ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ॥
ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ॥
ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ॥
ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ॥
ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ॥੧੬॥

*(ਰਾਮਕਲੀ ਵਾਰ ਮ:੩, ੯੫੫-੧)*

(ੳੲ) ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ॥
ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ॥੧॥

*(ਮਾਰੂ ਮ:੫, ੧੦੦੧-੧੪)*

(ੳਸ) ਜਿਸੁ ਬਖਸੇ ਤਿਸੁ ਦੇ ਵਡਿਆਈ॥ ਸਭਸੈ ਦਾਤਾ ਤਿਲੁ ਨ ਤਮਾਈ॥
ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੨੨-੪)*

(ੳਹ) ਜਗਤੁ ਉਪਾਇ ਖੇਲੁ ਰਚਾਇਆ॥ ਪਵਣੈ ਪਾਣੀ ਅਗਨੀ ਜੀਉ ਪਾਇਆ॥
ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥੪॥

*(ਮਾਰੂ ਮ:੧, ਸੋਹਲੇ, ੧੦੩੧-੯)*

(ੳਕ) ਸੇ ਵਡਭਾਗੀ ਜਿਨੀ ਏਕੋ ਜਾਤਾ॥ ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ॥
ਇਕ ਥੈ ਗੁਪਤੁ ਪਰਗਟੁ ਹੈ ਆਪੇ ਗੁਰਮੁਖਿ ਭ੍ਰਮੁ ਭਉ ਜਾਈ ਹੇ॥੧੫॥

*(ਮਾਰੂ ਮ:੩, ਸੋਲਹੇ, ੧੦੪੭-੧੯)*

(ੳਖ) ਆਪੇ ਕਰਤਾ ਸਭੁ ਜਿਸੁ ਕਰਣਾ॥ ਜੀਅ ਜੰਤ ਸਭਿ ਤੇਰੀ ਸਰਣਾ॥
ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ॥੧॥

*(ਮਾਰੂ ਮ:੩, ਸੋਲਹੇ, ੧੦੫੨-੭)*

## ਗੁਫਾ (੯੬੭)

ਕੰਦਰਾ, ਭੋਰਾ, ਤਹਿਖਾਨਾ, ਪਹਾੜ ਦੀ ਖੋਹ, ਅੰਤਹਕਰਣ, ਦੇਹ, ਸ਼ਰੀਰ। ਇਸ ਪ੍ਰਕਰਣ ਦੁਆਰਾ ਸ਼ਰੀਰ ਪਰਥਾਇ ਗੁਫਾ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਕਈ ਥਾਈਂ 'ਸਹਜ ਗੁਫਾ' ਸ਼ਬਦ ਦੀ ਵਰਤੋਂ ਭੀ ਕੀਤੀ ਗਈ ਹੈ।

(ੳ) ਅਨਹਦੁ ਵਾਜੈ ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ॥੧॥

*(ਮਾਝ ਮ:੫, ੯੭-੧੦)*

(ਅ) ਇਸੁ ਗੁਫਾ ਮਹਿ ਅਖੁਟ ਭੰਡਾਰਾ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ॥
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ॥੧॥

*(ਮਾਝ ਮ:੩ ੧੨੪-੫)*

(ੲ) ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ॥ ਪੂਰੈ ਗੁਰਿ ਹਉਮੈ ਭਰਮੁ ਚੁਕਾਇਆ॥
ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ॥੩॥

*(ਮਾਝ ਮ:੩, ੧੨੬-੧੮)*

(ਸ) ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ॥
ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ॥

*(ਮਾਝ ਮ:੧ ,੧੩੯-੧੦)*

(ਹ) ਜੈਸਾ ਘਰਿ ਬਾਹਰਿ ਸੋ ਤੈਸਾ॥ ਬੈਸਿ ਗੁਫਾ ਮਹਿ ਆਖਉ ਕੈਸਾ॥
ਸਾਗਰਿ ਡੂਗਰਿ ਨਿਰਭਉ ਐਸਾ॥੪॥

*(ਗਉੜੀ ਗੁਆਰੇਰੀ ਮ: ੧, ੨੨੧-੧੫)*

(ਕ) ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ॥੧॥

*(ਗਉੜੀ ਕਬੀਰ, ੩੩੪-੧੬)*

(ਖ) ਸਹਜ ਗੁਫਾ ਮਹਿ ਆਸਣੁ ਬਾਧਿਆ॥ ਜੋਤਿ ਸਰੂਪ ਅਨਾਹਦੁ ਵਾਜਿਆ॥
ਮਹਾ ਅਨੰਦੁ ਗੁਰ ਸਬਦੁ ਵੀਚਾਰੁ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥੩॥

*(ਆਸਾ ਮ:੫, ੩੭੦-੧੫)*

(ਗ) ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥
ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ ਤਹ ਹਰਖ ਨ ਸੋਗ ਨ ਜਨਮ ਨ ਮਰਤ॥੩॥

*(ਰਾਮਕਲੀ ਮ:੫, ੮੯੪-੧)*

(ਘ) ਅਲਿਪਤ ਗੁਫਾ ਮਹਿ ਰਹਹਿ ਨਿਰਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਪਰ ਘਰ ਜਾਇ ਨ ਮਨੁ ਡੋਲਾਏ॥ ਸਹਜ ਨਿਰੰਤਰਿ ਰਹਉ ਸਮਾਏ॥੫॥

*(ਰਾਮਕਲੀ ਮ:੧, ੯੦੪-੫)*

(ਙ) ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥
ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥
ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥

*(ਰਾਮਕਲੀ ਮ:੩, ਅਨੰਦੁ, ੯੨੨-੧੧)*

(ਚ) ਸੁੰਨ ਨਿਰੰਤਰਿ ਦੀਜੈ ਬੰਧੁ॥ ਉਡੈ ਨ ਹੰਸਾ ਪੜੈ ਨ ਕੰਧੁ॥
ਸਹਜ ਗੁਫਾ ਘਰੁ ਜਾਣੈ ਸਾਚਾ॥ ਨਾਨਕ ਸਾਚੇ ਭਾਵੈ ਸਾਚਾ॥੧੬॥

*(ਰਾਮਕਲੀ ਮ: ੧, ਸਿਧ ਗੋਸਟਿ, ੯੩੯-੧੫)*

(ਛ) ਭੀਤਰਿ ਕੋਟ ਗੁਫਾ ਘਰ ਜਾਈ॥ ਨਉ ਘਰ ਥਾਪੇ ਹੁਕਮਿ ਰਜਾਈ॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥੩॥

*(ਮਾਰੂ ਮ: ੧, ੧੦੩੩-੧੧)*

(ਜ) ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ॥
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ॥੨॥

*(ਮਾਰੂ ਕਬੀਰ, ੧੧੦੩-੨)*

## ਗੁਮਰਾਹ ਹੋਣਾ (੯੬੮)

'ਗੁਮਰਾਹ' ਫਾਰਸੀ ਭਾਸ਼ਾ ਦਾ ਸ਼ਬਦ ਹੈ ,ਜਿਸ ਤੋਂ ਭਾਵ ਜੀਵਨ ਸੇਧ ਤੋਂ ਖੁੰਜਿਆ ਹੋਇਆ, ਕੁਰਾਹੀਆ, ਭਟਕਿਆ ਹੋਇਆ, ਬੇ-ਦੀਨ ਹੈ।ਹੋਰ ਦੇਖੋ ਕ੍ਰਮ ਨ: ੨.

(ੳ) ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥

*(ਆਸਾ ਮ: ੧, ੪੧੭-੧੮)*

## ਗੁਮਾਨ ਕਰਨਾ ( ੯੬੯)

ਵਹਿਮ ਕਰਨਾ, ਸ਼ਕੀ ਸੁਭਾਅ ਵਾਲੇ ਹੋਣਾ, ਸੰਸਾ ਕਰਨਾ, ਖਿਆਲ ਦਾ ਉਤਪੰਨ ਹੋਣਾ, ਘੁਮੰਡ ਕਰਨਾ। ਇਥੇ ਗੁਮਾਨ ਦਾ ਭਾਵ ਅਭਿਮਾਨ ਹੈ।

(ੳ) ਬਿਸਟਾ ਅਸਤ ਰਕਤੁ ਪਰੇਟੇ ਰਾਮ॥ ਇਸੁ ਊਪਰਿ ਲੇ ਰਾਖਿਓ ਗੁਮਾਨ॥੩॥

*(ਆਸਾ ਮ:੫, ੩੭੪-੧੬)*

(ਅ) ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ॥
ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ॥੨॥

*(ਸਾਰਗ ਮ:੫, ੧੨੦੩-੧)*

(ਣ) ਜਬ ਇਹੁ ਮਨ ਮਹਿ ਕਰਤ ਗੁਮਾਨਾ॥ ਤਬ ਇਹੁ ਬਾਵਰੁ ਫਿਰਤ ਬਿਗਾਨਾ॥
ਜਬ ਇਹੁ ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ ਘਟਿ ਘਟਿ ਚੀਨਾ॥੧॥

(ਗਉੜੀ ਮ:੫, ੨੩੫-੧੦)

(ਤ) ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ॥
ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ॥੧॥

(ਬਿਲਾਵਲ ਮ:੩, ੭੯੭-੧੫)

(ਥ) ਕਿਆ ਖੇਤੀ ਕਿਆ ਲੇਵਾ ਦੇਈ ਪਰਪੰਚ ਝੂਠੁ ਗੁਮਾਨਾ॥
ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ॥੨॥

(ਬਿਲਾਵਲੁ ਕਬੀਰ, ੮੫੭-੫)

(ਦ) ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ॥
ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥੨॥

(ਮਾਰੂ ਮ:੫, ੧੦੦੩-੩)

(ਧ) ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥੪॥

(ਗਉੜੀ ਮ: ੨੧੬-੮)

(ਨ) ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ॥੨॥
ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ॥੩॥
ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ॥੪॥

(ਗਉੜੀ ਮ:੫, ੨੪੨-੭)

(ਪ) ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥

(ਰਾਮਕਲੀ ਕਬੀਰ, ੯੬੯-੧੫)

(ਫ) ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ॥੩॥

(ਰਾਮਕਲੀ ਕਬੀਰ, ੯੬੯-੧੪)

(ਬ) ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ॥
ਚਲਦਿਆ ਨਾਲਿ ਨ ਚਲਈ ਖਿਨ ਜਾਈ ਬਿਲਾਮੀ॥

(ਮਾਰੂ ਵਾਰ ਮ: ੫, ੧੦੯੯-੮)

(ਭ) ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ॥
ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ॥

(ਗਉੜੀ ਵਾਰ ਮ: ੪, ੩੧੬-੯)

(ਜ) ਮਨ ਰੇ ਹਉਮੈ ਛੋਡਿ ਗੁਮਾਨੁ॥ ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ॥੧॥ ਰਹਾਉ॥

*(ਸਿਰੀ ਮ: ੧, ੨੧-੯)*

(ਝ) ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥
ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥
ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ॥੧॥

*(ਸਿਰੀ ਮ:੩, ੩੨-੧੨)*

(ਞ) ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ॥ ਕਿਆ ਥੋੜੜੀ ਬਾਤ ਗੁਮਾਨੁ॥੧॥ਰਹਾਉ॥

*(ਸਿਰੀ ਮ:੫, ੫੦-੧੧)*

(ਟ) ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥

*(ਸਿਰੀ ਮ:੧, ੬੧-੨)*

(ਠ) ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ॥੪॥

*(ਸਿਰੀ ਮ:੧, ੬੨-੯)*

(ਡ) ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥

*(ਬਾਰਹਮਾਹਾ ਮਾਂਝ ਮ:੫, ੧੩੫-੧੮)*

(ਢ) ਮਨ ਕਾਮਨਾ ਤੀਰਥ ਦੇਹ ਛੁਟੈ॥ ਗਰਬ ਗੁਮਾਨੁ ਨ ਮਨ ਤੇ ਹੁਟੈ॥

*(ਗਉੜੀ ਸੁਖਮਨੀ ਮ:੫, ੨੬੫-੧੬)*

(ਣ) ਮਿਥਿਆ ਧ੍ਰੋਹ ਮੋਹ ਅਭਿਮਾਨੁ॥ ਮਿਥਿਆ ਆਪਸ ਊਪਰਿ ਕਰਤ ਗੁਮਾਨੁ॥

*(ਗਉੜੀ ਸੁਖਮਨੀ ਮ:੫, ੨੬੮-੧੭)*

(ਤ) ਧਨ ਭੂਮਿ ਕਾ ਜੋ ਕਰੈ ਗੁਮਾਨੁ॥ ਸੋ ਮੂਰਖੁ ਅੰਧਾ ਅਗਿਆਨੁ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥
ਧਨਵੰਤਾ ਹੋਇ ਕਰਿ ਗਰਬਾਵੈ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ॥
ਬਹੁ ਲਸਕਰ ਮਾਨੁਖ ਊਪਰਿ ਕਰੇ ਆਸ॥ ਪਲ ਭੀਤਰਿ ਤਾ ਕਾ ਹੋਇ ਬਿਨਾਸ॥
ਸਭ ਤੇ ਆਪ ਜਾਨੈ ਬਲਵੰਤੁ॥ ਖਿਨ ਮਹਿ ਹੋਇ ਜਾਇ ਭਸਮੰਤੁ॥
ਕਿਸੈ ਨ ਬਦੈ ਆਪਿ ਅਹੰਕਾਰੀ॥ ਧਰਮ ਰਾਇ ਤਿਸੁ ਕਰੇ ਖੁਆਰੀ॥
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ ਦਰਗਹ ਪਰਵਾਨੁ॥੨॥

*(ਗਉੜੀ ਸੁਖਮਨੀ ਮ:੫, ੨੭੮-੮)*

(ਥ) ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ॥
ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ॥

*(ਗਉੜੀ ਵਾਰ ਮ:੪, ੩੧੬-੯)*

(ਦ) ਮੋਹੁ ਗੁਮਾਨੁ ਗੁਰ ਸਬਦਿ ਜਲਾਏ॥ ਪੂਰੇ ਗੁਰ ਤੇ ਸੋਝੀ ਪਾਏ॥
ਅੰਤਰਿ ਮਹਲੁ ਗੁਰ ਸਬਦਿ ਪਛਾਣੈ॥ ਆਵਣ ਜਾਣੁ ਰਹੈ ਥਿਰੁ ਨਾਮਿ ਸਮਾਣੇ॥੨॥

*(ਆਸਾ ਮ:੩, ੩੬੪-੨)*

(ਧ) ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ॥
ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ॥੧॥

*(ਆਸਾ ਮ:੫, ੩੯੭-੧੨)*

(ਨ) ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ॥
ਹਰਿ ਸੁਖਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ॥
ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ॥੨॥

*(ਗੂਜਰੀ ਵਾਰ ਮ:੩, ੫੧੧-੧੯)*

(ਪ) ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ॥
ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ॥੪॥

*(ਸੋਰਠਿ ਮ:੧, ੬੩੭-੩)*

(ਫ) ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥

*(ਸੂਹੀ ਮ: ੭੩੪-੧੬)*

(ਬ) ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ॥
ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ॥
ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ॥
ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ॥
ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ॥੪॥

*(ਸੂਹੀ ਵਾਰ ਮ:੩, ੭੮੬-੧੭)*

(ਭ) ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ॥
ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਾਹ ਕਾ ਨੀਸਾਨੁ॥੧॥
ਜੋ ਤੁਮ੍ ਕਰਹੁ ਸੋਈ ਭਲ ਮਾਨਉ ਮਨ ਤੇ ਛੂਟੈ ਸਗਲ ਗੁਮਾਨੁ॥
ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ॥੨॥

*(ਬਿਲਾਵਲੁ ਮ:੫, ੮੨੪-੪)*

(ਮ) ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ॥

ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ॥੧੦॥

*(ਬਿਲਾਵਲੁ ਵਾਰ ਮ:੪, ੮੫੪-੧)*

(ਯ) ਜਬ ਉਸ ਕਉ ਕੋਈ ਦੇਵੈ ਮਾਨੁ॥ ਤਬ ਆਪਸ ਊਪਰਿ ਰਖੈ ਗੁਮਾਨੁ॥
ਜਬ ਉਸ ਕਉ ਕੋਈ ਮਨਿ ਪਰਹਰੈ॥ ਤਬ ਓਹ ਸੇਵਕਿ ਸੇਵਾ ਕਰੈ॥੨॥

*(ਰਾਮਕਲੀ ਮ:੫, ੮੯੨-੧)*

(ਰ) ਜਿਸ ਕੀ ਤਿਸ ਕੀ ਕਰਿ ਮਾਨੁ॥ ਆਪਨ ਲਾਹਿ ਗੁਮਾਨੁ॥
ਜਿਸ ਕਾ ਤੂ ਤਿਸ ਕਾ ਸਭੁ ਕੋਇ॥ ਤਿਸਹਿ ਅਰਾਧਿ ਸਦਾ ਸੁਖੁ ਹੋਇ॥੧॥

*(ਰਾਮਕਲੀ ਮ:੫, ੮੯੬-੧)*

(ਲ) ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ॥
ਅਵਰੁ ਸਭੁ ਕਿਛੁ ਮਿਥਿਆ ਰਸਨਾ ਰਾਮ ਰਾਮ ਵਖਾਨੁ॥੧॥

*(ਮਾਰੂ ਮ:੫, ੧੦੦੬-੯)*

(ਵ) ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ॥
ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ॥੧॥ਰਹਾਉ॥

*(ਭੈਰਉ ਮ:੫, ੧੧੩੭-੧੯)*

(ੜ) ਛੋਡਿ ਮਾਨੁ ਤਜਿ ਗੁਮਾਨੁ ਮਿਲਿ ਸਾਧੂਆ ਕੈ ਸੰਗਿ॥
ਹਰਿ ਸਿਮਰਿ ਏਕ ਰੰਗਿ ਮਿਟਿ ਜਾਂਹਿ ਦੋਖ ਮੀਤ॥੧॥

*(ਮਲਾਰ ਮ:੫, ੧੨੭੨-੧੫)*

(ਓਓ) ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ ਹਾਂ ਹਾਂ ਮਨ ਚਰਨ ਰੇਨ॥੧॥ਰਹਾਉ॥

*(ਕਾਨੜਾ ਮ:੫, ੧੩੦੫-੧੬)*

(ਓਅ) ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ॥
ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ॥

*(ਕਾਨੜਾ ਵਾਰ ਮ:੪, ੧੩੧੩-੧੪)*

(ਓਇ) ਤੀਰਥ ਤਬਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥

*(ਸਲੋਕ ਮ:੯, ੧੪੨੮-੧੮)*

(ਓਸ) ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ॥ ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ॥
ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ॥
ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ॥
ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ॥
ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ॥੩॥

*(ਸੂਹੀ ਮ:੫, ਛੰਤ, ੭੭੭-੧੩)*

## ਗੁਰ ਉਪਦੇਸ ( ੯੭੦)

ਸਤਿਗੁਰੂ ਜੀ ਦੀ ਸਿੱਖਿਆ, ਸਤਿਗੁਰੂ ਜੀ ਦੀ ਰਹਿਨੁਮਾਈ, ਸਤਿਗੁਰੂ ਜੀ ਦੀ ਮਤ। ਗੁਰ ਉਪਦੇਸ਼ ਦਾ ਤਤਸਾਰ ਕੇਵਲ ਨਾਮ ਸਿਮਰਨ ਹੈ

(ੳ) ਤੀਰਥੁ ਹਮਰਾ ਹਰਿ ਕੋ ਨਾਮੁ॥ ਗੁਰਿ ਉਪਦੇਸਿਆ ਤਤੁ ਗਿਆਨੁ॥੧॥ਰਹਾਉ॥

*(ਭੈਰਉ ਮ:੫, ੧੧੪੨-੧੦)*

(ਅ) ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ॥
ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ॥੨॥

*(ਪ੍ਰਭਾਤੀ ਮ:੧, ੧੩੩੨-੧੨)*

(ੲ) ਰਾਜਾ ਰਾਮ ਜਪਤ ਕੋ ਕੋ ਨ ਤਰਿਓ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ॥੧॥ਰਹਾਉ॥

*(ਮਾਰੂ ਨਾਮਦੇਵ, ੧੧੦੫-੯)*

(ਸ) ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ॥
ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ॥੧॥

*(ਸਾਰਗ ਮ:੫, ੧੨੧੭-੧੮)*

(ਹ) ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥
ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ॥੧॥

*(ਸਾਰਗ ਮ:੯, ੧੨੩੨-੧)*

(ਕ) ਬੋਲਿ ਹਰਿ ਨਾਮੁ ਸਫਲ ਸਾ ਘਰੀ॥ ਗੁਰ ਉਪਦੇਸਿ ਸਭਿ ਦੁਖ ਪਰਹਰੀ॥੧॥

*(ਭੈਰਉ ਮ:੪, ੧੧੩੪-੫)*

(ਖ) ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ॥
ਗੁਰ ਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ॥੧॥ਰਹਾਉ॥

*(ਮਲਾਰ ਮ:੫, ੧੨੭੦-੭)*

(ਗ) ਮੇਰੇ ਮਨ ਜਪੁ ਜਪਿ ਜਗੰਨਾਥੇ॥
ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ॥੧॥ਰਹਾਉ॥

*(ਕਲਿਆਨ ਮ:੪, ੧੩੨੦-੧)*

(ਘ) ਗੁਰਿ ਉਪਦੇਸੁ ਕਹਿਓ ਇਹੁ ਸਾਰੁ॥ ਹਰਿ ਕੀਰਤਿ ਮਨ ਨਾਮੁ ਅਧਾਰੁ॥
ਨਾਨਕ ਉਧਰੇ ਨਾਮੁ ਪੁਨਹਚਾਰ॥ ਅਵਰਿ ਕਰਮ ਲੋਕਹ ਪਤੀਆਰ॥੪॥

*(ਭੈਰਉ ਮ:੫, ੧੧੪੨-੧੪)*

(ਙ) ਸੋ ਮੁਲਾਂ ਜੋ ਮਨ ਸਿਉ ਲਰੈ॥ ਗੁਰ ਉਪਦੇਸਿ ਕਾਲ ਸਿਉ ਜੁਰੈ॥
ਕਾਲ ਪੁਰਖ ਕਾ ਮਰਦੈ ਮਾਨੁ॥ ਤਿਸੁ ਮੁਲਾ ਕਉ ਸਦਾ ਸਲਾਮੁ॥੧॥

*(ਭੈਰਉ ਕਬੀਰ, ੧੧੫੯-੧੮)*

(ਚ) ਗੁਰ ਉਪਦੇਸਿ ਜਪੀਐ ਮਨਿ ਸਾਚਾ॥ ਗੁਰ ਉਪਦੇਸਿ ਰਾਮ ਰੰਗਿ ਰਾਚਾ॥
ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹੁ ਪਰਜਾਲਣਾ॥੧੨॥

*(ਮਾਰੂ ਮ:੫, ਸੋਲਹੇ, ੧੦੭੭-੧੧)*

(ਛ) ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥੁ ਸੰਗਿ ਗਹੇ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ॥੧॥

*(ਪ੍ਰਭਾਤੀ ਮ:੧, ੧੩੨੮-੧੮)*

(ਜ) ਗੁਰ ਉਪਦੇਸਿ ਦਇਆ ਸੰਤੋਖੁ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ॥
ਕਰਿ ਕਿਰਪਾ ਲੀਜੈ ਲੜਿ ਲਾਇ॥ ਚਰਨ ਕਮਲ ਨਾਨਕ ਨਿਤ ਧਿਆਇ॥੪॥

*(ਭੈਰਉ ਮ:੫, ੧੧੫੨-੧੧)*

(ਝ) ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ॥ ਸਾਸਨਾ ਤੇ ਬਾਲਕੁ ਗਮੁ ਨ ਕਰੈ॥੧॥ਰਹਾਉ॥

*(ਭੈਰਉ ਮ:੩, ੧੧੩੩-੩)*

(ਞ) ਕਾਮ ਕ੍ਰੋਧ ਸਿਉ ਠਾਟੁ ਨ ਬਨਿਆ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ॥
ਜਹ ਦੇਖਉ ਤਹ ਮਹਾ ਚੰਡਾਲ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ॥੪॥

*(ਪ੍ਰਭਾਤੀ ਮ:੫, ੧੩੪੭-੧੩)*

(ਟ) ਸਰਬ ਸੁਖਾ ਸੁਖੁ ਸਾਚਾ ਏਹੁ॥ ਗੁਰ ਉਪਦੇਸੁ ਮਨੈ ਮਹਿ ਲੇਹੁ॥
ਜਾ ਕਉ ਰਾਮ ਨਾਮ ਲਿਵ ਲਾਗੀ॥ ਕਹੁ ਨਾਨਕ ਸੋ ਧੰਨੁ ਵਡਭਾਗੀ॥੪॥

*(ਗਉੜੀ ਗੁਆਰੇਰੀ ਮ:੫, ੧੭੮-੩)*

## ਗੁਰ ਸ਼ਬਦ (੯੭੧)

(ੳ) ਰਸਨਾ ਨਾਮੁ ਸਭੁ ਕੋਈ ਕਹੈ॥ ਸਤਿਗੁਰੁ ਸੇਵੇ ਤਾ ਨਾਮੁ ਲਹੈ॥
ਬੰਧਨ ਤੋੜੇ ਮੁਕਤਿ ਘਰਿ ਰਹੈ॥ ਗੁਰ ਸਬਦੀ ਅਸਥਿਰੁ ਘਰਿ ਬਹੈ॥੧॥

*(ਮਲਾਰ ਮ:੩, ੧੨੬੨-੯)*

(ਅ) ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ॥
ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ॥

*(ਮਲਾਰ ਮ:੫, ਦਿਨ ਰੈਣਿ, ੧੩੭-੬)*

(ੲ) ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥
ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ॥

*(ਮਲਾਰ ਵਾਰ ਮ:੩, ੧੨੮੫-੧੬)*

(ਸ) ਜਾ ਤਿਸੁ ਭਾਵੈ ਤਾ ਆਪਿ ਮਿਲਾਏ॥ ਗੁਰ ਸਬਦੀ ਸਹਸਾ ਦੂਖੁ ਚੁਕਾਏ॥
ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ॥੮॥

*(ਮਾਝ ਮ:੩, ੧੨੮-੧੧)*

(ਹ) ਤ੍ਰੈਗੁਣ ਪੜਹਿ ਹਰਿ ਤਤੁ ਨ ਜਾਣਹਿ॥ ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ॥
ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ॥੬॥

*(ਮਾਝ ਮ:੩, ੧੨੮-੯)*

(ਕ) ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ॥੨॥

*(ਸੂਹੀ ਮ:੧, ਸੁਚਜੀ, ੭੬੨-੧੯)*

(ਖ) ਸੋਹਾਗਣੀ ਮਹਲੁ ਪਾਇਆ ਵਿਚਹੁ ਆਪ ਗਵਾਇ॥

ਗੁਰ ਸਬਦੀ ਸੀਗਾਰੀਆ ਅਪਣੇ ਸਹਿ ਲਈਆ ਮਿਲਾਇ॥੬॥
ਮਰਣਾ ਮਨਹੁ ਵਿਸਾਰਿਆ ਮਾਇਆ ਮੋਹੁ ਗੁਬਾਰੁ॥
ਮਨਮੁਖ ਮਰਿ ਮਰਿ ਜੰਮਹਿ ਭੀ ਮਰਹਿ ਜਮ ਦਰਿ ਹੋਹਿ ਖੁਆਰੁ॥੭॥
ਆਪਿ ਮਿਲਾਇਅਨੁ ਜੈ ਮਿਲੇ ਗੁਰ ਸਬਦਿ ਵੀਚਾਰਿ॥
ਨਾਨਕ ਨਾਮਿ ਸਮਾਣੇ ਮੁਖ ਉਜਲੇ ਤਿਤੁ ਸਚੈ ਦਰਬਾਰਿ॥੮॥

*(ਆਸਾ ਮ:੩, ੪੩੦-੯)*

(ਗ) ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ॥ ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ॥
ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ॥੮॥

*(ਮਾਰੂ ਮ:੧, ੧੦੦੯-੯)*

(ਘ) ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ॥
ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ॥੨॥

*(ਮਾਰੂ ਵਾਰ ਮ:੩, ੧੦੯੨-੧੬)*

(ਙ) ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ॥
ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ॥੪॥
ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ॥
ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ॥੫॥
ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ॥
ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ॥੬॥

*(ਸਿਰੀ ਮ:੩, ੬੫-੧੫)*

(ਚ) ਸੁਭ ਬਚਨ ਬੋਲਿ ਗੁਨ ਅਮੋਲ॥ ਕਿੰਕਰੀ ਬਿਕਾਰ॥ ਦੇਖੁ ਰੀ ਬੀਚਾਰ॥
ਗੁਰ ਸਬਦੁ ਧਿਆਇ ਮਹਲੁ ਪਾਇ॥ ਹਰਿ ਸੰਗਿ ਰੰਗ ਕਰਤੀ ਮਹਾ ਕੇਲ॥੧॥ਰਹਾਉ॥

*(ਸਾਰਗ ਮ:੫, ੧੨੨੯-੧੦)*

## ਗੁਰ ਸਰਣਾਈ (੯੭੨)

(ੳ) ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ॥
ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ॥॥
ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ॥
ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ॥
ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ॥੨੬॥

*(ਸਲੋਕ ਮ:੪, ੧੪੨੪-੪)*

(ਅ) ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ॥
ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ॥੪॥

*(ਸੋਰਠਿ ਮ:੩, ੬੦੩-੯)*

(ੲ) ਭਾਈ ਰੇ ਜਗੁ ਦੁਖੀਆ ਦੂਜੈ ਭਾਇ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ॥੧॥ਰਹਾਉ॥

*(ਸਿਰੀ ਮ:੩, ੨੯-੪)*

(ਸ) ਗੁਰ ਸਰਣਾਈ ਸਗਲ ਨਿਧਾਨ॥ ਸਾਚੀ ਦਰਗਹਿ ਪਾਈਐ ਮਾਨੁ॥
ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ॥ ਸਾਧ ਸੰਗਿ ਸਦ ਹਰਿ ਗੁਣ ਗਾਇ॥੧॥

*(ਮਲਾਰ ਮ:੫, ੧੨੭੧-੭)*

(ਹ) ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ॥
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥
ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ॥੪॥

*(ਸਿਰੀ ਮ:੧, ੬੧-੧੪)*

(ਕ) ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ॥
ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ॥੪॥

*(ਗੁਜਰੀ ਮ:੧, ੫੦੪-੧੨)*

(ਖ) ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ॥
ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ॥੩॥

*(ਆਸਾ ਮ: ੪੩੦-੫)*

(ਗ) ਗਣਤ ਗਣੀਐ ਸਹਸਾ ਦੁਖੁ ਜੀਐ॥ ਗੁਰ ਕੀ ਸਰਣਿ ਪਵੈ ਸੁਖੁ ਥੀਐ॥
ਕਰਿ ਅਪਰਾਧ ਸਰਣਿ ਹਮ ਆਇਆ॥ ਗੁਰ ਹਰਿ ਭੇਟੇ ਪੁਰਬਿ ਕਮਾਇਆ॥੫॥

*(ਰਾਮਕਲੀ ਮ:੧, ੯੦੪-੧੬)*

(ਘ) ਮੇਰਾ ਗੁਰੁ ਹੋਆ ਆਪਿ ਸਹਾਈ॥
ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ॥ਰਹਾਉ॥
ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ॥
ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ॥੨॥

*(ਸੋਰਠਿ ਮ:੫, ੬੧੫-੧੨)*

(ਙ) ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ॥ ਗੁਰੁ ਗੋਪਾਲ ਪੁਰਖੁ ਭਗਵਾਨੁ॥
ਗੁਰ ਕੀ ਸਰਣਿ ਰਹਉ ਕਰ ਜੋਰਿ॥ ਗੁਰੂ ਬਿਨਾ ਮੈ ਨਾਹੀ ਹੋਰੁ॥੨॥

*(ਗੋਂਡ ਮ:੫, ੮੬੪-੧੬)*

## ਗੁਰ ਸਾਖੀ (੯੭੩)

ਸਤਿਗੁਰੂ ਦੀ ਸਿੱਖਿਆ, ਸਤਿਗੁਰੂ ਦਾ ਉਪਦੇਸ਼, ਸਤਿਗੁਰੂ ਦੀ ਗਵਾਹੀ, ਸਤਿਗੁਰੂ ਦੀ ਹਾਜ਼ਰੀ, ਸਤਿਗੁਰੂ ਦੀ ਗਾਥਾ।

(ੳ) ਗੁਰ ਸਾਖੀ ਅੰਤਰਿ ਜਾਗੀ॥ ਤਾ ਚੰਚਲ ਮਤਿ ਤਿਆਗੀ॥
ਗੁਰ ਸਾਖੀ ਕਾ ਉਜੀਆਰਾ॥ ਤਾ ਮਿਟਿਆ ਸਗਲ ਅੰਧ੍ਯਾਰਾ॥੨

*(ਸੋਰਠਿ ਮ:੧, ੫੯੯-੯)*

(ਅ) ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥੩॥

*(ਆਸਾ ਮ:੧, ੩੬੦-੯)*

(ੲ) ਗੁਰ ਕੀ ਸਾਖੀ ਅੰਮ੍ਰਿਤ ਭਾਖੀ॥ ਸਚੈ ਸਬਦੇ ਸਚੁ ਸੁਭਾਖੀ॥
ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ॥੩॥

*(ਮਾਰੂ ਮ:੩, ਸੋਲਹੇ, ੧੦੫੮-੧੫)*

(ਸ) ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ॥
ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ॥
ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ॥
ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ॥੬॥

*(ਸੂਹੀ ਮ:੩, ੭੫੩-੧੭)*

(ਹ) ਗੁਰ ਸੇਵਾ ਤੇ ਸਦਾ ਸੁਖੁ ਪਾਇਆ॥ ਹਉਮੈ ਮੇਰਾ ਠਾਕਿ ਰਹਾਇਆ॥
ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥

*(ਮਾਝ ਮ:੩, ੧੧੦-੮)*

(ਕ) ਅੰਤਰਿ ਜੋਤਿ ਪਰਗਟੁ ਪਾਸਾਰਾ॥ ਗੁਰ ਸਾਖੀ ਮਿਟਿਆ ਅੰਧਿਆਰਾ॥
ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ॥੬॥

*(ਮਾਝ ਮ:੩, ੧੨੬-੧੦)*

(ਖ) ਦੇਵ ਸਥਾਨੈ ਕਿਆ ਨੀਸਾਣੀ॥ ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥ ਸਾਖੀ ਜਾਗੀ ਗੁਰਮੁਖਿ ਜਾਣੀ॥੨॥

*(ਰਾਮਕਲੀ ਬੇਣੀ, ੯੭੪-੮)*

## ਗੁਰ ਕਾ ਕਹਿਆ ( ੯੭੪)

(ੳ) ਗੁਰੁ ਸਮਝਾਵੈ ਸੋਝੀ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥੫॥
ਕਰਿ ਕਿਰਪਾ ਰਾਖਹੁ ਰਖਵਾਲੇ॥ ਬਿਨੁ ਬੂਝੇ ਪਸੂ ਭਏ ਬੇਤਾਲੇ॥੬॥
ਗੁਰਿ ਕਹਿਆ ਅਵਰੁ ਨਹੀ ਦੂਜਾ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ॥੭॥

*(ਗਉੜੀ ਮ:੧, ੨੨੪-੮)*

(ਅ) ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥ ਗੁਰਿ ਕਹਿਆ ਇਹ ਝੂਠੀ ਧੋਹੀ॥
ਮੁਖਿ ਮੀਠੀ ਖਾਈ ਕਉਰਾਇ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ॥੨॥

*(ਬਿਭਾਸ ਪ੍ਰਭਾਤੀ ਮ:੫, ੧੩੪੭-੧੦)*

(ੲ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਸਬਦੁ ਚੀਨਿ੍ ਸਹਜ ਘਰਿ ਆਵਹੁ॥
ਸਾਚੈ ਨਾਇ ਵਡਾਈ ਪਾਵਹੁ॥੨॥

*(ਬਿਲਾਵਲ ਮ:੩, ੮੩੨-੧੭)*

(ਸ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥
ਨਾਨਕ ਗੁਰਮਤਿ ਸਾਚਿ ਸਮਾਵਹੁ॥੨੭॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੩-੮)*

(ਹ) ਗੋਬਿੰਦ ਗੋਬਿੰਦ ਕਰਿ ਹਾਂ॥ ਹਰਿ ਹਰਿ ਮਨਿ ਪਿਆਰਿ ਹਾਂ॥
ਗੁਰਿ ਕਹਿਆ ਸੁ ਚਿਤਿ ਧਰਿ ਹਾਂ॥ ਅਨ ਸਿਉ ਤੋਰਿ ਫੇਰਿ ਹਾਂ॥
ਐਸੇ ਲਾਲਨੁ ਪਾਇਓ ਰੀ ਸਖੀ॥੧॥ਰਹਾਉ॥

*(ਆਸਵਰੀ ਮ:੫, ੪੦੯-੮)*

(ਕ) ਅੰਤਰਿ ਬਾਹਰਿ ਤੇਰੀ ਬਾਣੀ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ॥
ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ॥੩॥

*(ਮਾਝ ਮ:੫, ੯੯-੧੩)*

(ਖ) ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥੩॥

*(ਭੈਰਉ ਮ:੫, ੧੧੪੦-੬)*

(ਗ) ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ॥
ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ॥੧॥

*(ਸਾਰੰਗ ਵਾਰ ਮ:੩, ੧੨੪੮-੯)*

(ਘ) ਮਨ ਰੇ ਗੁਰਮੁਖਿ ਅਗਨਿ ਨਿਵਾਰਿ॥
ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ॥੧॥ਰਹਾਉ॥

*(ਸਿਰੀ ਮ:੧, ੨੨-੧੧)*

## ਗੁਰ ਕਾ ਦਰਸਨ (੯੭੫)

ਸਤਿਗੁਰੂ ਦਾ ਸ਼ਬਦ ਗੁਰੂ ਕਾ ਦਰਸ਼ਨ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਤਿਗੁਰੂ ਦਾ ਦੀਦਾਰ ਅਤੇ ਸਬਦ"।

(ੳ) ਗੁਰ ਕੈ ਸਬਦਿ ਬਨਾਵਹੁ ਇਹੁ ਮਨੁ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥

*(ਆਸਾ ਮ:੫, ੩੭੭-੨)*

(ਅ) ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ॥ ਗੁਰ ਕੇ ਚਰਣ ਧੋਇ ਧੋਇ ਪੀਵਾ॥੧॥

*(ਗਉੜੀ ਮ:੫, ੨੩੯-੧੬)*

## ਗੁਰ ਕੀ ਧੂੜੀ (੯੭੬)

ਸਤਿਗੁਰ ਦੀ ਚਰਣ ਧੂੜੀ, ਸਤਿਗੁਰੂ ਦੇ ਦਰਸਾਏ ਹੁਕਮ ਦਾ ਮੰਨਣ ਕਰਨਾ ਹੈ। ਸਤਿਗੁਰ ਦੀ ਦਰਸਾਈ ਸੇਵਾ ਕਰਨੀ ਭੀ ਸਤਿਗੁਰੂ ਕੀ ਧੂੜੀ ਨੂੰ ਪਰਸਨਾ ਹੈ।

(ੳ) ਗੁਰ ਕਾ ਨਾਮੁ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ॥
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ॥੧॥

*(ਸਾਰਗ ਮ:੫, ੧੨੧੮-੨)*

(ਅ) ਗੁਰ ਕੇ ਚਰਣ ਵਿਟਹੁ ਬਲਿ ਜਾਉ॥ ਗੁਰ ਕੇ ਗੁਣ ਅਨਦਿਨੁ ਨਿਤ ਗਾਉ॥
ਗੁਰ ਕੀ ਧੂੜਿ ਕਰਉ ਇਸਨਾਨੁ॥ ਸਾਚੀ ਦਰਗਹ ਪਾਈਐ ਮਾਨੁ॥੨॥

*(ਮਲਾਰ ਮ:੫, ੧੨੭੦-੮)*

## ਗੁਰ ਕੇ ਭੈਅ ਵਿਚ ਚਲਣਾ (੯੭੭)

(ੳ) ਗੋਬਿਦੁ ਗਾਵਹਿ ਸਹਜਿ ਸੁਭਾਏ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ॥
ਸਦਾ ਅਨੰਦਿ ਰਹਹਿ ਭਗਤਿ ਕਰਹਿ ਦਿਨੁ ਰਾਤੀ ਸੁਣਿ ਗੋਬਿਦ ਗੁਣ ਗਾਵਣਿਆ॥੨॥

*(ਮਾਝ ਮ:੩, ੧੨੧-੧੬)*

(ਅ) ਭਗਤਿ ਰਤਾ ਜਨੁ ਸਹਜਿ ਸੁਭਾਇ॥ ਗੁਰ ਕੈ ਭੈ ਸਾਚੈ ਸਾਚਿ ਸਮਾਇ॥
ਬਿਨੁ ਗੁਰ ਪੂਰੇ ਭਗਤਿ ਨ ਹੋਇ॥ ਮਨਮੁਖ ਰੁੰਨੇ ਅਪਨੀ ਪਤਿ ਖੋਇ॥੧॥

*(ਆਸਾ ਮ:੩, ੩੬੩-੧੩)*

(ੲ) ਸੇ ਮਨਮੁਖ ਜੋ ਸਬਦੁ ਨ ਪਛਾਣਹਿ॥ ਗੁਰ ਕੇ ਭੈ ਕੀ ਸਾਰ ਨ ਜਾਣਹਿ॥
ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ॥੬॥

*(ਮਾਰੂ ਮ:੩, ੧੦੫੪-੧੪)*

(ਸ) ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ॥
ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ॥
ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ॥
ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ॥
ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ॥੧॥

*(ਬਿਹਾਗੜਾ ਵਾਰ ਮ:੩, ੫੫੧-੧੭)*

## ਗੁਰ ਗੋਪੂ (੯੭੮)

ਜੋ ਆਪਣੇ ਗੁਰੂ ਨੂੰ ਛਪਾਵੇ; ਜੋ ਆਪਣੇ ਗੁਰੂ ਦੀ ਬਦਖੋਈ ਕਰੇ; ਜੋ ਗੁਰੂ ਵਾਲਾ ਬਣਕੇ ਆਪਣੇ ਗੁਰੂ ਦੀ ਮਹਿਮਾ ਤੋਂ ਗ਼ਰੇਜ਼ ਕਰੇ; ਜੋ ਦੂਸਰਿਆਂ ਤੋਂ ਗੁਰੂ ਦੀ ਨਿੰਦਾ ਸੁਣ ਕੇ ਸਹਾਰ ਲਏ; ਜੋ ਗੁਰ ਨਿੰਦਕ ਨਾਲ ਰੋਟੀ ਬੇਟੀ ਦਾ ਰਿਸ਼ਤਾ ਪਾਏ, ਜੋ ਗੁਰ ਨਿੰਦਕ ਦੀ ਸੰਗਤ ਕਰੇ ਉਹ ਵੀ ਗੁਰ ਗੋਪੂ ਹੈ।

(ੳ) ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ॥
ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ॥
ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ॥
ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ॥
ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ॥੨॥

*(ਗਉੜੀ ਵਾਰ ਮ:੪, ੩੦੩-੧੬)*

(ਅ) ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥
ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥
ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ॥
ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ॥

ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ॥੨੩॥

*(ਸੋਰਠਿ ਵਾਰ ਮ:੪ ੬੫੧-੧੪)*

(ੲ) ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ॥
ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥
ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ॥
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ॥
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ॥
ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ॥
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ॥
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ॥
ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ॥੨॥

*(ਗਉੜੀ ਵਾਰ ਮ:੪, ੩੦੮-੧੫)*

(ਸ) ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ॥
ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ॥
ਓਹ ਵੇਲਾ ਹਥਿ ਨ ਆਵਈ ਫਿਰਿ ਸਤਿਗੁਰ ਲਗਹਿ ਪਾਇ॥
ਸਤਿਗੁਰ ਕੀ ਗਣਤੈ ਘੁਸੀਐ ਦੁਖੇ ਦੁਖਿ ਵਿਹਾਇ॥

*(ਗਉੜੀ ਵਾਰ ਮ:੩, ੩੧੪-੧੧)*

## ਗੁਰਬਾਣੀ ( ੯੮੯)

ਸਤਿਗੁਰੂ ਜੀ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਿਆ ਹੋਇਆ ਦਰਗਾਹੀ ਕਲਾਮ, ਦਰਗਾਹੀ ਹੁਕਮ, ਜੋ ਸ਼ਬਦ ਦੇ ਰੂਪ ਵਿਚ ਸਤਿਗੁਰੂ ਜੀ ਨੇ ਮਾਨਸ ਜਾਤੀ ਦੀ ਰਹਬਰੀ ਵਾਸਤੇ ਉਚਾਰਨ ਕੀਤਾ ਹੈ।

(ੳ) ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥
ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥੨॥

*(ਸੋਰਠਿ ਮ:੫, ੬੨੮-੨)*

(ਅ) ਸੋ ਸਾਹਿਬੁ ਰਹਿਆ ਭਰਪੂਰਿ॥ ਸਦਾ ਸੰਗਿ ਨਾਹੀ ਹਰਿ ਦੂਰਿ॥੨॥

*(ਗਉੜੀ ਕਬੀਰ, ੩੩੦-੧੭)*

(ੲ) ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ॥
ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥
ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥

ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ॥੪॥

*(ਸਿਰੀ ਮ:੩, ੩੯-੪)*

(ਸ) ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ॥੧॥

*(ਸਿਰੀ ਮ:੫, ੫੨-੯)*

(ਹ) ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥
ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ॥
ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ॥
ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮਰੀ॥

*(ਸਿਰੀ ਮ:੫, ਛੰਤ, ੮੧-੧੦)*

(ਕ) ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥
ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥੧॥

*(ਮਾਝ ਮ:੫, ੧੦੩-੨)*

(ਖ) ਅੰਮ੍ਰਿਤ ਬਾਣੀ ਗੁਰ ਕੀ ਮੀਠੀ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ॥
ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ॥੧॥

*(ਮਾਝ ਮ:੩, ੧੧੩-੧੩)*

(ਗ) *(ਗੁਰ ਬਾਣੀ ਤੋਂ ਬਿਨਾ ਤ੍ਰੈਗੁਣ ਦਰਸਾਣ ਵਾਲੇ ਵੇਦਾਂ ਸਾਸਤ੍ਰਾਂ ਦੀ ਪੜਾਈ ਪੜ੍ਹਨਾ)*
ਪੰਡਿਤ ਪੜਹਿ ਸਾਦੁ ਨ ਪਾਵਹਿ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ॥
ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ॥੨॥

*(ਮਾਝ ਮ:੩, ੧੧੬-੧੮)*

(ਘ) ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੈ ਆਪਿ ਵਖਾਣੀ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥੮॥

*(ਮਾਰੂ ਮ:੫, ਸੋਲਹੇ, ੧੦੭੫-੯)*

(ਙ) ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥
ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥
ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥੧॥

*(ਸਿਰੀ ਮ:੩, ੬੭-੯)*

(ਚ) ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥੪॥

*(ਮਾਝ ਮ:੪, ੯੬-੧੧)*

(ਛ) ਅੰਮ੍ਰਿਤੁ ਵਰਖੈ ਅਨਹਦ ਬਾਣੀ॥ ਮਨ ਤਨ ਅੰਤਰਿ ਸਾਂਤਿ ਸਮਾਣੀ॥
ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ॥੩॥

*(ਮਾਝ ਮ:੫, ੧੦੫-੧੫)*

(ਜ) ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ॥
ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੩, ੧੬੦-੫)*

(ਝ) ਜਿਸੁ ਸਿਮਰਤ ਦੂਖੁ ਸਭੁ ਜਾਇ॥ ਨਾਮੁ ਰਤਨੁ ਵਸੈ ਮਨਿ ਆਇ॥੧॥
ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥ ਸਾਧੂ ਜਨ ਰਾਮੁ ਰਸਨ ਵਖਾਣੀ॥੧॥ਰਹਾਉ॥

*(ਗਉੜੀ ਮ:੫, ੧੯੨-੫)*

(ਞ) ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ॥
ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ॥
ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥

*(ਗਉੜੀ ਵਾਰ ਮ:੪, ੩੦੪-੧੫)*

(ਟ) ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥

*(ਗਉੜੀ ਵਾਰ ਮ:੪, ੩੦੮-੫)*

(ਠ) ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ॥
ਜਿਨ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ॥

*(ਬਿਹਾਗੜਾ ਮ:੫, ੫੪੫-੬)*

(ਡ) ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ॥
ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥
ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥੩॥

*(ਸੋਰਠਿ ਮ:੫, ੬੦੮-੯)*

(ਢ) ਹਰਿ ਰਸੁ ਪੀਵਹੁ ਪੁਰਖ ਗਿਆਨੀ॥
ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ॥ਰਹਾਉ॥

*(ਸੋਰਠਿ ਮ:੫, ੬੧੧-੨)*

(ਣ) ਪ੍ਰਭ ਬਾਣੀ ਸਬਦੁ ਸੁਭਾਖਿਆ॥
ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ॥ਰਹਾਉ॥

*(ਸੋਰਠਿ ਮ:੫, ੬੧੧-੧੩)*

(ਤ) ਪ੍ਰਭ ਕੀ ਅਕਥ ਕਹਾਣੀ॥ ਜਨ ਬੋਲਹਿ ਅੰਮ੍ਰਿਤ ਬਾਣੀ॥
ਨਾਨਕ ਦਾਸ ਵਖਾਣੀ॥ ਗੁਰ ਪੂਰੇ ਤੇ ਜਾਣੀ॥੨॥

*(ਸੋਰਠਿ ਮ:੫, ੬੨੬-੨)*

(ਥ) ਗੁਰ ਪੂਰੇ ਕੀ ਬਾਣੀ॥ ਪਾਰਬ੍ਰਹਮ ਮਨਿ ਭਾਣੀ॥
ਨਾਨਕ ਦਾਸਿ ਵਖਾਣੀ॥ ਨਿਰਮਲ ਅਕਥ ਕਹਾਣੀ॥

*(ਸੋਰਠਿ ਮ:੫, ੬੨੯-੨)*

(ਦ) ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥
ਨਾਨਕ ਨਾਮੁ ਧਿਆਇਆ॥ ਪੂਰਬਿ ਲਿਖਿਆ ਪਾਇਆ॥੨॥

*(ਸੋਰਠਿ ਮ:੫, ੬੨੮-੧੮)*

(ਧ) ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥ ਪੂਰੈ ਭਾਗਿ ਹਰਿ ਨਾਮਿ ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥ ਪੂਰੈ ਭਾਗਿ ਪਰਾਪਤਿ ਹੋਇ॥੩॥

*(ਧਨਾਸਰੀ ਮ:੩, ੬੬੫-੧੨)*

(ਨ) ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥੧॥ਰਹਾਉ॥

*(ਸੂਹੀ ਮ:੩, ੭੫੪-੭)*

(ਪ) ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥
ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥੮॥

*(ਸੂਹੀ ਮ:੪, ੭੫੯-੩)*

(ਫ) ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥੧॥ਰਹਾਉ॥

*(ਬਿਲਾਵਲੁ ਮ:੩, ੭੯੭-੧੬)*

(ਬ) *(ਬਾਣੀ ਲਿਖ ਕੇ ਦੇਣੀ)*
ਗੁਨ ਗਾਇ ਸੁਨਿ ਲਿਖਿ ਦੇਇ॥ ਸੋ ਸਰਬ ਫਲ ਹਰਿ ਲੇਇ॥
ਕੁਲ ਸਮੂਹ ਕਰਤ ਉਧਾਰੁ॥ ਸੰਸਾਰੁ ਉਤਰਸਿ ਪਾਰਿ॥
ਹਰਿ ਚਰਨ ਬੋਹਿਥ ਤਾਹਿ॥ ਮਿਲਿ ਸਾਧਸੰਗਿ ਜਸੁ ਗਾਹਿ॥
ਹਰਿ ਪੈਜ ਰਖੈ ਮੁਰਾਰਿ॥ ਹਰਿ ਨਾਨਕ ਸਰਨਿ ਦੁਆਰਿ॥੧੦॥

*(ਬਿਲਾਵਲੁ ਮ:੫, ੮੩੮-੧੫)*

(ਭ) ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ॥੨੦॥
ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ॥੨੧।

*(ਰਾਮਕਲੀ ਮ:੩, ੯੦੯-੧੯)*

(ਮ) ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥

*(ਰਾਮਕਲੀ ਮ:੩, ਅਨੰਦੁ, ੯੨੦-੪)*

(ਯ) ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥੨੪॥

*(ਰਾਮਕਲੀ ਮ:੩, ਅਨੰਦੁ, ੯੨੦-੭)*

(ਰ) ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥
ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥
ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ॥
ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ॥
ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ॥੨੫॥

*(ਰਾਮਕਲੀ ਮ:੩, ਅਨੰਦੁ, ੯੨੦-੧੦)*

(ਲ) ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥੪੦॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੫-੧੨)*

(ਵ) ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ॥
ਮਨਮੁਖਿ ਮੋਹਿ ਭਰਮਿ ਭੋਲਾਣੀ॥ ਬਿਨੁ ਨਾਵੈ ਸਭ ਫਿਰੈ ਬਉਰਾਣੀ॥੫॥

*(ਆਸਾ ਮ:੩, ੪੨੪-੫)*

(ੜ) ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ॥
ਨਾਨਕ ਨਾਮੁ ਤਿਨ੍ਹਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ॥੯॥

*(ਆਸਾ ਮ:੩, ੪੨੯-੯)*

(ੳੳ) ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ॥
ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥੨॥

*(ਗੂਜਰੀ ਮ:੪, ੪੯੪-੯)*

(ੳਅ) ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥
ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥
ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ॥੨॥

*(ਰਾਮਕਲੀ ਵਾਰ ਮ:੫, ੯੬੦-੧੯)*

(ੳੲ) ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥

*(ਨਟ ਮ:੪, ੯੮੨-੧੦)*

(ੳਸ) ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥
ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ॥
ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ॥
ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ॥
ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ॥੨॥

*(ਸੋਰਠਿ ਵਾਰ ਮ:੩, ੬੪੬-੮)*

(ੳਹ) ਗੁਰਬਾਣੀ ਸੁਣਿ ਮੈਲੁ ਗਵਾਏ॥ ਸਹਜੇ ਹਰਿ ਨਾਮੁ ਮੰਨਿ ਵਸਾਏ॥੧॥ਰਹਾਉ॥

*(ਧਨਾਸਰੀ ਮ:੩, ੬੬੫-੩)*

(ੳਕ) ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ॥੧॥

*(ਧਨਾਸਰੀ ਮ:੪, ੬੬੭-੮)*

(ੳਖ) ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥

*(ਤਿਲੰਗ ਮ:੧, ੭੨੨-੧੬)*

(ੳਗ) ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ਰਹਾਉ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤ ਖਜਾਨੈ ਲਇਆ ਰਲਾਇ॥੪॥

*(ਗਉੜੀ ਮ:੫, ੧੮੫-੧੯)*

(ੳਘ) ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ॥੨॥

*(ਪ੍ਰਭਾਤੀ ਮ:੫, ੧੩੪੦-੮)*

(ੳਙ) ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ॥੮॥

*(ਪ੍ਰਭਾਤੀ ਮ:੩, ਬਿਭਾਸ, ੧੩੪੬-੧੧)*

(ੳਚ) ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥੨॥

*(ਆਸਾ ਮ:੫, ੩੭੬-੧੪)*

(ੳਛ) ਪੂਰੇ ਗੁਰ ਕੀ ਪੂਰੀ ਬਾਣੀ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ॥
ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ॥੧੫॥

*(ਮਾਰੂ ਮ:੫, ਸੋਲਹੇ, ੧੦੭੪-੧੩)*

(ੳਜ) ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥

ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥

*(ਆਸਾ ਮ:੪, ੪੪੨-੭)*

(ੳੜ) ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ॥
ਰੋਮੇ ਰੋਮਿ ਰੋਮਿ ਰੋਮੈ ਮੈ ਗੁਰਮੁਖਿ ਰਾਮੁ ਧਿਆਏ ਰਾਮ॥
ਰਾਮ ਨਾਮੁ ਧਿਆਏ ਪਵਿਤੁ ਹੋਇ ਆਏ ਤਿਸੁ ਰੂਪ ਨ ਰੇਖਿਆ ਕਾਈ॥
ਰਾਮੋ ਰਾਮੁ ਰਵਿਆ ਘਟ ਅੰਤਰਿ ਸਭ ਤ੍ਰਿਸਨਾ ਭੂਖ ਗਵਾਈ॥

*(ਆਸਾ ਮ:੪, ਛੰਤ, ੪੪੨-੭)*

(ੳਵ) ਅੰਮ੍ਰਿਤ ਬਾਣੀ ਸੁਣਤ ਨਿਹਾਲ॥ ਬਿਨਸਿ ਗਏ ਬਿਖਿਆ ਜੰਜਾਲ॥੧॥

*(ਪ੍ਰਭਾਤੀ ਮ:੫, ੧੩੪੦-੧੮)*

(ੳਟ) ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥੫॥

*(ਪ੍ਰਭਾਤੀ ਮ:੧, ੧੩੪੨-੮)*

(ੳਠ) ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥੧੪॥

*(ਮਾਰੂ ਮ:੧, ੧੦੨੮-੧੨)*

(ੳਡ) ਗੁਰ ਸੇਵਾ ਤੇ ਕਰਣੀ ਸਾਰ॥ ਰਾਮ ਨਾਮੁ ਰਾਖਹੁ ਉਰਿ ਧਾਰ॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥੩॥

*(ਜੋ ਗੁਰਬਾਣੀ ਨੂੰ ਛੱਡਕੇ ਵੇਦ ਪੜ੍ਹਦਾ ਹੈ)*

ਵੇਦੁ ਪੜੈ ਅਨਦਿਨੁ ਵਾਦ ਸਮਾਲੇ॥ ਨਾਮੁ ਨ ਚੇਤੈ ਬਧਾ ਜਮਕਾਲੇ॥
ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ॥੪॥

*(ਮਾਰੂ ਮ:੩, ੧੦੬੬-੩)*

(ੳਢ) ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੈ ਆਪਿ ਵਖਾਣੀ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥੮॥

*(ਮਾਰੂ ਮ:੫, ੧੦੭੫-੯)*

(ੳਣ) ਗੁਰ ਕੀ ਬਾਣੀ ਸਿਉ ਲਾਇ ਪਿਆਰੁ॥
ਐਥੈ ਓਥੈ ਏਹੁ ਅਧਾਰੁ॥ ਆਪੇ ਦੇਵੈ ਸਿਰਜਨਹਾਰੁ॥੩॥

*(ਪ੍ਰਭਾਤੀ ਮ:੩, ੧੩੩੫-੩)*

(ੳਤ) ਗੁਰ ਕੀ ਬਾਣੀ ਜਿਸੁ ਮਨਿ ਵਸੈ॥ ਦੁਖੁ ਦਰਦੁ ਸਭੁ ਤਾ ਕਾ ਨਸੈ॥੧॥

*(ਪ੍ਰਭਾਤੀ ਮ:੫, ੧੩੪੦-੧)*

(ੳਥ) ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ॥ ਅੰਮ੍ਰਿਤ ਸਬਦਿ ਨਾਮੁ ਵਖਾਣੈ॥
ਸਾਚੀ ਬਾਣੀ ਸੂਚਾ ਹੋਇ॥ ਗੁਣ ਤੇ ਨਾਮੁ ਪਰਾਪਤਿ ਹੋਇ॥੨॥

*(ਆਸਾ ਮ:੩, ੩੬੧-੭)*

(ੳਦ) ਗੁਰ ਕੀ ਬਾਣੀ ਨਾਮਿ ਵਜਾਏ॥ ਨਾਨਕ ਮਹਲੁ ਸਬਦਿ ਘਰੁ ਪਾਏ॥
ਗੁਰਮਤਿ ਸਤ ਸਰਿ ਹਰਿ ਜਲਿ ਨਾਇਆ॥ ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ॥੪॥

*(ਆਸਾ ਮ:੩, ੩੬੭-੧੧)*

(ੳਧ) ਗੁਰ ਕੀ ਬਾਣੀ ਸਿਉ ਰੰਗੁ ਲਾਇ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ॥੨॥

*(ਆਸਾ ਮ:੫, ੩੮੭-੧੩)*

(ੳਨ) ਅੰਮ੍ਰਿਤ ਬਚਨ ਸਾਧ ਕੀ ਬਾਣੀ॥
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ॥੧॥ਰਹਾਉ॥

*(ਸੂਹੀ ਮ:੫, ੭੪੪-੧੩)*

(ੳਪ) ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ॥ ਅੰਤਰਿ ਹਰਿ ਨਾਮੁ ਸਬਦਿ ਸੁਹਾਵਾ॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ॥੩॥

*(ਮਾਰੂ ਮ:੩, ੧੦੬੫-੭)*

(ੳਫ) ਸਾਚਿ ਰਤੇ ਜਿਨ੍ਹਾ ਧੁਰਿ ਲਿਖਿ ਪਾਇਆ॥ ਹਰਿ ਕਾ ਨਾਮੁ ਸਦਾ ਮਨਿ ਭਾਇਆ॥
ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ॥ ਜੋਤੀ ਜੋਤਿ ਮਿਲਾਏ ਸੋਇ॥੨॥

*(ਬਸੰਤੁ ਮ:੩, ੧੧੭੫-੫)*

(ੳਬ) ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥
ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ॥
ਨਾਨਕ ਗੁਰਮੁਖਿ ਮਿਲੈ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ॥੧੫॥

*(ਸਲੋਕ ਮ:੫, ੧੪੨੨-੧੪)*

(ੳਭ) ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ॥

*(ਆਸਾ ਮ:੪, ਛੰਤ, ੪੪੯-੧੪)*

(ੳਮ) ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ॥
ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ॥੧॥

*(ਸੋਰਠਿ ਮ:੫, ੬੧੬-੧੦)*

(ੳਯ) ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ॥
ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ॥੨॥
ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ॥੩॥

*(ਕਾਨੜਾ ਮ:੪, ੧੩੦੮-੧੦)*

(ੳਰ) ਆਵਹੁ ਸੰਤ ਮੈ ਗਲਿ ਮੇਲਾਈਐ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ॥
ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ॥੨॥

*(ਮਾਝ ਮ:੪, ੯੫-੧੪)*

(ੳਲ) ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥

*(ਗਉੜੀ ਵਾਰ ਮ:੪, ੩੦੫-੧੮)*

(ੳਵ) ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ॥
ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ॥੧॥

*(ਆਸਾ ਮ:੧, ੪੨੧-੨)*

(ੳੜ) ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ॥੭॥

*(ਸੂਹੀ ਮ:੧, ੭੫੨-੫)*

(ਅੳ) ਜਾਗ ਸਲੋਨੜੀਏ ਬੋਲੈ ਗੁਰਬਾਣੀ ਰਾਮ॥
ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ॥
ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ॥
ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ॥

*(ਬਿਲਾਵਲੁ ਮ:੪, ਛੰਤ, ੮੪੪-੫)*

(ਅਅ) ਸਭ ਨਾਦ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ॥
ਤਹ ਤੀਰਥ ਵਰਤ ਤਪ ਸਾਰੇ॥ ਗੁਰ ਮਿਲਿਆ ਹਰਿ ਨਿਸਤਾਰੇ॥੩॥

*(ਰਾਮਕਲੀ ਮ:੧, ੮੭੯-੯)*

(ਅਹ) ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ॥੧॥

*(ਮਾਰੂ ਮ:੪, ੯੯੭-੯)*

(ਅਕ) ਜੀਭ ਰਸਾਇਣਿ ਸਾਚੈ ਰਾਤੀ॥ ਹਰਿ ਪ੍ਰਭੁ ਸੰਗੀ ਭਉ ਨ ਭਰਾਤੀ॥
ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੨੩-੭)*

(ਅਖ) ਜੀਉ ਪਿੰਡੁ ਸਭੁ ਹੈ ਤਿਸੁ ਕੇਰਾ॥ ਸਚਾ ਸਾਹਿਬੁ ਠਾਕੁਰੁ ਮੇਰਾ॥
ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ॥੧੬)

*(ਮਾਰੂ ਮ:੩, ਸੋਲਹੇ, ੧੦੫੮-੧੧)*

(ਅਗ) ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ॥੪॥

*(ਭੈਰਉ ਮ:੩, ੧੧੩੦-੧੬)*

## ਗੁਰ ਭਗਤੀ (੯੮੦)

ਸਤਿਗੁਰੂ ਦੇ ਹੁਕਮ ਦੀ ਪਾਲਨਾ ਕਰਨੀ, ਗੁਰਬਾਣੀ ਦੇ ਦਰਸਾਏ ਮਾਰਗ ਦੇ ਅਨੁਕੂਲ ਜੀਵਨ ਬਤੀਤ ਕਰਦੇ ਹੋਏ ਵਾਹਿਗੁਰੂ ਦੀ ਬੰਦਗੀ ਕਰਨੀ। ਗੁਰੂ ਆਗਿਆ ਵਿਚ ਰਹਿੰਦੇ ਹੋਏ ਨਾਮ ਸਿਮਰਨ ਕਰਨਾ ਹੀ 'ਗੁਰ ਭਗਤੀ' ਹੈ।

(ੳ) ਲਖ ਚਉਰਾਸੀਹ ਆਪਿ ਉਪਾਏ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ॥
ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ॥੧੧॥
ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ॥ ਵਿਣੁ ਕਰਮਾ ਕਿਉ ਪਾਇਆ ਜਾਏ॥
ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ॥੧੨॥

*(ਮਾਰੂ ਮ:੩, ਸੋਲਹੇ, ੧੦੬੧-੭)*

(ਅ) ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ॥
ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ॥੧॥ਰਹਾਉ॥
ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥ ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ॥
ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥੨॥
... ... ...
ਸਤਿਗੁਰੁ ਸੇਵੇ ਤਾ ਮਲੁ ਜਾਏ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ॥
ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਮੈਲੁ ਗਵਾਵਣਿਆ॥੪॥

*(ਮਾਝ ਮ:੩, ੧੧੬-੫)*

*(ਹੋਰ ਜਾਣਕਾਰੀ ਵਾਸਤੇ ਦੇਖੋ "ਗੁਰ ਸੇਵਾ")*

## ਗੁਰ ਭਾਣਾ (੯੮੧)

ਸਤਿਗੁਰੂ ਦੀ ਰਜ਼ਾ, ਸਤਿਗੁਰੂ ਕੀ ਆਗਿਆ, ਸਤਿਗੁਰੂ ਕਾ ਭਾਣਾ। ਹੋਰ ਜਾਣਕਾਰੀ ਵਾਸਤੇ ਦੇਖੋ,"ਸਤਿਗੁਰੂ ਕਾ ਭਾਣਾ"।

(ੳ) ਨਾਮੁ ਧਿਆਇਨਿ੍ ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍॥
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍॥੩॥

*(ਸੂਹੀ ਮ:੩, ੭੫੭-੨)*

## ਗੁਰ ਭੇਟੇ ਕੀ ਵਡਿਆਈ ( ੯੮੨)

(ੳ) ਗੁਰੁ ਬੋਹਿਥੁ ਭਵਜਲ ਤਾਰਣਹਾਰੁ॥ ਗੁਰ ਭੇਟਿਐ ਨ ਹੋਇ ਜੋਨਿ ਅਉਤਾਰੁ॥
ਗੁਰ ਕੀ ਸੇਵਾ ਸੋ ਜਨੁ ਪਾਏ॥ ਜਾ ਕਉ ਕਰਮਿ ਲਿਖਿਆ ਧੁਰਿ ਆਏ॥੩॥

*(ਮਲਾਰ ਮ:੫, ੧੨੭੦-੯)*

*(ਹੋਰ ਜਾਣਕਾਰੀ ਵਾਸਤੇ ਦੇਖੋ "ਸਤਿਗੁਰ ਭੇਟੇ ਕੀ ਵਡਿਆਈ")*

## ਗੁਰਮਤਿ (੯੮੩)

ਗੁਰੂ ਦੀ ਸਿੱਖਿਆ। ਹੋਰ ਜਾਣਕਾਰੀ ਵਾਸਤੇ ਦੇਖੋ, "ਸਤਿਗੁਰੂ ਦੀ ਮਤ"। ਗੁਰੂ ਦੀ ਮਤ ਸਮੁੱਚੀ ਗੁਰਬਾਣੀ ਹੈ। ਗੁਰਬਾਣੀ ਦਾ ਮੰਨਨ ਕਰਨਾ ਗੁਰਮਤਿ ਹੈ।

(ੳ) ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥

*(ਗਉੜੀ ਸੁਖਮਨੀ ਮ:੫, ੨੮੮-੧੮)*

(ਅ) ਭਾਈ ਰੇ ਗੁਰਮਤਿ ਸਾਚਿ ਰਹਾਉ॥ ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ॥੧॥ਰਹਾਉ॥

*(ਸਿਰੀ ਮ:੩, ੩੦-੧੪)*

(ੲ) ਮੇਰੇ ਮੀਤ ਗੁਰਦੇਵ ਮੋ ਕਉ ਰਾਮੁ ਨਾਮੁ ਪਰਗਾਸਿ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ॥੧॥ਰਹਾਉ॥

*(ਗੂਜਰੀ ਮ:੪, ੧੦-੩)*

(ਸ) ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ॥ ਭਗਤਾ ਕਾ ਹਰਿ ਅੰਗੀਕਾਰੁ ਕਰੇ
ਕਾਰਜੁ ਸੁਹਾਵਾ ਹੋਇ॥ ਮਨਮੁਖ ਮੂਲਹੁ ਭੁਲਾਇਅਨੁ ਵਿਚਿ ਲਬੁ ਲੋਭੁ ਅਹੰਕਾਰੁ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰੈ ਵੀਚਾਰੁ॥
ਸੁਧਿ ਮਤਿ ਕਰਤੈ ਹਿਰਿ ਲਈ ਬੋਲਨਿ ਸਭੁ ਵਿਕਾਰੁ॥
ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਯਾਨੁ ਅੰਧਾਰੁ॥
ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ॥੧॥

*(ਬਿਹਾਗੜਾ ਵਾਰ ਮ:੩, ੫੪੮-੧੯)*

(ਹ) ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥

*(ਗਉੜੀ ਸੁਖਮਨੀ ਮ:੫, ੨੮੭-੧)*

(ਕ) ਗੁਰਮਤਿ ਸਾਚੀ ਹੁਜਤਿ ਦੂਰਿ॥ ਬਹੁਤੁ ਸਿਆਣਪ ਲਾਗੈ ਧੂਰਿ॥
ਲਾਗੀ ਮੈਲੁ ਮਿਟੈ ਸਚ ਨਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥੧॥

*(ਆਸਾ ਮ:੧, ੩੫੨-੧੨)*

(ਖ) ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ॥
ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ॥
ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ॥੫॥

*(ਸਿਰੀ ਮ:੧, ੬੧-੧੫)*

(ਗ) ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ॥
ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ॥
ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ॥

*(ਸਿਰੀ ਮ:੧, ੬੨-੧)*

(ਘ) ਕਾਇਆ ਅੰਦਰਿ ਪਾਪੁ ਪੁੰਨ ਦੁਇ ਭਾਈ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥
ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ॥੪॥

*(ਮਾਝ ਮ:੩, ੧੨੬-੭)*

(ਙ) ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ॥
ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ॥੧॥ਰਹਾਉ॥
ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ॥
ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ॥

ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ॥੨॥
ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ॥
ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ॥
ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ॥੩॥
ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ॥
ਬਾਝਹੁ ਗੁਰੂ ਅਚੇਤੁ ਹੈ ਸਭੀ ਬਧੀ ਜਮਕਾਲਿ॥
ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ॥੪॥

*(ਸਿਰੀ ਮ:੩, ੩੦-੭)*

(ਚ) ਭਾਈ ਰੇ ਅਵਰੁ ਨਾਹੀ ਮੈ ਥਾਉ॥ ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ॥੧॥ਰਹਾਉ॥
ਗੁਰਮਤਿ ਪਤਿ ਸਾਬਾਸਿ ਤਿਸੁ ਤਿਸ ਕੈ ਸੰਗਿ ਮਿਲਾਉ॥
ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ॥
ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ॥੨॥

*(ਸਿਰੀ ਮ:੧, ੫੮-੧)*

(ਛ) ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ॥
ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ॥੧॥
ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ॥

*(ਬਿਹਾਗੜਾ ਛੰਤ ਮ:੪, ੫੩੮-੧)*

(ਜ) ਧਨੁ ਧਨੁ ਭਾਗ ਤਿਨਾ ਗੁਰਮਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥
ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥੧੮॥

*(ਸੋਰਠਿ ਵਾਰ ਮ:੪, ੬੪੯-੧੪)*

(ਝ) ਨਾਵੈ ਕੀ ਕੀਮਤਿ ਮਤਿ ਕਹੀ ਨ ਜਾਇ॥ ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ॥
ਗੁਰਮਤਿ ਸਾਚੀ ਸਾਚਾ ਵੀਚਾਰੁ॥ ਆਪੇ ਬਖਸੇ ਦੇ ਵੀਚਾਰੁ॥੧॥

*(ਧਨਾਸਰੀ ਮ:੩, ੬੬੬-੧)*

(ਞ) ਗੁਰਮਤਿ ਮਾਨਿਆ ਕਰਣੀ ਸਾਰੁ॥ ਗੁਰਮਤਿ ਮਾਨਿਆ ਮੋਖ ਦੁਆਰੁ॥
ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ॥੮॥

*(ਬਿਲਾਵਲੁ ਮ:੩, ੮੩੩-੪)*

(ਟ) ਮਨ ਮੇਰੇ ਨਾਮਿ ਰਤੇ ਸੁਖੁ ਹੋਇ॥ ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨ ਕੋਇ॥੧॥

*(ਸਿਰੀ ਮ:੩, ੩੮-੧੮)*

(ਠ) ਗੁਰ ਕੀ ਸਿਖ ਕੋ ਵਿਰਲਾ ਲੇਵੈ॥ ਨਾਨਕ ਜਿਸੁ ਆਪਿ ਵਡਿਆਈ ਦੇਵੈ॥੨॥

*(ਗੂਜਰੀ ਵਾਰ ਮ:੩, ੫੦੯-੧੩)*

(ਡ) ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥੧॥

ਹਰਿ ਜਨ ਦੇਖਹੁ ਸਤਿਗੁਰੁ ਨੈਨੀ॥
ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ॥੧॥ਰਹਾਉ॥

*(ਬਿਲਾਵਲੁ ਮ:੪, ੮੦੦-੫)*

(ਢ) ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ॥
ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ॥
ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ॥੨॥
ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ॥
ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ॥
ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ॥੩॥
ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ॥
ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ॥
ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ॥੪॥

*(ਮਾਰੂ ਮ:੧, ੧੦੦੯-੧)*

(ਣ) ਗੁਰਮਤਿ ਵਿਰਲਾ ਬੂਝੈ ਕੋਇ॥ ਨਾਨਕ ਨਾਮਿ ਸਮਾਵੈ ਸੋਇ॥੪॥

*(ਗਉੜੀ ਗੁਆਰੇਰੀ ਮ: ੩, ੧੬੧-੧੩)*

(ਤ) ਗੁਰਮਤਿ ਚਾਲ ਨਿਹਚਲ ਨਹੀ ਡੋਲੈ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ॥
ਪੀਵੈ ਅੰਮ੍ਰਿਤੁ ਤਤੁ ਵਿਰੋਲੈ॥੩॥ ਸਤਿਗੁਰੁ ਦੇਖਿਆ ਦੀਖਿਆ ਲੀਨੀ॥
ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ॥ ਗਤਿ ਮਿਤਿ ਪਾਈ ਆਤਮੁ ਚੀਨੀ॥੪॥

*(ਗਉੜੀ ਮ:੧, ੨੨੭-੧੫)*

(ਥ) ਕਰਣੀ ਕੀਰਤਿ ਗੁਰਮਤਿ ਸਾਰੁ॥ ਸੰਤ ਸਭਾ ਗੁਣ ਗਿਆਨੁ ਬੀਚਾਰੁ॥
ਮਨੁ ਮਾਰੇ ਜੀਵਤ ਮਰਿ ਜਾਣੁ॥ ਨਾਨਕ ਨਦਰੀ ਨਦਰਿ ਪਛਾਣੁ॥੮॥

*(ਪ੍ਰਭਾਤੀ ਮ:੧, ੧੩੪੩-੧੮)*

(ਦ) ਮਨ ਮੇਰੇ ਗੁਰਮਤਿ ਕਰਣੀ ਸਾਰੁ॥ ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ॥

*(ਵਡਹੰਸੁ ਮ:੩, ੫੫੯-੨)*

## ਗੁਰਮੁਖ (੯੮੪)

ਜੋ ਸਤਿਗੁਰੂ ਦੀ ਦੀਖਿਆ ਪ੍ਰਾਪਤ ਕਰਕੇ ਨਿਰੋਲ ਗੁਰਬਾਣੀ ਦੇ ਅਨਕੂਲ ਜੀਵਨ ਬਤੀਤ ਕਰਦਾ ਹੈ, ਜੋ ਸਾਰੇ ਖਿਆਲ ਤਿਆਗ ਕੇ ਕੇਵਲ ਸਤਿਗੁਰੂ ਦੀ ਆਗਿਆ ਵਿਚ ਜੀਵਨ ਨਿਰਬਾਹ ਕਰਦਾ ਹੈ, ਜਿਸ ਦਾ ਮੁਖੜਾ ਸਦੀਵ ਕਾਲ ਵਾਸਤੇ ਆਪਣੇ ਮੁਰਸ਼ਿਦ ਵਲ ਰਹਿੰਦਾ ਹੈ।

(ੳ) ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥੨॥

*(ਸੋਰਠਿ ਮ:੫, ੬੦੮-੧੭)*

(ਅ) ਮੇਰੇ ਮਨ ਗੁਰਮੁਖਿ ਧਿਆਇ ਹਰਿ ਸੋਇ॥
ਗੁਰ ਕਾ ਸਬਦਿ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ॥੧॥ਰਹਾਉ॥

*(ਸਿਰੀ ਮ:੩, ੩੨-੧੩)*

(ੲ) ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ॥
ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਨਾ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ॥੧॥

*(ਰਾਮਕਲੀ ਵਾਰ ਮ:੩, ੯੫੩-੧੧)*

(ਸ) ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ॥
ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ॥
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ॥੪੪॥

*(ਸਲੋਕ ਮ:੩, ੧੪੧੮-੬)*

(ਹ) ਗੁਰਮੁਖਿ ਵਿਚਹੁ ਆਪੁ ਗਵਾਇ॥ ਹਰਿ ਰੰਗਿ ਰਾਤੇ ਮੋਹੁ ਚੁਕਾਇ॥
ਅਤਿ ਨਿਰਮਲੁ ਗੁਰ ਸਬਦ ਵੀਚਾਰ॥ ਨਾਨਕ ਨਾਮਿ ਸਵਾਰਣਹਾਰ॥੪॥

*(ਆਸਾ ਮ:੩, ੩੬੨-੪)*

(ਕ) ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ॥
ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ॥
ਸਚਿ ਰਤੇ ਗੁਰਿ ਮੇਲਿਐ ਸਚੇ ਸਚਿ ਸਮਾਇ॥੩॥
ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ॥
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ॥੪॥

*(ਸਿਰੀ ਮ:੧, ੨੨-੭)*

(ਖ) ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ॥
ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ॥੬॥

*(ਸਿਰੀ ਮ:੩, ੬੯-੮)*

(ਗ) ਸਚਾ ਸਉਦਾ ਵਿਰਲਾ ਕੋ ਪਾਏ॥ ਪੂਰਾ ਸਤਿਗੁਰੂ ਮਿਲੈ ਮਿਲਾਏ॥
ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ॥੯॥

*(ਮਾਰੂ ਮ:੧, ਸੋਲਹੇ, ੧੦੩੬-੧੯)*

(ਘ) ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ॥
ਨਾਮੋ ਚਿਤਵੈ ਨਾਮੁ ਪੜੈ ਨਾਮਿ ਰਹੈ ਲਿਵ ਲਾਇ॥
ਨਾਮੁ ਪਦਾਰਥੁ ਪਾਇਆ ਚਿੰਤਾ ਗਈ ਬਿਲਾਇ॥

*(ਸੋਰਠ ਵਾਰ ਮ:੪, ੬੫੩-੧)*

(ਙ) ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ॥
ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ॥
ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ॥

ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ॥੫॥
ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥੬॥

*(ਸਲੋਕ ਮ:੩, ੧੪੧੪-੮)*

(ਚ) ਗੁਰਮੁਖਿ ਨਾਦ ਬੇਦ ਬੀਚਾਰੁ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ॥
ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ॥੧॥
ਗੁਰਮੁਖਿ ਮਨੂਆ ਉਲਟਿ ਪਰਾਵੈ॥ ਗੁਰਮੁਖਿ ਬਾਣੀ ਨਾਦੁ ਵਜਾਵੈ॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ॥੨॥

*(ਪੂਰਾ ਸ਼ਬਦ ਉਧਰਣਯੋਗ)*

*(ਮਾਰੂ ਮ:੩, ਸੋਲਹੇ, ੧੦੫੮-੧੩)*

(ਛ) ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ॥
ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ॥੪॥

*(ਸੂਹੀ ਮ:੪, ੭੫੮-੧੮)*

(ਜ) ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ॥
ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ॥
ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ॥੭॥

*(ਸਿਰੀ ਮ:੩, ੬੬-੧੧)*

(ਝ) ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ॥
ਗੁਰਮੁਖਿ ਸਦਾ ਮੁਖ ਊਜਲੇ ਹਰਿ ਵਸਿਆ ਮਨਿ ਆਇ॥
ਸਹਜੇ ਹੀ ਸੁਖੁ ਪਾਈਐ ਸਹਜੇ ਰਹੈ ਸਮਾਇ॥੧॥

*(ਸਿਰੀ ਮ:੩, ੬੬-੧੪)*

(ਞ) ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥
ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ॥੨॥

*(ਸਿਰੀ ਮ:੩, ੩੧-੧੧)*

(ਟ) ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥
ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥੧॥
ਮ:੩॥ ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ॥
ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ॥੨॥

ਪਉੜੀ॥ ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ॥
ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ॥
ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ॥
ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥
ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ॥੧੪॥

*(ਸੋਰਠਿ ਵਾਰ ਮ:੩, ੬੪੭-੧੯)*

(ਠ) ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ॥
ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ॥
ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ ਤਿਥਹੁ ਕਰਮਹੀਣ ਲੈ ਨ ਸਕਹਿ
ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ॥੮॥

*(ਬਿਲਾਵਲੁ ਵਾਰ ਮ:੪, ੮੫੨-੧੭)*

(ਡ) ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ॥
ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥
ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ॥੧॥

*(ਬਿਲਾਵਲੁ ਵਾਰ ਮ:੩, ੮੫੩-੨)*

(ਢ) ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥
ਗੁਰਮੁਖਿ ਪਾਵੈ ਦਰਗਹ ਮਾਨੁ॥ ਗੁਰਮੁਖਿ ਭਉ ਭੰਜਨੁ ਪਰਧਾਨੁ॥
ਗੁਰਮੁਖਿ ਕਰਣੀ ਕਾਰ ਕਰਾਏ॥ ਨਾਨਕ ਗੁਰਮੁਖਿ ਮੇਲਿ ਮਿਲਾਏ॥੩੬॥
ਗੁਰਮੁਖਿ ਸਾਸਤ੍ਰ ਸਿੰਮ੍ਰਿਤਿ ਬੇਦ॥ ਗੁਰਮੁਖਿ ਪਾਵੈ ਘਟਿ ਘਟਿ ਭੇਦ॥
ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ॥ ਨਾਨਕ ਗੁਰਮੁਖਿ ਖਸਮੁ ਪਛਾਤਾ॥੩੭॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੪)*

(ਣ) ਗੁਰਮੁਖਿ ਸਾਚੇ ਕਾ ਭਉ ਪਾਵੈ॥ ਗੁਰਮੁਖਿ ਬਾਣੀ ਅਘੜੁ ਘੜਾਵੈ॥
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ॥
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥੨੭॥
ਗੁਰਮੁਖਿ ਪਰਚੈ ਬੇਦ ਬੀਚਾਰੀ॥ ਗੁਰਮੁਖਿ ਪਰਚੈ ਤਰੀਐ ਤਾਰੀ॥
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ॥ ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ॥
ਗੁਰਮੁਖਿ ਪਾਈਐ ਅਲਖ ਅਪਾਰੁ॥ ਨਾਨਕ ਗੁਰਮੁਖਿ ਮੁਕਤਿ ਦੁਆਰੁ॥੨੮॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੪)*

*(ਅਗਲੀਆਂ ਪਉੜੀਆਂ ਭੀ ਦੇਖੋ)*

(ਤ) ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ॥
ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ॥੨॥

*(ਗਉੜੀ ਮ:੯, ੨੧੯-੧੭)*

(ਥ) ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥

ਤਨੁ ਮਨੁ ਨਿਰਮਲੁ ਬਾਣੀ ਸਾਚੈ ਰਹੈ ਸਮਾਏ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੩)*

(ਦ) ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ॥
ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ॥ ਗੁਰਮੁਖਿ ਨਿਜ ਘਰਿ ਵਾਸਾ ਹੋਇ॥
ਗੁਰਮੁਖਿ ਜੋਗੀ ਜੁਗਤਿ ਪਛਾਣੈ॥ ਗੁਰਮੁਖਿ ਨਾਨਕ ਏਕੋ ਜਾਣੈ॥੬੯॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੬)*

(ਧ) ਗੁਰਮੁਖਿ ਮਨੁ ਜੀਤਾ ਹਉਮੈ ਮਾਰਿ॥ ਗੁਰਮੁਖਿ ਸਾਚੁ ਰਖਿਆ ਉਰ ਧਾਰਿ॥
ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ॥ ਗੁਰਮੁਖਿ ਦਰਗਹ ਨ ਆਵੈ ਹਾਰਿ॥
ਗੁਰਮੁਖਿ ਮੇਲ ਮਿਲਾਏ ਸੁੋ ਜਾਣੈ॥ ਨਾਨਕ ਗੁਰਮੁਖਿ ਸਬਦਿ ਪਛਾਣੈ॥੭੧॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੧੦)*

(ਨ) ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ॥
ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ॥੬॥

*(ਸਿਰੀ ਮ:੩, ੬੯-੮)*

(ਪ) ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ॥
ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ॥੭॥
ਗੁਰਮੁਖਿ ਥਾਪੇ ਥਾਪਿ ਉਥਾਪੇ॥ ਗੁਰਮੁਖਿ ਜਾਤਿ ਪਤਿ ਸਭੁ ਆਪੇ॥
ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ॥੮॥

*(ਮਾਝ ਮ:੩, ੧੧੭-੫)*

(ਫ) ਗੁਰਮੁਖਿ ਧਰਤੀ ਗੁਰਮੁਖਿ ਪਾਣੀ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ॥
ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ॥੨॥

*(ਮਾਝ ਮ:੩, ੧੧੭-੧੦)*

(ਬ) ਗੁਰਮੁਖਿ ਅਲਿਪਤੁ ਰਹੈ ਸੰਸਾਰੇ॥ ਗੁਰ ਕੈ ਤਕੀਐ ਨਾਮਿ ਆਧਾਰੇ॥
ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ॥੩॥

*(ਮਾਝ ਮ:੩, ੧੧੮-੪)*

(ਭ) ਗੁਰਮੁਖਿ ਮਿਲੈ ਮਿਲਾਏ ਆਪੇ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ॥
ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ॥੧॥
ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ॥
ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ॥੧॥ਰਹਾਉ॥
ਗੁਰਮੁਖਿ ਜੀਵੈ ਮਰੈ ਪਰਵਾਣੁ॥ ਆਰਜਾ ਨਾ ਛੀਜੈ ਸਬਦੁ ਪਛਾਣੁ॥
ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ॥੨॥

*(ਮਾਝ ਮ:੩, ੧੨੪-੧੮)*

*(ਸਾਰੀ ਅਸ਼ਟਪਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹੋ ਜੀ)*

(ਮ) ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ॥ ਕਉਣੁ ਸੁ ਗਿਆਨੀ ਕਉਣੁ ਸੁ ਬਕਤਾ॥
ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ॥੧॥
ਕਿਨਿ ਬਿਧਿ ਬਾਧਾ ਕਿਨਿ ਬਿਧ ਛੂਟਾ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ॥
ਕਉਣ ਕਰਮ ਕਉਣ ਨਿਹਕਰਮਾ॥ ਕਉਣੁ ਸੁ ਕਹੈ ਕਹਾਏ ਜੀਉ॥੨॥
ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ॥ ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ॥
ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਉਣੁ ਪ੍ਰਗਟਾਏ ਜੀਉ॥੩॥
ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ॥ ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ॥
ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ॥੪॥
ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ॥
ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ॥੫॥
ਹਉਮੈ ਬਾਧਾ ਗੁਰਮੁਖਿ ਛੂਟਾ॥ ਗੁਰਮੁਖਿ ਆਵਣੁ ਜਾਵਣੁ ਤੂਟਾ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ॥੬॥
ਗੁਰਮੁਖਿ ਸੁਖੀਆ ਮਨਮੁਖਿ ਦੁਖੀਆ॥ ਗੁਰਮੁਖਿ ਸਮਨਮੁਖੁ ਮਨਮੁਖਿ ਵੇਮੁਖੀਆ॥
ਗੁਰਮੁਖਿ ਮਿਲੀਐ ਮਨਮੁਖੁ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ॥੭॥
ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ॥ ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ॥
ਗੁਰਮੁਖਿ ਚਾਲੁ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ॥੮॥
ਸਗਲੀ ਬਣਤ ਬਣਾਈ ਆਪੇ॥ ਆਪੇ ਕਰੇ ਕਰਾਏ ਥਾਪੇ॥
ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ॥੯॥

*(ਮਾਝ ਮ:੫, ੧੩੧-੨)*

(ਯ) ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ॥
ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ॥
ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ॥੫॥

*(ਸੋਰਠਿ ਮ:੫, ੬੪੦-੩)*

(ਰ) ਗੁਰਮੁਖਿ ਗਾਵੈ ਗੁਰਮੁਖਿ ਬੋਲੈ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ॥
ਗੁਰਮੁਖਿ ਆਵੈ ਜਾਇ ਨਿਸੰਗੁ॥ ਪਰਹਰਿ ਮੈਲੁ ਜਲਾਇ ਕਲੰਕੁ॥
ਗੁਰਮੁਖਿ ਨਾਦ ਬੇਦ ਬੀਚਾਰੁ॥ ਗੁਰਮੁਖਿ ਮਜਨੁ ਚਜੁ ਅਚਾਰੁ॥
ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ॥ ਨਾਨਕ ਗੁਰਮੁਖਿ ਪਾਵੈ ਪਾਰੁ॥੨੨॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੨-੧੩)*

(ਲ) ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ॥
ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ॥੧੩॥

*(ਮਾਰੂ ਮ:੫, ਸੋਹਲੇ, ੧੦੭੩-੧੦)*

(ਵ) ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ॥
ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ॥
ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ ਸਹਿਜ ਰੰਗੁ ਲਾਇਆ॥
ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ॥
ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ॥੧॥

*(ਗੂਜਰੀ ਵਾਰ ਮ:੩, ੫੧੨-੧੪)*

(ੜ) ਗੁਰਮੁਖਿ ਦੀਸੈ ਬ੍ਰਹਮ ਪਸਾਰੁ॥ ਗੁਰਮੁਖਿ ਤ੍ਰੈ ਗੁਣੀਆਂ ਬਿਸਥਾਰੁ॥
ਗੁਰਮੁਖਿ ਨਾਦ ਬੇਦ ਬੀਚਾਰੁ॥ ਬਿਨੁ ਗੁਰ ਪੂਰੇ ਘੋਰ ਅੰਧਾਰੁ॥੧॥
ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ॥
ਗੁਰ ਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ॥੧॥ਰਹਾਉ॥

*(ਮਲਾਰ ਮ:੫, ੧੨੭੦-੬)*

(ੳੳ) ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ॥
ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ॥੬॥
ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ॥
ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ॥੭॥

*(ਕਾਨੜਾ ਮ:੪, ੧੩੧੧-੧੫)*

(ੳਅ) ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ॥
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ॥੩॥
ਸਤਿਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ॥੪॥

*(ਵਡਹੰਸੁ ਮ:੩, ੫੫੯-੧੬)*

(ੳੲ) ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ॥ ਗੁਰਮੁਖਿ ਸਾਚੇ ਲਗੈ ਧਿਆਨੁ॥੧॥
ਗੁਰਮੁਖਿ ਮਨ ਮੇਰੇ ਨਾਮੁ ਸਮਾਲਿ॥ ਸਦਾ ਨਿਬਹੈ ਚਲੈ ਤੇਰੈ ਨਾਲਿ॥ਰਹਾਉ॥
ਗੁਰਮੁਖਿ ਜਾਤਿ ਪਤਿ ਸਚੁ ਸੋਇ॥ ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ॥੨॥
... ... ...
ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ॥ ਗੁਰਮੁਖਿ ਆਪਿ ਵਡਾਈ ਦੇਵੈ ਸੋਇ॥
ਗੁਰਮੁਖਿ ਸਬਦੁ ਸਚੁ ਕਰਣੀ ਸਾਰੁ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ॥੪॥

*(ਵਡਹੰਸੁ ਮ:੩, ੫੫੯-੧੯)*

(ੳਸ) ਗੁਰਮੁਖਿ ਸਾਚੈ ਕੀਆ ਅਕਾਰਾ॥ ਗੁਰਮੁਖਿ ਪਸਰਿਆ ਸਭੁ ਪਾਸਾਰਾ॥
ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ ਹੇ॥੯॥
ਗੁਰਮੁਖਿ ਜਾਤਾ ਕਰਮਿ ਬਿਧਾਤਾ॥ ਜੁਗ ਚਾਰੇ ਗੁਰ ਸਬਦਿ ਪਛਾਤਾ॥
ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ ਸਮਾਹਾ ਹੇ॥੧੦॥

ਗੁਰਮੁਖਿ ਨਾਮੁ ਸਬਦਿ ਸਾਲਾਹੇ॥ ਅਗਮ ਅਗੋਚਰ ਵੇਪਰਵਾਹੇ॥
ਏਕੁ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ॥੧੧॥
ਗੁਰਮੁਖਿ ਸਾਂਤਿ ਸਦਾ ਸੁਖੁ ਪਾਏ॥ ਗੁਰਮੁਖਿ ਹਿਰਦੈ ਨਾਮੁ ਵਸਾਏ॥
ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ॥੧੨॥
ਗੁਰਮੁਖਿ ਉਪਜੈ ਸਾਚਿ ਸਮਾਵੈ॥ ਨਾ ਮਰਿ ਜੰਮੈ ਨ ਜੂਨੀ ਪਾਵੈ॥
ਗੁਰਮੁਖਿ ਸਦਾ ਰਹਹਿ ਰੰਗਿ ਰਾਤੇ ਅਨਦਿਨੁ ਲੈਦੇ ਲਾਹਾ ਹੇ॥੧੩॥
ਗੁਰਮੁਖਿ ਭਗਤਿ ਸੋਹਹਿ ਦਰਬਾਰੇ॥ ਸਚੀ ਬਾਣੀ ਸਬਦਿ ਸਵਾਰੇ॥
ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ॥੧੪॥

*(ਮਾਰੂ ਮ:੩, ੧੦੫੪-੧੯)*

(ਓਹ) ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ॥
ਸਚੁ ਕਾਗਦੁ ਕਮਲ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ॥੭॥

*(ਮਾਝ ਮ:੩, ੧੨੩-੮)*

## ਗੁਰਮੰਤ੍ਰ (੯੮੫)

ਗੁਰੂ ਦਾ ਦਰਸਾਇਆ ਹੋਇਆ ਉਪਦੇਸ਼, ਜੋ ਦੀਖਿਆ ਪ੍ਰਾਪਤ ਕਰਨ ਸਮੇਂ ਗੁਰੂ ਵਲੋਂ ਸਿੱਖ ਪ੍ਰਤਿ ਦਿੱਤਾ ਜਾਂਦਾ ਹੈ। ਆਤਮਕ ਸਿੱਖਿਆ, ਐਸਾ ਮੰਤ੍ਰ ਜੋ ਧਰਮ ਧਾਰਨ ਸਮੇਂ ਅਭਿਲਾਖੀ ਪ੍ਰਤਿ ਉਪਦੇਸਿਆ ਜਾਂਦਾ ਹੈ। ਗੁਰਮਤਿ ਵਿਚ ਵਾਹਿਗੁਰੂ ਦਾ ਨਾਮ ਹੀ ਗੁਰਮੰਤ੍ਰ ਹੈ।

(ੳ) ਛਾਡਿ ਸਿਆਨਪ ਬਹੁ ਚਤੁਰਾਈ॥ ਗੁਰ ਪੂਰੇ ਕੀ ਟੇਕ ਟਿਕਾਈ॥੧॥
ਦੁਖ ਬਿਨਸੇ ਸੁਖ ਹਰਿ ਗੁਣ ਗਾਇ॥ ਗੁਰੁ ਪੂਰਾ ਭੇਟਿਆ ਲਿਵ ਲਾਇ॥੧॥ਰਹਾਉ॥
ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ॥ ਮਿਟੇ ਵਿਸੂਰੇ ਉਤਰੀ ਚਿੰਤ॥੨॥

*(ਗਉੜੀ ਮ:੫, ੧੯੦-੮)*

(ਅ) ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥੧॥

*(ਵਾਰ ਮਾਝ ਮ:੨, ੧੫੦-੧੩)*

(ੲ) ਨਾਮ ਬਿਨਾ ਕਹਹੁ ਕੋ ਤਰਿਆ॥ ਬਿਨੁ ਸਤਿਗੁਰ ਕੈਸੇ ਪਾਰਿ ਪਰਿਆ॥੧॥ਰਹਾਉ॥
... ... ...
ਬਿਨੁ ਗੁਰ ਦੀਖਿਆ ਕੈਸੇ ਗਿਆਨੁ॥ ਬਿਨੁ ਪੇਖੇ ਕਹੁ ਕੈਸੋ ਧਿਆਨੁ॥

*(ਭੈਰਉ ਮ:੫, ੧੧੪੦-੧੦)*

(ਸ) ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ॥ ਇਹ ਆਸਰ ਪੂਰਨ ਭਏ ਕਾਮ॥੨॥

*(ਗਉੜੀ ਮ:੪, ੧੯੬-੪)*

(ਹ) ਜਾ ਕਉ ਗੁਰੁ ਹਰਿ ਮੰਤ੍ਰੁ ਦੇ॥ ਸੋ ਉਬਰਿਆ ਮਾਇਆ ਅਗਨਿ ਤੇ॥੩॥

*(ਗਉੜੀ ਮ:੫, ੨੧੧-੧੪)*

(ਕ) ਤੁਝ ਬਿਨੁ ਕੋਇ ਨ ਦੇਖਉ ਮੀਤੁ॥ ਕਿਸੁ ਸੇਵਉ ਕਿਸੁ ਦੇਵਉ ਚੀਤੁ॥
ਕਿਸੁ ਪੂਛਉ ਕਿਸੁ ਲਾਗਉ ਪਾਇ॥ ਕਿਸੁ ਉਪਦੇਸਿ ਰਹਾ ਲਿਵ ਲਾਇ॥੫॥

ਗੁਰੁ ਸੇਵੀ ਗੁਰ ਲਾਗਉ ਪਾਇ॥ ਭਗਤਿ ਕਰੀ ਰਾਚਉ ਹਰਿ ਨਾਇ॥
ਸਿਖਿਆ ਦੀਖਿਆ ਭੋਜਨ ਭਾਉ॥ ਹੁਕਮਿ ਸੰਜੋਗੀ ਨਿਜ ਘਰਿ ਜਾਉ॥੬॥

*(ਗਉੜੀ ਗੁਆਰੇਰੀ ਮ:੧, ੨੨੧-੬)*

(ਖ) ਸਤਿਗੁਰੁ ਦੇਖਿਆ ਦੀਖਿਆ ਲੀਨੀ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ॥
ਗਤਿ ਮਿਤਿ ਪਾਈ ਆਤਮੁ ਚੀਨੀ॥੪॥

*(ਗਉੜੀ ਮ; ੧, ੨੨੨-੧੬)*

(ਗ) ਭਲੀ ਸੁ ਕਰਨੀ ਸੋਭਾ ਧਨਵੰਤ॥ ਹਿਰਦੈ ਬਸੇ ਪੂਰਨ ਗੁਰ ਮੰਤ॥

*(ਗਉੜੀ ਸੁਖਮਨੀ ਮ:੫, ੨੯੦-੧੫)*

(ਘ) ਪੂਰੇ ਗੁਰ ਕੀ ਪੂਰੀ ਦੀਖਿਆ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ॥

*(ਗਉੜੀ ਸੁਖਮਨੀ ਮ:੫, ੨੯੩-੫)*

(ਙ) ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥੨॥

*(ਧਨਾਸਰੀ ਮ:੫, ੬੭੧-੧੮)*

(ਚ) ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ॥ ਸੁਖੁ ਪਾਵਹਿ ਸਾਚੈ ਦਰਬਾਰਿ॥੪॥

*(ਗਉੜੀ ਮ:੫, ੧੯੬-੬)*

(ਛ) ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ॥
ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ॥੪॥

*(ਮਾਰੂ ਵਾਰ ਮ:੫, ੧੦੯੫-੧੫)*

(ਜ) ਮਨਿ ਆਨੰਦੁ ਮੰਤ੍ਰੁ ਗੁਰਿ ਦੀਆ॥
ਤ੍ਰਿਸਨ ਬੁਝੀ ਮਨੁ ਨਿਹਚਲੁ ਥੀਆ॥੩॥

*(ਆਸਾ ਮ:੫, ੩੮੭-੬)*

(ਝ) ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ
ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ॥
ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ॥੪॥

*(ਮਾਰੂ ਮ:੧, ੧੦੦੯-੧੬)*

(ਞ) ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ ਗਰੁੜਾਰੀ॥
ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ॥੧॥

*(ਸਾਰਗ ਮ:੫, ੧੨੦੯-੭)*

(ਟ) ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥ ਕੇਵਲ ਨਾਮੁ ਰਿਦ ਮਾਹਿ ਸਮਾਇਆ॥੪॥

*(ਗਉੜੀ ਮ:੫, ੧੯੮-੮)*

(ਠ) ਹਮਰੇ ਜਗਜੀਵਨ ਹਰਿ ਪ੍ਰਾਨ॥
ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤ੍ਰੁ ਦੀਓ ਹਰਿ ਕਾਨ॥੧॥ਰਹਾਉ॥

*(ਪ੍ਰਭਾਤੀ ਮ:੪, ੧੩੩੫-੮)*

(ਡ) ਸਾਧਸੰਗਿ ਜਪਿਓ ਭਗਵੰਤੁ॥ ਕੇਵਲ ਨਾਮੁ ਦੀਓ ਗੁਰਿ ਮੰਤੁ॥

*(ਗਉੜੀ ਗੁਆਰੇਰੀ ਮ:੫, ੧੮੩-੯)*

(ਢ) ਗੁਰ ਪੂਰੇ ਕੀ ਪਉ ਸਰਣਾਈ॥ ਮੋਹੁ ਸੋਗੁ ਸਭੁ ਭਰਮੁ ਮਿਟਾਈ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ॥੨॥

*(ਮਾਰੂ ਵਾਰ ਮ:੫, ੧੦੭੭-੧੯)*

(ਣ) ਸਰਬ ਕਲਾ ਸੋਈ ਪਰਬੀਨ॥ ਨਾਮੁ ਮੰਤ੍ਰੁ ਜਾ ਕਉ ਗੁਰਿ ਦੀਨ॥੩॥

*(ਕਾਨੜਾ ਮ:੫, ੧੨੯੮-੧੨)*

(ਤ) ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥੩੩॥

*(ਸਲੋਕ ਮ:੪, ੧੩੫੬-੧੮)*

(ਥ) ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ॥
ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ॥੨॥

*(ਗੂਜਰੀ ਵਾਰ ਮ:੫, ੫੨੧-੧੨)*

(ਦ) ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ॥੨॥

*(ਵਡਹੰਸ ਮ:੫, ੫੬੨-੧੬)*

(ਧ) ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ ਹਰਿ ਨਾਮੁ ਨਿਤ ਨਿਤ ਨਿਤ ਜਪਹ॥੨॥

*(ਬਿਹਾਗੜਾ ਮ:੫, ੫੪੪-੧੧)*

(ਨ) ਮਨ ਮਹਿ ਸਤਿਗੁਰ ਧਿਆਨੁ ਧਰਾ॥
ਦ੍ਰਿੜ੍ਹਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ॥੧॥ਰਹਾਉ॥

*(ਜੈਤਸਰੀ ਮ:੫, ੭੦੧-੫)*

(ਪ) ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥
ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥੧॥

*(ਰਾਮਕਲੀ ਮ:੫, ੮੯੧-੪)*

(ਫ) ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥ ਗੁਰ ਕੈ ਸੰਗਿ ਸਗਲ ਨਿਸਤਾਰਾ॥੩॥

*(ਗੋਂਡ ਮ:੫, ੮੬੪-੧੭)*

(ਬ) ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨੁ॥

*(ਗੋਂਡ ਮ:੫, ੮੬੪-੨)*

(ਭ) ਸੁਣਿ ਸਜਣ ਜੀ ਮੈਡੜੇ ਮੀਤਾ ਰਾਮ॥ ਗੁਰ ਮੰਤ੍ਰੁ ਸਬਦੁ ਸਚੁ ਦੀਤਾ ਰਾਮ॥

*(ਵਡਹੰਸ ਮ:੫, ਛੰਤ, ੫੭੬-੧੭)*

(ਮ) ਜਿਸੁ ਕਰਮ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ॥
ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ॥੫॥

*(ਮਾਰੂ ਮ:੫, ੧੦੦੧-੧੯)*

(ਯ) ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ॥
ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ॥੪॥

*(ਬਿਲਾਵਲੁ ਮ:੫, ੮੧੪-੯)*

(ਰ) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ ਦਰਗਹ ਕਾ ਬਸੀਠੁ॥
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰਿ ਪਇਆ ਸੰਜੋਗੁ॥੧॥

*(ਰਾਮਕਲੀ ਵਾਰ ਮ:੫, ੯੫੭-੨)*

(ਲ) ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ॥
ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ॥੧॥

*(ਨਟ ਨਾਰਾਇਨ ਮ:੫, ੯੭੮-੧੪)*

(ਵ) ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥੩॥

*(ਭੈਰਉ ਮ:੫, ੧੧੩੬-੮)*

## ਗੁਰਵਾਕ (੯੮੬)

ਸਤਿਗੁਰਾਂ ਦੇ ਮੁਖਾਰਬਿੰਦ ਚੋਂ ਉਚਾਰਨ ਕੀਤਾ ਹੋਇਆ ਬਚਨ, ਸਤਿਗੁਰਾਂ ਦੀ ਮੁਬਾਰਕ ਰਸਨਾ ਦੁਆਰਾ ਭਾਖਿਆ ਹੋਇਆ ਪਾਵਨ ਸ਼ਬਦ ਭਾਵ ਗੁਰਬਾਣੀ।

(ੳ) ਮੇਰੈ ਮਨਿ ਰਾਮ ਨਾਮੁ ਜਪਿਓ ਗੁਰ ਵਾਕ॥
ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ ਦੂਜਾ ਭਾਉ ਗਇਓ ਸਭ ਝਾਕ॥੧॥ਰਹਾਉ॥

*(ਕਾਨੜਾ ਮ:੪, ੧੨੯੫-੯)*

(ਅ) ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ॥
ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ॥

*(ਤੁਖਾਰੀ ਮ:੪, ਛੰਤ, ੧੧੧੪-੧੭)*

(ੲ) ਸੰਸਾਰ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥੧॥

*(ਧਨਾਸਰੀ ਮ:੧, ਛੰਤ, ੬੮੭-੧੫)*

## ਗੁਰੂ ਗ੍ਰੰਥ ਸਾਹਿਬ (੯੮੭)

ਗੁਰੂ ਗ੍ਰੰਥ ਸਹਿਬ ਸੰਬੰਧੀ ਪੂਰੀ ਜਾਣਕਾਰੀ ਵਾਸਤੇ ਦੇਖੋ "ਕਰਣੀ ਪਰਧਾਨੁ", ਕ੍ਰਿਤ ਸੰਤਾ ਸਿੰਘ ਬਰਹਮੀ ਕਾਂਡ ਨੰ: ੮੦ ਤੋਂ ੯੫ ਤਕ। ਸਿੱਖਾਂ ਦਾ ਧਰਮ ਗ੍ਰੰਥ ਜਿਸ ਨੂੰ ਜਾਗਦੀ ਜੋਤਿ ਪ੍ਰਤੱਖ ਗੁਰੂ ਕਰਕੇ ਮੰਨਿਆ, ਸਤਿਕਾਰਿਆ ਅਤੇ ਭਰੋਸਾ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਕੁਲ ਪੰਨੇ ੧੪੩੦ ਹਨ। ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਬਾਣੀ ਧੁਰ ਕੀ ਬਾਣੀ ਹੈ। ਏਹੀ ਕਾਰਣ ਹੈ ਕਿ ਸਮੁੱਚੀ ਬਾਣੀ ਨੂੰ ਵਾਹਿਗੁਰੂ ਦਾ ਸ਼ਬਦ ਅਥਵਾ ਦਰਗਾਹੀ ਫੁਰਮਾਨ ਕਰਕੇ ਮੰਨਨ ਕੀਤਾ ਜਾਂਦਾ ਹੈ।

(ੳ) ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ਰਹਾਉ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥੨॥

ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤੁ ਖਜਾਨੈ ਲਇਆ ਰਲਾਇ॥੪॥

*(ਗਉੜੀ ਮ:੫, ੧੮੫-੧੯)*

(ਅ) ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ॥
ਏਹ ਮੁਦਾਵਣੀ ਸਤਿਗੁਰੂ ਪਾਈ ਗੁਰ ਸਿਖਾ ਲਧੀ ਭਾਲਿ॥
ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ॥੧॥

*(ਸੋਰਠਿ ਵਾਰ ਮ:੩, ੬੪੫-੧੨)*

(ੲ) ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥
ਤਮ ਸੰਸਾਰ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥੧॥

*(ਮੁੰਦਾਵਣੀ ਮ:੫, ੧੪੨੯-੧੨)*

(ਸ) ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥੧॥

*(ਸਲੋਕ ਮ:੫, ੧੪੨੯-੧੪)*

(ਹ) ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥
ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ॥
ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ॥
ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ॥
ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ॥੨॥

*(ਵਾਰ ਸੋਰਠਿ ਮ:੩, ੬੪੬-੮)*

(ਕ) ਪੋਥੀ ਪਰਮੇਸਰ ਕਾ ਥਾਨੁ॥ ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥੧॥ ਰਹਾਉ॥
ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ॥
ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ॥੧॥

*(ਸਾਰਗ ਮ:੫, ੧੨੨੬-੩)*

## ਗੁਰੂ ਦਰਸਨ (੯੮੮)

(ੳ) ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ॥
ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ॥੨॥

*(ਸੋਰਠਿ ਮ:੧, ੫੯੭-੧੩)*

(ਅ) ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ॥
ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ॥
ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ॥੨॥

*(ਸਿਰੀ ਮ:੫, ੪੫-੧੬)*

(ੲ) ਗੁਰ ਕੈ ਸਬਦਿ ਬਨਾਵਹੁ ਇਹੁ ਮਨੁ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥

*(ਆਸਾ ਮ:੫, ੩੭੭-੨)*

(ਸ) ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ॥ ਗੁਰ ਕੇ ਚਰਣ ਧੋਇ ਧੋਇ ਪੀਵਾ॥੧॥

*(ਗਉੜੀ ਮ:੫, ੨੩੯-੧੬)*

(ਹ) ਗੁਰ ਕਾ ਦਰਸਨੁ ਦੇਖਿ ਨਿਹਾਲ॥ ਗੁਰ ਕੇ ਸੇਵਕ ਕੀ ਪੂਰਨ ਘਾਲ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ॥੩॥

*(ਗੋਂਡ ਮ:੫, ੮੬੪-੧੧)*

(ਕ) ਮਿਟੇ ਜੰਜਾਲ ਹੋਏ ਪ੍ਰਭ ਦਇਆਲ॥ ਗੁਰ ਕਾ ਦਰਸਨੁ ਦੇਖਿ ਨਿਹਾਲ॥
ਪਰਾ ਪੂਰਬਲਾ ਕਰਮੁ ਬਣਿ ਆਇਆ॥ ਹਰਿ ਕੇ ਗੁਣ ਨਿਤ ਰਸਨਾ ਗਾਇਆ॥੩॥

*(ਰਾਮਕਲੀ ਮ:੫, ੮੯੭-੧੦)*

*(ਹੋਰ ਜਾਣਕਾਰੀ ਵਾਸਤੇ ਦੇਖੋ, "ਸਤਿਗੁਰੂ ਦਾ ਦੀਦਾਰ ਅਤੇ ਸਬਦ")*

## ਗੁਰੂ ਦੁਆਰਾ (੯੮੯)

ਸਤਿਗੁਰੂ ਦਾ ਘਰ, ਜਿਥੇ ਸਚ ਦਾ ਵਿਸਥਾਰ ਹੁੰਦਾਂ ਹੈ। ਸਤਿਗੁਰੂ ਦਾ ਉਹ ਅਸਥਾਨ ਜਿਥੇ ਸਤਸੰਗਤਿ ਜੁੜਦੀ ਹੈ, ਔਰ ਕੇਵਲ ਸੱਚ ਦੀ ਵੀਚਾਰ ਹੁੰਦੀ ਹੈ। ਸਿੱਖ ਕੌਮ ਦਾ ਉਪਾਸ਼ਨਾ ਅਸਥਾਨ। ਉਹ ਅਸਥਾਨ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਅਤੇ ਸਿੱਖੀ ਪਰਚਾਰੀ ਜਾਂਦੀ ਹੈ। ਜਿਥੇ ਗੁਰਮਤਿ ਦੀ ਤਾਅਲੀਮ ਦਿੱਤੀ ਜਾਵੇ ਜਿਥੇ ਮਾਨਵ ਜ਼ਾਤੀ ਦੇ ਹੱਕਾਂ ਦੀ ਰਾਖੀ ਵਾਸਤੇ ਯਤਨ ਕੀਤੇ ਜਾਣ।

(ੳ) ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ॥੫॥

*(ਸਿਰੀ ਮ:੧, ੧੯-੫)*

(ਅ) ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ॥
ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ॥੧੫॥

*(ਰਾਮਕਲੀ ਮ:੩, ਅਨੰਦੁ, ੯੧੯-੩)*

(ਣ) ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰੁ ਪਲੈ ਨ ਪਾਇ॥
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ॥੩॥

*(ਮਾਰੂ ਮ:੧, ਕਾਫੀ, ੧੦੧੫-੧੭)*

(ਤ) ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ॥੪॥

*(ਮਾਰੂ ਮ:੫, ਸੋਹਲੇ, ੧੦੭੫-੩)*

(ਥ) ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ॥
ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ॥੬॥

*(ਰਾਮਕਲੀ ਮ:੧, ਸਿਧ ਗੋਸਟਿ, ੯੩੮-੧੭)*

(ਦ) ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥
ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥੬੬॥

*(ਸਲੋਕ ਕਬੀਰ, ੧੩੬੭-੧੮)*

(ਧ) ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥
ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥

*(ਸਿਰੀ ਮ:੫, ੪੪-੧੦)*

(ਨ) ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ॥
ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ॥
ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ॥੧੦॥

*(ਸਿਰੀ ਮ:੧, ੬੦-੧੪)*

(ਪ) ਮੈ ਬਧੀ ਸਚੁ ਧਰਮਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥

*(ਸਿਰੀ ਮ:੧, ੭੩-੧੯)*

(ਫ) ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥੨॥
ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ॥੩॥

*(ਸਿਰੀ ਮ:੧, ੨੪-੩)*

(ਬ) ਬੋਹਿਥਿ ਚੜਉ ਜਾ ਆਵੈ ਵਾਰੁ॥ ਠਾਕੇ ਬੋਹਿਥ ਦਰਗਹ ਮਾਰ॥
ਸਚੁ ਸਾਲਾਹੀ ਧੰਨੁ ਗੁਰਦੁਆਰੁ॥ ਨਾਨਕ ਦਰਿ ਘਰਿ ਏਕੰਕਾਰੁ॥੪॥

*(ਗਉੜੀ ਮ:੧, ੧੫੩-੮)*

(ਛ) ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ॥੪॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ॥੫॥

*(ਸੋਰਠਿ ਮ:੫, ੬੧੬-੧੮)*

(ਜ) ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ॥੪॥

*(ਸੂਹੀ ਮ:੫, ੭੪੯-੧੧)*

(ਝ) ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ॥ ਏਤੁ ਦੁਆਰੈ ਧੋਇ ਹਛਾ ਹੋਇਸੀ॥

*(ਸੂਹੀ ਮ:੧, ੭੩੦-੧)*

(ਞ) ਸਚਾ ਸਚੁ ਦਾਤਾ ਕਰਮ ਬਿਧਾਤਾ ਜਿਸੁ ਭਾਵੈ ਤਿਸੁ ਨਾਇ ਲਾਏ॥
ਗੁਰੂ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ॥੪॥

*(ਸਾਰਗ ਮ:੩, ੧੨੩੪-੧੬)*

(ਟ) ਗਿਆਨੁ ਧਿਆਨੁ ਲੇ ਸਮਸਰਿ ਰਹੈ॥ ਗੁਰਮੁਖਿ ਏਕੁ ਵਿਰਲਾ ਕੋ ਲਹੈ॥
ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ॥ ਗੁਰੂ ਦੁਆਰੈ ਆਖਿ ਸੁਣਾਏ॥੭॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੦-੧੫)*

(ਠ) ਸਤਿਗੁਰੂ ਫੁਰਮਾਇਆ ਕਾਰੀ ਏਹੁ ਕਰੇਹੁ॥
ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ॥

*(ਬਿਹਾਗੜਾ ਵਾਰ ਮ:੩, ੫੫੪-੭)*

(ਡ) ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ॥
ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ॥੨॥

*(ਆਸਾ ਮ:੧, ੩੫੧-੧੫)*

(ਢ) ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ॥
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ॥੩੦॥

*(ਰਾਮਕਲੀ ਮ:੧, ੯੩੩-੧੬)*

(ਣ) ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥

*(ਰਾਮਕਲੀ ਮ:੩, ਅਨੰਦੁ, ੯੨੨-੧੧)*

## ਗੁਰੂ ਦੀ ਸਿੱਖਿਆ ਦਾ ਰਸ (੯੯੦)

(ੳ) ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ॥
ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ॥
ਜੇਹਾ ਸਤਿਗੁਰੁ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ॥

ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ॥੨॥

*(ਵਡਹੰਸ ਵਾਰ ਮ:੩, ੫੯੦-੯)*

(ਅ) ਸੁਣਿ ਸਾਖੀ ਮਨ ਜਪਿ ਪਿਆਰ॥ ਅਜਾਮਲੁ ਉਧਰਿਆ ਕਹਿ ਏਕ ਬਾਰ॥
ਬਾਲਮੀਕੈ ਹੋਇ ਸਾਧਸੰਗੁ॥ ਧ੍ਰੂ ਕਉ ਮਿਲਿਆ ਹਰਿ ਨਿਸੰਗ॥੧॥

*(ਬਸੰਤ ਮ:੫, ੧੧੯੨-੩)*

*(ਪੂਰੀ ਅਸਟਪਦੀ ਪੜ੍ਹੋ)*

## ਗੁਰੂ ਦੀ ਸੇਵਾ (੯੯੧)

(ੳ) ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ॥
ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ॥
ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ॥੪॥

*(ਸੂਹੀ ਮ:੫, ੭੬੦-੧੭)*

*(ਹੋਰ ਜਾਣਕਾਰੀ ਵਾਸਤੇ ਦੇਖੋ, "ਗੁਰ ਸੇਵਾ")*

## ਗੁਲਾਮੀ (੯੯੨)

ਕਿਸੇ ਦੇ ਅਧੀਨ ਹੋ ਜਾਣਾ, ਅਹਸਾਸਿ ਬਰਤਰੀ ਦਾ ਖਤਮ ਹੋ ਜਾਣਾ। ਜੀਵ ਦੁਨਿਆਵੀ ਰਸਾਂ ਕਸਾਂ ਅਤੇ ਸੁਆਰਥਾਂ ਦੇ ਪਿਛੇ ਲਗ ਕੇ ਦੂਸਰਿਆਂ ਦਾ ਗੁਲਾਮ ਹੁੰਦਾ ਹੈ। ਜੇ ਜੀਵ ਸੁਆਰਥੀ ਅਤੇ ਰਸ ਕਸੀਆ ਨਾ ਹੋਵੇ, ਤਦ ਇਹ ਕਦੇ ਭੀ ਦੂਸਰੇ ਦਾ ਗੁਲਾਮ ਨਹੀਂ ਹੋ ਸਕਦਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸਵਤੰਤ੍ਰਤਾ/ਆਜ਼ਾਦੀ"।

(ੳ) ਮਰਣ ਮੁਕਤਿ ਗਤਿ ਸਾਰ ਨ ਜਾਨੈ॥ ਕੰਠੇ ਬੈਠੀ ਗੁਰ ਸਬਦਿ ਪਛਾਨੈ॥੧॥
ਤੂ ਕੈਸੇ ਆੜਿ ਫਾਥੀ ਜਾਲਿ॥ ਅਲਖੁ ਨ ਜਾਚਹਿ ਰਿਦੈ ਸਮ੍ਹਾਲਿ॥੧॥ਰਹਾਉ॥
ਏਕ ਜੀਅ ਕੈ ਜੀਆ ਖਾਹੀ॥ ਜਲਿ ਤਰਤੀ ਬੂਡੀ ਜਲ ਮਾਹੀ॥੨॥
ਸਰਬ ਜੀਅ ਕੀਏ ਪ੍ਰਤਪਾਨੀ॥ ਜਬ ਪਕੜੀ ਤਬ ਹੀ ਪਛੁਤਾਨੀ॥੩॥
ਜਬ ਗਲਿ ਫਾਸ ਪੜੀ ਅਤਿ ਭਾਰੀ॥ ਊਡਿ ਨ ਸਾਕੈ ਪੰਖ ਪਸਾਰੀ॥੪॥
ਰਸਿ ਚੂਗਹਿ ਮਨਮੁਖਿ ਗਾਵਾਰਿ॥ ਫਾਥੀ ਛੂਟਹਿ ਗੁਣ ਗਿਆਨ ਬੀਚਾਰਿ॥੫॥
ਸਤਿਗੁਰੁ ਸੇਵਿ ਤੂਟੈ ਜਮਕਾਲੁ॥ ਹਿਰਦੈ ਸਾਚਾ ਸਬਦੁ ਸਮ੍ਹਾਲੁ॥੬॥
ਗੁਰਮਤਿ ਸਾਚੀ ਸਬਦੁ ਹੈ ਸਾਰੁ॥ ਹਰਿ ਕਾ ਨਾਮੁ ਰਖੈ ਉਰਿ ਧਾਰਿ॥੭॥
ਸੇ ਦੁਖ ਆਗੈ ਜਿ ਭੋਗ ਬਿਲਾਸੇ॥ ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ॥੮॥

*(ਮਲਾਰ ਮ:੧, ੧੨੭੫-੧੩)*

(ਅ) ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥

*(ਸਲੋਕ ਫਰੀਦ, ੧੩੮੦-੧)*

(ੲ) ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥੧॥

*(ਸਿਰੀ ਮ:੧, ੫੫-੭)*

(ਸ) ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ॥
ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ॥
ਜਨ ਨਾਨਕੁ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ॥੪॥

*(ਗਉੜੀ ਬੈਰਾਗਣਿ ਮ:੪, ੧੬੭-੧੮)*

(ਹ) ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ॥੪॥

*(ਗਉੜੀ ਗੁਆਰੇਰੀ ਮ:੪, ੧੬੬-੫)*

(ਕ) ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ॥

*(ਗਉੜੀ ਵਾਰ ਮ:੪, ੩੧੧-੪)*

(ਖ) ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ॥
ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ॥੨॥

*(ਗਉੜੀ ਕਬੀਰ, ੩੩੮-੧੬)*

## ਗੁਲਾਲ (੯੯੩)

ਇਹ ਫਾਰਸੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ: ਲਾਲ ਰੰਗ ਦਾ ਫੂਲ ਜਾਂ ਲਾਲ ਰੰਗ ਦਾ ਚੂਰਾ, ਜੋ ਹੋਲੀ ਦੇ ਦਿਨਾਂ ਵਿਚ ਲੋਕ ਇਕ ਦੂਸਰੇ ਉਤੇ ਸੁਟਦੇ ਹਨ। ਲਾਲ ਰੰਗ ਪ੍ਰਭੂ ਪ੍ਰੇਮ ਦਾ ਲਖਾਇਕ ਹੈ।

(ੳ) ਲਾਲੁ ਚੋਲਨਾ ਤੈ ਤਨਿ ਸੋਹਿਆ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ॥੧॥
ਕਵਨ ਬਨੀ ਰੀ ਤੇਰੀ ਲਾਲੀ॥ ਕਵਨ ਰੰਗਿ ਤੂੰ ਭਈ ਗੁਲਾਲੀ॥੧॥ਰਹਾਉ॥
ਤੁਮ ਹੀ ਸੁੰਦਰਿ ਤੁਮਹਿ ਸੁਹਾਗੁ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ॥੨॥
ਤੂੰ ਸਤਵੰਤੀ ਤੂੰ ਪਰਧਾਨਿ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ॥੩॥
ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ॥੪॥
ਸੁਨਿ ਰੀ ਸਖੀ ਇਹ ਹਮਰੀ ਘਾਲ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ॥੧॥ਰਹਾਉ ਦੂਜਾ॥

*(ਆਸਾ ਮ:੫, ੩੮੪-੭)*

(ਅ) ਚੀਤਿ ਆਵੈ ਤਾਂ ਸਰਬ ਕ ਰਾਜਾ॥ ਚੀਤਿ ਆਵੈ ਤਾਂ ਪੂਰੇ ਕਾਜਾ॥
ਚੀਤਿ ਆਵੈ ਤਾਂ ਰੰਗਿ ਗੁਲਾਲ॥ ਚੀਤਿ ਆਵੈ ਤਾਂ ਸਦਾ ਨਿਹਾਲ॥੨॥

*(ਭੈਰਉ ਮ: ੧੧੪੧-੫)*

(ੲ) ਮਨ ਤੇ ਭੈ ਭਉ ਦੂਰਿ ਪਰਾਇਓ॥
ਲਾਲ ਦਇਆਲ ਗੁਲਾਲ ਲਾਡਿਲੇ ਸਹਜਿ ਸਹਜਿ ਗੁਨ ਗਾਇਓ॥੧॥ਰਹਾਉ॥

*(ਸਾਰਗ ਮ:੫, ੧੨੧੪-੧੬)*

(ਸ) ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥੨॥

*(ਕਾਨੜਾ ਮ:੫, ੧੩੦੭-੧)*

(ਹ) ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ॥ ਲਾਲ ਨਿਹਾਲੀ ਫੂਲ ਗੁਲਾਲਾ॥
ਬਿਨੁ ਜਗਦੀਸ ਕਹਾ ਸੁਖੁ ਭਾਲਾ॥੨॥

*(ਗਉੜੀ ਮ:੧, ੨੨੫-੮)*

(ਕ) ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ॥

*(ਸੂਹੀ ਮ:੫, ਛੰਤ, ੭੭੭-੮)*

(ਖ) ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ॥
ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥੧॥

*(ਸਿਰੀ ਮ:੧, ੧੮-੧੧)*

(ਗ) ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ॥
ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ॥

*(ਸਿਰੀ ਵਾਰ ਮ:੪, ੮੫-੫)*

(ਘ) ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ॥
ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ॥੩॥

*(ਮਾਰੂ ਵਾਰ ਮ:੫, ੧੦੯੭-੧੬)*

(ਙ) ਹਰਿ ਹਰਿ ਰੂਪ ਰੰਗ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ॥
ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ॥੮॥

*(ਨਟ ਮ:੪, ੯੮੨-੩)*

## ਗੁੜ (੯੯੪)

ਇਕ ਅਤਿ ਮਿੱਠਾ ਪਦਾਰਥ ਜੋ ਕਮਾਦ ਦੇ ਗੰਨੇ ਦੁਆਰਾ ਬਣਾਇਆ ਜਾਂਦਾ ਹੈ। ਇਸ ਦੀ ਮਿੱਠਤ ਦਾ ਰਸ ਮਾਣਦੇ ਹੋਏ ਅਨੇਕਾਂ ਪੰਖੀ, ਜਾਨਵਰ, ਗੁੜ ਵਿਚ ਹੀ ਫਸ ਜਾਂਦੇ ਹਨ। ਏਸੇ ਪ੍ਰਕਾਰ ਮਾਇਕ ਪਦਾਰਥਾਂ ਦਾ ਰਸ ਭੀ ਮਾਇਕ ਮਿੱਠਤ ਰਖਦਾ ਹੈ, ਜਿਸ ਦੀ ਮਿਠਾਸ ਮਾਣਦੇ ਹੋਏ ਜੀਵ ਭੀ ਇਸ ਵਿਚ ਜਕੜੇ ਜਾਂਦੇ ਹਨ।

(ੳ) ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥
ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥
ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ॥੧॥
ਭਾਈ ਰੇ ਮੀਤੁ ਸਖਾ ਪ੍ਰਭੁ ਸੋਇ॥
ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ॥੧॥ਰਹਾਉ॥

*(ਸਿਰੀ ਮ:੪, ੪੧-੧੭)*

(ਅ) ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥
ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥

ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥

*(ਵਾਰ ਮਾਝ ਮ:੧, ੧੪੨-੧੨)*

(ੲ) ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ॥
ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ॥
ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ॥੩॥

*(ਵਡਹੰਸੁ ਮ:੧, ੫੮੨-੬)*

(ਸ) ਮਖੀ ਮਿਠੈ ਮਰਣਾ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ॥੨॥

*(ਮਲਾਰ ਵਾਰ ਮ:੧, ੧੨੮੯-੧੫)*

(ਹ) ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥੪॥

*(ਪ੍ਰਭਾਤੀ ਕਬੀਰ, ੧੩੫੦-੪)*

(ਕ) ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ॥
ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ॥੪੪॥

*(ਸਲੋਕ ਕਬੀਰ, ੧੩੬੬-੧੫)*

(ਖ) ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥

*(ਸਲੋਕ ਫਰੀਦ, ੧੩੭੯-੬)*

## ਗੂੰਹ ਬੇਮੁਖ ਦੇ ਪੱਲੇ (੯੯੫)

ਇਹ ਕਥਾ ਗੋਂਦੇ ਦੇ ਪੁੱਤਰ ਮਰਵਾਹੇ ਪਰਥਾਇ ਹੈ। ਜੋ ਅਕਬਰ ਪਾਤਿਸ਼ਾਹ ਪਾਸ ਆਪਣੇ ਨੌਕਰ ਦੇ ਸਮੇਤ ਦਿੱਲੀ ਵਿਚ ਹਜ਼ੂਰ ਤੀਸਰੇ ਪਾਤਿਸ਼ਾਹ ਦੀ ਸ਼ਿਕਾਇਤ ਲਾਉਣ ਵਾਸਤੇ ਗਿਆ ਸੀ। ਅਕਬਰ ਦੇ ਦਰਬਾਰ ਵਿਚੋਂ ਉਸ ਦੇ ਮੂੰਹ ਨੂੰ ਗੂੰਹ ਲਾ ਕੇ ਭੇਜਿਆ ਗਇਆ (**ਅਸਟ ਗੁਰੂ ਚਮਤਕਾਰ** ਪੰਨਾ, ੧੭੭)।

(ੳ) ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥
ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ॥
ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ
ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ
ਫਾਵਾ ਹੋਇ ਕੈ ਉਠਿ ਘਰਿ ਆਇਆ॥
ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ॥
ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ॥
ਧਨ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥੧॥

*(ਗਉੜੀ ਵਾਰ ਮ:੪,੩੦੬-੫)*

## ਗੂੰਗੇ ਦੀ ਮਿਠਿਆਈ (੯੯੬)

ਜੇ ਕਰ ਗੂੰਗਾ ਮਠਿਆਈ ਖਾ ਲਵੇ ਤਦ ਉਹ ਮਠਿਆਈ ਦੇ ਰਸ ਨੂੰ ਮਾਣ ਸਕਦਾ ਹੈ, ਪਰੰਤੂ ਪ੍ਰਗਟ ਨਹੀਂ ਕਰ ਸਕਦਾ। ਏਸੇ ਪ੍ਰਕਾਰ ਇਕ ਸਿੱਖ ਨਾਮ ਰਸ ਨੂੰ ਮਾਣ ਸਕਦਾ ਹੈ ਪਰੰਤੂ ਚਿਤਾਰ ਨਹੀਂ ਸਕਦਾ ਹੈ।

(ੳ) ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ ਦੇਹਿ ਸੁ ਪਾਏ॥
ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ॥੩॥
ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ॥
ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ॥੪॥

*(ਸੋਰਠਿ ਮ:੪, ੬੦੭-੧੮)*

(ਅ) ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ॥
ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ॥
ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ॥੬॥

*(ਸੋਰਠਿ ਮ:੧, ੬੩੫-੧)*

(ੲ) ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਹੀ ਹੋ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ॥੩॥

*(ਸੋਰਠਿ ਨਾਮਦੇਉ, ੬੫੭-੮)*

(ਸ) ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ॥
ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥੪॥

*(ਗਉੜੀ ਕਬੀਰ, ੩੩੪-੮)*

(ਹ) ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਿਠਿਆਈ॥੧॥ਰਹਾਉ॥
ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥੨॥

*(ਸੋਰਠਿ ਭੀਖਨ, ੬੫੯-੧੭)*

(ਕ) ਜਿਨਿ ਚਾਖਿਆ ਤਿਸੁ ਆਇਆ ਸਾਦੁ॥ ਜਿਉ ਗੂੰਗਾ ਮਨ ਮਹਿ ਬਿਸਮਾਦੁ॥
ਆਨਦ ਰੂਪੁ ਸਭੁ ਨਦਰੀ ਆਇਆ॥ ਜਨ ਨਾਨਕ ਹਰਿ ਗੁਣ ਆਖਿ ਸਮਾਇਆ॥੫॥

*(ਬਿਲਾਵਲੁ ਮ:੫, ੮੦੧-੧੩)*

(ਖ) ਪਾਇਆ ਲਾਲੁ ਰਤਨੁ ਮਨਿ ਪਾਇਆ॥
ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ॥੧॥ਰਹਾਉ॥
ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ॥
ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ॥੧॥
ਤ੍ਰਿਪਤਿ ਅਘਾਇ ਰਹੇਰਿਦ ਅੰਤਰਿ ਡੋਲਨ ਤੇ ਅਬ ਚੂਕੇ॥

ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ॥੨॥
ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥੩॥
ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ॥
ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ॥੪॥

*(ਗਉੜੀ ਮਹਲਾ ਮ:੫, ੨੧੫-੪)*

(ਗ) ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥
ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥੧॥ਰਹਾਉ॥
ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥੨॥
ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ॥
ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ॥੩॥
ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ॥੪॥

*(ਰਾਮਕਲੀ ਮ:੫, ੮੮੩-੧੫)*

(ਘ) ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿ ਧਾਰੇ॥
ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ ਸਮ੍ਾਰੇ॥੪॥

*(ਨਟ ਮ:੪, ੯੮੦-੧੪)*

(ਙ) ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥੧੨੧॥

*(ਸਲੋਕ ਕਬੀਰ, ੧੩੭੦-੧੮)*

(ਚ) ਹਉ ਆਖਿ ਸਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ॥
ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ॥
ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ॥
ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ॥
ਗੁਰਿ ਪੂਰੈ ਹਰਿ ਪ੍ਰਭੁ ਸੇਵਿਆ ਮਨਿ ਵਜੀ ਵਾਧਾਈ॥੧੮॥

*(ਗਉੜੀ ਵਾਰ ਮ:੪, ੩੧੦-੧੯)*

(ਛ) ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥੨॥

*(ਕਾਨੜਾ ਮ:੫, ੧੩੦੨-੧)*

(ਜ) ਜੋ ਜਨ ਰਾਤਾ ਪ੍ਰਭ ਕੈ ਰੰਗਿ॥ ਤਿਨਿ ਸੁਖੁ ਪਾਇਆ ਪ੍ਰਭ ਕੈ ਸੰਗਿ॥

ਜਿਸੁ ਰਸੁ ਆਇਆ ਸੋਈ ਜਾਨੈ॥ ਪੇਖਿ ਪੇਖਿ ਮਨ ਮਹਿ ਹੈਰਾਨੈ॥੨॥

*(ਪ੍ਰਭਾਤੀ ਮ ੫, ੧੩੩੮-੪)*

(ਝ) ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥ ਸਬਦਿ ਅਤੀਤਿ ਅਨਾਹਦਿ ਰਾਤਾ॥
ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ॥ ਜਿਉ ਗੂੰਗੇ ਸਾਕਰ ਮਨੁ ਮਾਨਿਆ॥੧॥

*(ਗਉੜੀ ਕਬੀਰ, ੩੨੭-੩)*

(ਞ) ਓਇ ਸੁਖ ਕਾ ਸਿਉ ਬਰਨਿ ਸੁਨਾਵਤ॥
ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ॥੧॥ਰਹਾਉ॥
ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ॥
ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ॥੧॥
ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ॥
ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕਹੀ ਨ ਜਾਇ ਕਹਾਵਤ॥੨॥

*(ਸਾਰਗ ਮ:੫, ੧੨੦੫-੪)*

(ਟ) ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ॥
ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ॥੩॥

*(ਬਿਲਾਵਲੁ ਮ:੫, ੮੦੮-੧੮)*

(ਠ) ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥

*(ਸਲੋਕ ਕਬੀਰ, ੧੩੭੪-੧੭)*

## ਗੇਹਣ (੯੯੭)

ਘਰ ਵਾਲੀ, ਇਸਤ੍ਰੀ, ਗੇਹੀ।

(ੳ) ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥
ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥
ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥
ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥੨॥

*(ਧਨਾਸਰੀ ਧੰਨਾ, ੬੯੫-੧੭)*

## ਗੋਇਲ (੯੯੮)

ਗਊਆਂ ਦਾ ਘਰ, ਗਊਆਂ ਦੇ ਚਰਨ ਦੀ ਥਾਂ। ਉਹ ਥਾਂ ਜੋ ਬਰਸਾਤ ਦੇ ਦਿਨਾਂ ਵਿਚ ਗਊਆਂ ਦੇ ਚਰਨ ਵਾਸਤੇ ਰਖਿਆ ਜਾਵੇ। ਇਹ ਸੰਸਾਰ ਭੀ ਇਕ ਕਿਸਮ ਦੀ ਚਰਾਗਾਹ ਹੀ ਹੈ।

(ੳ) ਐਥੈ ਗੋਇਲੜਾ ਦਿਨ ਚਾਰੇ॥ ਖੇਲੁ ਤਮਾਸਾ ਧੁੰਧੂਕਾਰੇ॥
ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ॥੯॥

*(ਮਾਰੂ ਮ:੧, ੧੦੨੩-੧)*

(ਅ) ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ॥

ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ॥੧॥
ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ॥
ਕਿਆ ਥੋੜੜੀ ਬਾਤ ਗੁਮਾਨੁ॥੧॥ਰਹਾਉ॥
ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥੨॥
ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ॥੩॥
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥੪॥

*(ਸਿਰੀ ਮ:੫, ੫੦-੧੦)*

(ੲ) ਨਾਮ ਸੰਜੋਗੀ ਗੋਇਲਿ ਥਾਟੁ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ॥
ਬਿਨੁ ਵਖਰ ਸੂਨੋ ਘਰੁ ਹਾਟੁ॥ ਗੁਰ ਮਿਲਿ ਖੋਲੇ ਬਜਰ ਕਪਾਟ॥੪॥

*(ਗਉੜੀ ਮ:੧, ੧੫੩-੧)*

(ਸ) ਤਰਵਰ ਪੰਖੀ ਬਹੁ ਨਿਸਿ ਬਾਸੁ॥ ਸੁਖ ਦੁਖੀਆ ਮਨਿ ਮੋਹ ਵਿਣਾਸੁ॥
ਸਾਝ ਬਿਹਾਗ ਤਕਹਿ ਆਗਾਸੁ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ॥੩॥

*(ਗਉੜੀ ਮ:੧, ੧੫੨-੧੮)*

(ਹ) ਜੈਸੇ ਗੋਇਲਿ ਗਇਲੀ ਤੈਸੇ ਸੰਸਾਰਾ॥ ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ॥੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ॥੧॥ਰਹਾਉ॥
ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ॥ ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ॥੨॥

*(ਆਸਾ ਮ:੧, ੪੧੮-੭)*

(ਕ) ਮੁੰਧ ਨਵੇਲੜੀਆ ਗੋਇਲਿ ਆਈ ਰਾਮ॥ ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ॥
ਲਿਵ ਲਾਇ ਹਰਿ ਸਿਉ ਰਹੀ ਗੋਇਲਿ ਸਹਜਿ ਸਬਦਿ ਸੀਗਾਰੀਆ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਮਿਲਹੁ ਸਾਚਿ ਪਿਆਰੀਆ॥
ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ॥
ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ॥੧॥

*(ਬਿਲਾਵਲੁ ਮ:੧, ਛੰਤ, ੮੪੩-੬)*

(ਖ) ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ॥
ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ॥੧॥
ਇਤ ਉਤ ਰਾਖਹੁ ਦੀਨ ਦਇਆਲਾ॥
ਤਉ ਸਰਣਾਗਤਿ ਨਦਰਿ ਨਿਹਾਲਾ॥੧॥ਰਹਾਉ॥

*(ਗਉੜੀ ਬੈਰਾਗਣਿ ਮ:੧, ੨੨੮-੧੨)*

## ਗੋਸਟ (੬੬੯)

ਚਰਚਾ, ਕਿਸੇ ਖਾਸ ਵਿਸ਼ੇ ਤੇ ਗਲਬਾਤ, ਕਿਸੇ ਸਮੱਸਿਆ ਦੇ ਸੁਲਝਾਉਣ ਵਾਸਤੇ ਖਿਆਲਾਂ ਦਾ ਵਿਚਾਰ ਵਟਾਂਦਰਾ, ਧਰਮ ਪਰਥਾਇ ਵਾਰਤਾਲਾਪ। ਸਤਿਗੁਰੂ ਨਾਨਕ ਪਾਤਿਸ਼ਾਹ ਜੀ ਦੀ ਸਿੱਧਾਂ ਨਾਲ ਪਰਮਾਰਥ ਚਰਚਾ, ਜੋ **ਸਿਧ ਗੋਸਟਿ** ਬਾਣੀ ਵਿਚ ਦਰਜ ਕੀਤੀ ਗਈ ਹੈ।

(ੳ) ਸੰਤਸੰਗਿ ਤਹ ਗੋਸਟਿ ਹੋਇ॥ ਕੋਟਿ ਜਨਮ ਕੇ ਕਿਲਵਿਖ ਖੋਇ॥੨॥

*(ਗਉੜੀ ਮ:੫, ੧੯੯-੧)*

(ਅ) ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ॥
ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ॥

*(ਵਡਹੰਸੁ ਮ:੪, ੫੬੨-੨)*

(ੲ) ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ॥
ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ॥੪॥

*(ਸੋਰਠਿ ਮ:੫, ੬੧੫-੧੫)*

(ਸ) ਗੋਸਟਿ ਭਈ ਸਾਧ ਕੈ ਸੰਗਮਿ ਕਾਮ ਕ੍ਰੋਧੁ ਲੋਭੁ ਮਾਰਿਆ॥
ਸਿਮਰਿ ਸਿਮਰਿ ਪੂਰਨ ਨਾਰਾਇਨ ਸੰਗੀ ਸਗਲੇ ਤਾਰਿਆ॥੧॥

*(ਧਨਾਸਰੀ ਮ:੫, ੬੭੪-੧੯)*

(ਹ) ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥
ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ ਤਹ ਹਰਖ ਨ ਸੋਗ ਨ ਜਨਮ ਨ ਮਰਤ॥੩॥

*(ਰਾਮਕਲੀ ਮ:੫, ੮੯੪-੧)*

(ਕ) ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ॥
ਮਿਲਿ ਸਤਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ ਰੇ॥੧॥

*(ਕੇਦਾਰਾ ਮ:੪, ੧੧੧੮-੧੦)*

(ਖ) ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵ ਲਾਉ॥
ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ ਚਾਉ॥੪॥

*(ਸਾਰੰਗ ਮ:੫, ੧੨੦੨-੧੬)*

(ਗ) ਮਾਰਗਿ ਚਲੇ ਤਿਨੀ ਸੁਖੁ ਪਾਇਆ ਜਿਨ੍ ਸਿਉ ਗੋਸਟਿ ਸੇ ਤਰੇ॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ॥੧॥

*(ਸਾਰਗ ਮ:੫, ੧੨੦੮-੧੪)*

(ਘ) ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥੨੩੨॥

*(ਸਲੋਕ ਕਬੀਰ, ੧੩੭੭-੨)*

(ਙ) ਕਰ ਪਲਵ ਸਾਖਾ ਬੀਚਾਰੇ॥ ਅਪੁਨਾ ਜਨਮੁ ਨ ਜੂਐ ਹਾਰੇ॥

ਅਸੁਰ ਨਦੀ ਕਾ ਬੰਧੈ ਮੂਲੁ॥ ਪਛਿਮ ਫੇਰਿ ਚੜਾਵੈ ਸੂਰੁ॥
ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥੭॥

*(ਰਾਮਕਲੀ ਬੇਣੀ, ੯੭੪-੧੪)*

(ਚ) ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਂਣੀ॥
ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ॥
ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ॥੧੨॥

*(ਬਿਹਾਗੜਾ ਵਾਰ ਮ:੪, ੫੫੩-੧੦)*

(ਛ) ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ॥
ਪੰਚ ਦੂਤ ਰਵਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ॥੪॥

*(ਟੋਡੀ ਮ:੫, ੭੧੨-੯)*

(ਜ) ਨਾਮਿ ਰਤੇ ਸਿਧ ਗੋਸਟਿ ਹੋਇ॥ ਨਾਮਿ ਰਤੇ ਸਦਾ ਤਪੁ ਹੋਇ॥
ਨਾਮਿ ਰਤੇ ਸਚੁ ਕਰਣੀ ਸਾਰੁ॥ ਨਾਮਿ ਰਤੇ ਗੁਣ ਗਿਆਨ ਬੀਚਾਰੁ॥
ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥੩੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੬)*

(ਝ) ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ।॥
ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ॥
ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ॥

*(ਰਾਮਕਲੀ ਵਾਰ ਮ:੫, ੯੫੮-੧੬)*

## ਗੋਤਮ (੧੦੦੦)

ਗੋਤਮ ਤਿੰਨ ਹੋਏ ਹਨ : (੧) ਗੌਤਮ ਬੁਧ; (੨) ਇਕ ਰਿਸ਼ੀ ਜਿਸ ਨੇ ਨਿਆਇ ਸਾਸ਼ਤ੍ਰ ਲਿਖਿਆ ਹੈ। ਇਹ ਈਸਾ ਤੋਂ ੬੦੦ ਸਾਲ ਪਹਿਲਾਂ ਹੋਇਆ; (੩) ਇਕ ਬਹੁਤ ਹੀ ਪੁਰਾਣਾ ਰਿਸ਼ੀ, ਜਿਸ ਦੀ ਇਸਤ੍ਰੀ ਦਾ ਨਾਂ ਅਹੱਲਿਆ ਕਰਕੇ ਲਿਖਿਆ ਹੈ। 'ਗੋ' ਦੇ ਅਰਥ ਹਨ: ਪ੍ਰਕਾਸ਼ ਅਤੇ 'ਤਮ' ਦਾ ਅਰਥ ਹੈ: ਅੰਧਕਾਰ। ਭਾਵ ਜਿਸ ਨੇ ਆਪਣੇ ਗਿਆਨ ਦੁਆਰਾ ਤਮਾ ਰੂਪੀ ਅੰਧਕਾਰ ਦਾ ਨਾਸ਼ ਕੀਤਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, ਮਹਾਨ ਕੋਸ਼, ਪੰਨਾ ੪੨੮ ਅਤੇ "ਗਉਤਮ"।

(ੳ) ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥੧॥
ਕੋਈ ਜਾਨਿ ਨ ਭੂਲੈ ਭਾਈ॥ ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥੧॥ਰਹਾਉ॥

*(ਪ੍ਰਭਾਤੀ ਮ:੧, ਦਖਣੀ, ੧੩੪੪-੧)*

(ਅ) ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਂਮੀ॥੪॥
ਇਨ ਦੂਤਨ ਖਲੁ ਬਧੁ ਕਰਿ ਮਾਰਿਓ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ॥੫॥

*(ਜੈਤਸਰੀ ਰਵਿਦਾਸ, ੭੧੦-੧੭)*

(ੲ) ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ॥
ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ॥੨॥

*(ਮਾਲੀ ਗਉੜੀ ਨਾਮਦੇਵ, ੯੮੮-੧੫)*

(ਸ) ਸੁਖਦੇਉ ਪਰੀਖ੍ਯ੍ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ॥
ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ॥੮॥

*(ਸਵਈਏ ਮ:੧ ਕੇ, ੧੩੯੦-੧੨)*

## ਗੋਤੇ ਖਾਣਾ (੧੦੦੧)

ਡੁਬਣ ਲਗਣਾ, ਕੋਈ ਆਸਰਾ ਨਾ ਹੋਣਾ, ਡੂੰਘੀਆਂ ਸੋਚਾਂ ਗ਼ਮਾਂ ਵਿਚ ਪੈ ਜਾਣਾ।

(ੳ) ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥
ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥

*(ਵਾਰ ਮਾਝ ਮ:੧, ੧੪੫-੧੯)*

(ਅ) ਨਾਮੁ ਵਿਸਾਰਿ ਦੋਖ ਦੁਖ ਸਹੀਐ॥ ਹੁਕਮੁ ਭਇਆ ਚਲਣਾ ਕਿਉ ਰਹੀਐ॥
ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ॥੮॥

*(ਮਾਰੂ ਮ:੧, ੧੦੨੮-੫)*

## ਗੋਦਰੀ (੧੦੦੨)

ਗੋਦੜੀ, ਬਹੁਤ ਪੁਰਾਣੇ ਅਤੇ ਫਟੇ ਹੋਏ ਕਪੜੇ ਦੀ ਬਣੀ ਹੋਈ ਰਜਾਈ ਦੀ ਤਰ੍ਹਾਂ ਦੀ ਓੜ੍ਹਣੀ ਜਿਸ ਨੂੰ ਉਪਰ ਓੜ ਕੇ ਗ਼ਰੀਬ ਲੋਕ ਆਪਣਾ ਨੰਗ ਢਕਦੇ ਅਥਵਾ ਪਾਲ੍ਹੇ ਕੱਕਰ ਤੋਂ ਬਚਾਅ ਕਰਦੇ ਹਨ।

(ੳ) ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥੧॥
ਅਹਿਰਖ ਵਾਦੁ ਨ ਕੀਜੈ ਰੇ ਮਨ॥
ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥੧॥
ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥੨॥

*(ਆਸਾ ਕਬੀਰ, ੪੭੯-੧੭)*

## ਗੋਦਾਵਰੀ (੧੦੦੩)

ਦੱਖਣ ਦੇਸ਼ ਦੀ ਇਕ ਨਦੀ, ਜੋ ਨਾਸਕ ਪਾਸੋਂ ਤ੍ਰਿਅੰਬਕ ਤੋਂ ਨਿਕਲ ਕੇ ਪੂਰਬੀ ਘਾਟ ਤੇ ਜਾ ਕੇ ਬੰਗਾਲ ਦੀ ਖਾੜੀ ਵਿਚ ਡਿਗਦੀ ਹੈ। 'ਗੋ' ਤੋਂ ਭਾਵ ਸਵਰਗ ਅਤੇ 'ਦਾਵਰੀ', ਤੋਂ ਭਾਵ ਦੇਣ ਵਾਲੀ ਹੈ। ਏਸੇ ਨਦੀ ਦੇ ਕਿਨਾਰੇ ਸਿਰੀ ਹਜ਼ੂਰ ਸਹਿਬ (ਅਬਚਲ ਨਗਰ) ਆਬਾਦ ਹੈ। ਹੋਰ ਜਾਣਕਾਰੀ **ਬ੍ਰਹਮਵੈਵਰਤ ਪੁਰਾਣ,** ਅਤੇ **ਬ੍ਰਹਮਾਂਡ ਉਪਪੁਰਾਣ; ਮਹਾਨ ਕੋਸ਼** ਪੰਨਾ, ੪੨੯ ਦੇਖੋ।

(ੳ) ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ॥

ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲੁ ਨਿਰਬਾਣ ਪਦੁ ਚੀਨਿ੍ ਲੀਜੈ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥੪॥

*(ਰਾਮਕਲੀ ਨਾਮਦੇਉ, ੯੭੩-੧੨)*

(ਅ) ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ॥
ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ॥

*(ਬਸੰਤ ਨਾਮਦੇਉ, ੧੧੯੫-੧੯)*

(ੲ) ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥੧॥

*(ਮਲਾਰ ਮ:੪, ੧੨੬੩-੫)*

## ਗੋਨ (੧੦੦੪)

ਗੂਨ, ਬੋਰੀ ਜਿਸ ਵਿਚ ਭਾਰ ਭਰ ਕੇ ਖੋਤੇ ਜਾਂ ਬੈਲ ਦੇ ਉਪਰ ਲੱਦਿਆ ਜਾਂਦਾ ਹੈ।

(ੳ) ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ॥੩॥

*(ਗਉੜੀ ਕਬੀਰ, ੩੩੩-੧੬)*

(ਅ) ਘੋਰੈ ਚਰਿ ਭੈਸ ਚਰਾਵਨ ਜਾਈ॥ ਬਾਹਰਿ ਬੈਲੁ ਗੋਨਿ ਘਰਿ ਆਈ॥੪॥
ਕਹਤ ਕਬੀਰ ਜੁ ਇਸ ਪਦ ਬੂਝੈ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ॥੫॥

*(ਆਸਾ ਕਬੀਰ, ੪੮੧-੧੪)*

(ੲ) ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ॥੪॥

*(ਕੇਦਾਰਾ ਕਬੀਰ, ੧੧੨੩-੧੧)*

(ਸ) ਨਾਇਕੁ ਏਕੁ ਬਨਜਾਰੇ ਪਾਚ॥ ਬਰਧ ਪਚੀਸਕ ਸੰਗੁ ਕਾਚ॥
ਨਉ ਬਹੀਆਂ ਦਸ ਗੋਨਿ ਆਹਿ॥ ਕਸਨਿ ਬਹਤਰਿ ਲਾਗੀ ਤਾਹਿ॥੧॥
ਮੋਹਿ ਐਸੇ ਬਨਜ ਸਿਉ ਨਹੀਨ ਕਾਜੁ॥ ਜਿਹ ਘਟੈ ਮੂਲੁ ਨਿਤ ਬਢੈ ਬਿਆਜੁ॥ਰਹਾਉ॥

*(ਬਸੰਤ ਕਬੀਰ, ੧੧੯੪-੧੮)*

## ਗੋਪੀ ਚੰਦਨ (੧੦੦੫)

ਦੁਆਰਕਾ ਨਦੀ ਦੇ ਪਾਸ ਇਕ ਗੋਪੀ ਤਾਲ ਹੈ, ਜਿਸ ਦੀ ਮਿੱਟੀ ਸਫੈਦ ਰੰਗ ਦੀ ਹੈ। ਏਸੇ ਮਿੱਟੀ ਦਾ ਗੋਪੀ ਚੰਦਨ ਲਗਾਇਆ ਜਾਂਦਾ ਹੈ। ਕ੍ਰਿਸਨ ਦੇ ਦੇਹਾਂਤ ਉਪਰੰਤ ਏਥੇ ਗੋਪੀਆਂ ਨੇ ਵਿਯੋਗ ਵਿਚ ਪ੍ਰਾਣ ਤਿਆਗੇ ਸਨ। ਇਹੀ ਕਾਰਣ ਹੈ ਕਿ ਇਸ ਤਾਲ ਦੀ ਮਿੱਟੀ ਚੰਦਨ ਕਹਿਲਾਉਂਦੀ ਹੈ। ਗੁਰਮਤਿ ਵਿਚ ਐਸਾ ਕਰਨਾ ਮਨਮਤਿ ਹੈ।

(ੳ) ਕਿਨਹੀ ਤਿਲਕੁ ਗੋਪੀ ਚੰਦਨ ਲਾਇਆ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ॥

*(ਰਾਮਕਲੀ ਮ:੫, ੯੧੩-੨)*

## ਗੋਰ (੧੦੦੬)

ਕਬਰ, ਜਿਸ ਵਿਚ ਮੁਰਦੇ ਨੂੰ ਦਫਨਾਇਆ ਜਾਂਦਾ ਹੈ। ਦੁਨੀਆਂ ਵਿਚ ਕਈ ਇਕ ਐਸੇ ਮਤ ਹਨ, ਜੋ ਮੁਰਦਿਆਂ ਨੂੰ ਦਫਨ ਕਰਦੇ ਹਨ। ਇਬਰਾਨੀ ਮਤਾਂ ਦੇ ਲੋਕ ਆਮ ਕਰਕੇ ਮੁਰਦਿਆਂ ਨੂੰ ਕਬਰ ਵਿਚ ਦਫਨ ਕਰਦੇ ਹਨ।

(ੳ) ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥
ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ॥੪॥

*(ਸਿਰੀ ਮ:੧, ੨੪-੧੧)*

(ਅ) ਚਲੇ ਚਲਣਹਾਰ ਵਿਚਾਰਾ ਲੇਇ ਮਨੋ॥ ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥੭॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥

*(ਸਲੋਕ ਫਰੀਦ, ੪੮੮-੧੭)*

(ੲ) ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥੧॥

*(ਆਸਾ ਫਰੀਦ, ੪੮੮-੧੭)*

(ਸ) ਚਿਲਮਿਲਿ ਬਿਸੀਆਰ ਦੁਨੀਆ ਫਾਨੀ॥
ਕਾਲੂਬਿ ਅਕਲ ਮਨ ਗੋਰ ਨ ਮਾਨੀ॥

*(ਮਲਾਰ ਵਾਰ ਮ:੧, ੧੨੯੧-੬)*

(ਹ) ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ॥
ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ॥੧੨੭॥

*(ਸਲੋਕ ਕਬੀਰ, ੧੩੭੧-੫)*

(ਕ) ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥

*(ਸਲੋਕ ਫਰੀਦ, ੧੩੮੦-੧੫)*

(ਖ) ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ॥੯੩॥
ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ॥੯੪॥

*(ਸਲੋਕ ਫਰੀਦ, ੧੩੮੨-੧੫)*

(ਗ) ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥੯੭॥

*(ਸਲੋਕ ਫਰੀਦ, ੧੩੮੨-੧੯)*

(ਘ) ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥੪੬॥

*(ਸਲੋਕ ਫਰੀਦ, ੧੩੮੦-੫)*

## ਗੋਰਖ (੧੦੦੭)

ਜੋਗੀਆਂ ਦਾ ਗੁਰੂ, ਗੋਰਖ ਨਾਥ, ਪ੍ਰਿਥਵੀ ਦਾ ਰਖਿਅਕ, ਕਰਤਾਰ, ਇੰਦ੍ਰੀਆਂ ਦਾ ਰਖਿਅਕ, ਆਤਮਾ। ਸੱਚੇ ਸਤਿਗੁਰੂ ਪਰਥਾਇ 'ਗੋਰਖ' ਸ਼ਬਦ ਆਇਆ ਹੈ।

(ੳ) ਚਲ ਚਿਤ ਜੋਗੀ ਆਸਣੁ ਤੇਰਾ॥ ਸਿੰਙੀ ਵਾਜੈ ਨਿਤ ਉਦਾਸੇਰਾ॥
ਗੁਰ ਗੋਰਖ ਕੀ ਤੈ ਬੂਝ ਨ ਪਾਈ॥ ਫਿਰਿ ਫਿਰਿ ਜੋਗੀ ਆਵੈ ਜਾਈ॥੩॥
ਜਿਸ ਨੋ ਹੋਆ ਨਾਥੁ ਕ੍ਰਿਪਾਲਾ॥ ਰਹਰਾਸਿ ਹਮਾਰੀ ਗੁਰ ਗੋਪਾਲਾ॥
ਨਾਮੈ ਖਿੰਥਾ ਨਾਮੈ ਬਸਤਰੁ॥ ਜਨ ਨਾਨਕ ਜੋਗੀ ਹੋਆ ਅਸਥਿਰੁ॥੪॥

*(ਰਾਮਕਲੀ ਮ:੫, ੮੮੬-੧੪)*

(ਅ) ਬਾਬਾ ਗੋਰਖੁ ਜਾਗੈ॥ ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ॥੧॥ਰਹਾਉ॥

*(ਰਾਮਕਲੀ ਮ:੧, ੮੭੭-੧੦)*

(ੲ) ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥੫॥

*(ਜਪੁ, ੨-੯)*

(ਸ) ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥੭॥

*(ਰਾਮਕਲੀ ਮ:੧, ਸਿਧ ਗੋਸਟਿ ੯੩੯-੧)*

(ਹ) ਪੰਡਿਤੁ ਸਾਸਤ ਸਿਮ੍ਰਿਤਿ ਪੜਿਆ॥
ਜੋਗੀ ਗੋਰਖੁ ਗੋਰਖੁ ਕਰਿਆ॥
ਮੈ ਮੂਰਖ ਹਰਿ ਹਰਿ ਜਪੁ ਪੜਿਆ॥੧॥
ਨਾ ਜਾਨਾ ਕਿਆ ਗਤਿ ਰਾਮ ਹਮਾਰੀ॥
ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੪, ੧੬੩-੧੮)*

(ਕ) ਸੋ ਅਉਧੂਤੀ ਜੋ ਧੂਪੈ ਆਪੁ॥ ਭਿਖਿਆ ਭੋਜਨੁ ਕਰੈ ਸੰਤਾਪੁ॥
ਅਉਹਠ ਪਟਣ ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ॥
ਬੋਲੈ ਗੋਰਖੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥੩॥

*(ਰਾਮਕਲੀ ਵਾਰ ਮ:੧, ੯੫੨-੧੫)*

(ਖ) ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥
ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥੫॥

*(ਮਾਰੂ ਮ:੧, ੯੯੨-੧੮)*

(ਗ) ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ॥ ਨਾ ਤਦਿ ਗੋਰਖੁ ਨਾ ਮਾਛਿੰਦੋ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ॥੯॥

*(ਮਾਰੂ ਮ:੧, ੧੦੩੫-੧੯)*

(ਘ) ਜੋਗੀ ਗੋਰਖੁ ਗੋਰਖੁ ਕਰੈ॥ ਹਿੰਦੂ ਰਾਮ ਨਾਮੁ ਉਚਰੈ॥
ਮੁਸਲਮਾਨ ਕਾ ਏਕੁ ਖੁਦਾਇ॥ ਕਬੀਰ ਕਾ ਸੁਆਮੀ ਰਹਿਆ ਸਮਾਇ॥੪॥

*(ਭੈਰਉ ਕਬੀਰ, ੧੧੬੦-੪)*

## ਗੋਲਾ/ਗੋਲੀ (੧੦੦੮)

ਨੌਕਰ, ਦਾਸ, ਗੁਲਾਮ, ਚਾਕਰ, ਸੇਵਕ, ਰਾਜਿਆਂ ਦੀਆਂ ਦਾਸੀਆਂ ਦੇ ਪੁੱਤਰ, ਨੌਕਰਾਣੀ, ਦਾਸੀ, ਗੁਲਾਮ, ਚਾਕਰਾਣੀ, ਸੇਵਕਣ, ਰਾਜਿਆਂ ਦੀਆਂ ਦਾਸੀਆਂ ਦੀਆਂ ਪੁੱਤਰੀਆਂ। ਗੁਰਮਤਿ ਵਿਚ ਜੋ ਅਤਿਅੰਤ ਸੇਵਾ ਭਾਵ ਦੁਆਰਾ ਸੇਵਾ ਕਮਾਉਂਦਾ/ਕਮਾਉਂਦੀ ਹੈ ਉਸ ਨੂੰ ਗੋਲਾ/ਗੋਲੀ ਕਿਹਾ ਜਾਂਦਾ ਹੈ।

(ੳ) ਅਪੁਨੇ ਹਰਿ ਪ੍ਰਭ ਕੀ ਹਉ ਗੋਲੀ॥
ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ॥੧॥

*(ਗਉੜੀ ਪੂਰਬੀ ਮ:੪, ੧੬੮-੧੮)*

(ਅ) ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ॥
ਜਨੁ ਨਾਨਕੁ ਹਰਿ ਕਾ ਦਾਸ ਹੈ ਗੁਰ ਸਤਿਗੁਰ ਕੇ ਗੋਲ ਗੋਲੇ॥੨॥

*(ਸੋਰਠਿ ਵਾਰ ਮ:੫, ੬੪੨-੧੬)*

(ੲ) ਤੂੰ ਊਚ ਅਥਾਹੁ ਅਪਾਰੁ ਅਮੋਲਾ॥ ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ॥
ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ॥੮॥

*(ਮਾਝ ਮ:੫, ੧੩੨-੬)*

(ਸ) ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ॥
ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ॥
ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ॥੨॥

*(ਸੋਰਠਿ ਵਾਰ ਮ:੪, ੬੪੩-੬)*

(ਹ) ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥੧॥

*(ਮਾਰੂ ਮ:੧, ੯੯੧-੧)*

(ਕ) ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ॥
ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ॥
ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ॥੩॥
ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ॥
ਸਾਚੀ ਸੁਰਤਿ ਸੁਹਾਵਣੀ ਮਨੁਮੁਖ ਮਤਿ ਫੀਕੀ॥
ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ॥੪॥

*(ਮਾਰੂ ਮ:੧, ੧੦੧੧-੧)*

(ਖ) ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ॥
ਗੁਰ ਪਰਸਾਦੀ ਉਬਰੇ ਸਦਾ ਰਹੈ ਰਜਾਈ॥
ਆਪੇ ਮੀਰਾ ਬਖਸਿ ਲਏ ਵਡੀ ਵਡਿਆਈ॥੨॥

(ਮਾਰੂ ਮ:੧, ੧੦੧੧-੧੧)

(ਗ) ਆਪ ਤਰੈ ਪਿਤਰਾ ਤਾਰੇ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ॥
ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ॥੧੬॥

(ਮਾਰੂ ਮ:੧, ੧੦੨੬-੧੩)

(ਘ) ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ॥
ਮਾਣੁ ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ॥੧॥
ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ॥੨॥

(ਸਾਰਗ ਮ:੫, ੧੨੧੧-੧੦)

(ਙ) ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ॥
ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥
ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥
ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥੩॥

(ਗੂਜਰੀ ਵਾਰ ਮ:੫, ੫੧੮-੧੩)

(ਚ) ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ॥
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ॥੧॥

(ਦੇਵਗੰਧਾਰੀ ਮ:੪, ੫੨੭-੧੨)

(ਛ) ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ॥
ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ॥੪॥

(ਗਉੜੀ ਪੂਰਬੀ ਮ:੪, ੧੭੧-੧੭)

(ਜ) ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ॥
ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ॥੩॥

(ਧਨਾਸਰੀ ਮ:੫, ੬੭੪-੪)

## ਗੰਗਾ ਨਦੀ (੧੦੦੯)

ਹੋਰ ਜਾਣਕਾਰੀ ਵਾਸਤੇ ਦੇਖੋ 'ਅਠਸਠਿ ਤੀਰਥ'। ਗੰਗਾ ਨਦੀ ਦਾ ਨਿਕਾਸ ਗੋਮੁਖ ਚਸ਼ਮੇ ਤੋਂ ਹੈ, ਜੋ ਹਰਦੁਆਰ ਤੋਂ ੧੯੦ ਮੀਲ ਉਤਰ ਵਲ ਹੈ। ਇਸ ਦੀ ਬੁਲੰਦੀ ੧੩੯੦੦ ਫੁੱਟ ਹੈ। ਇਹ ੧੫੫੦ ਮੀਲ ਵਹਿੰਦੀ ਹੋਈ ਬੰਗਾਲ ਦੀ ਖਾੜੀ ਵਿਚ ਜਾ ਪੈਂਦੀ ਹੈ। ਹਿੰਦੂ ਮਤ ਦੇ ਗ੍ਰੰਥਾਂ ਵਿਚ ਗੰਗਾ ਨਦੀ ਪਰਥਾਇ ਅਨੇਕਾਂ ਕਿਸਮ ਦੀਆਂ ਕਹਾਣੀਆਂ ਹਨ। ਇਸ ਨਦੀ ਦੇ ਕਿਨਾਰੇ ਉਪਰ ਹਿੰਦੂ ਮਤ ਦੇ ਬਹੁਤ ਸਾਰੇ ਤੀਰਥ ਹਨ। ਯੋਗ ਮਤ ਵਾਲਿਆਂ ਨੇ ਗੰਗਾ ਪ੍ਰਤਿ ਖੱਬਾ ਸੁਰ ਕਰਕੇ ਭੀ ਦਰਸਾਇਆ ਹੈ ਔਰ ਜਮਨਾ ਨੂੰ ਸੱਜਾ ਸੁਰ ਕਰਕੇ ਲਿਖਿਆ ਹੈ।

(ੳ) ਉਲਟੀ ਗੰਗਾ ਜਮੁਨ ਮਿਲਾਵਉ॥
ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ॥
ਲੋਚਾ ਸਮਸਰਿ ਇਹੁ ਬਿਉਹਾਰਾ॥
ਤਤੁ ਬੀਚਾਰਿ ਕਿਆ ਅਵਰਿ ਬੀਚਾਰਾ॥੩॥

*(ਗਉੜੀ ਕਬੀਰ, ੩੨੭-੭)*

(ਅ) ਆਪਿ ਨ ਦੇਹਿ ਚੁਰੂ ਭਰਿ ਪਾਨੀ॥
ਤਿਹ ਨਿੰਦਹਿ ਜਿਹ ਗੰਗਾ ਆਨੀ॥੨॥

*(ਗਉੜੀ ਚੇਤੀ ਕਬੀਰ, ੩੩੨-੫)*

(ੲ) ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ॥
ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ॥੨॥

*(ਬਿਲਾਵਲੁ ਮ:੫, ੮੨੮-੧੦)*

(ਸ) ਪੁੰਨ ਦਾਨ ਕਾ ਕਰੇ ਸਰੀਰੁ॥
ਸੋ ਗਿਰਹੀ ਗੰਗਾ ਕਾ ਨੀਰੁ॥

*(ਰਾਮਕਲੀ ਵਾਰ ਮ:੧, ੯੫੨-੧੪)*

(ਹ) ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ॥੨॥

*(ਰਾਮਕਲੀ ਨਾਮਦੇਵ, ੯੭੩-੧੨)*

(ਕ) ਗੰਗਾ ਜਮੁਨਾ ਕੇਲ ਕੇਦਾਰਾ॥ ਕਾਸੀ ਕਾਂਤੀ ਪੁਰੀ ਦੁਆਰਾ॥
ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ॥੯॥

*(ਮਾਰੂ ਮ:੧, ੧੦੨੨-੧)*

(ਖ) ਗੰਗਾ ਕੈ ਸੰਗਿ ਸਲਿਤਾ ਬਿਗਰੀ॥ ਸੋ ਸਲਿਤਾ ਗੰਗਾ ਹੋਇ ਨਿਬਰੀ॥੧॥
ਬਿਗਰਿਓ ਕਬੀਰਾ ਰਾਮ ਦੁਹਾਈ॥ ਸਾਚੁ ਭਇਓ ਅਨ ਕਤਹਿ ਨ ਜਾਈ॥੧॥ਰਹਾਉ॥

*(ਭੈਰਉ ਕਬੀਰ, ੧੧੫੮-੧੨)*

(ਗ) ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥
ਮ੍ਰਿਗਛਾਲਾ ਪਰ ਬੈਠੇ ਕਬੀਰ॥੨॥

*(ਭੈਰਉ ਕਬੀਰ, ੧੧੬੨-੪)*

(ਘ) ਸੁਇਨੇ ਕਾ ਚਉਕਾ ਕੰਚਨ ਕੁਆਰ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ॥ ਗਰੁੜਾ ਖਾਣਾ ਦੁਧ ਸਿਉ ਗਾਡਿ॥੧॥
ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥੧॥ਰਹਾਉ॥

*(ਬਸੰਤ ਮ:੧, ੧੧੬੮-੧੪)*

(ਙ) ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ॥
ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ॥੩॥

*(ਬਸੰਤ ਨਾਮਦੇਵ, ੧੧੯੫-੧੯)*

(ਚ) ਬਰਤ ਨੇਮ ਤੀਰਥ ਸਹਿਤ ਗੰਗਾ॥ ਜਲੁ ਹੇਵਤ ਭੂਖ ਅਰੁ ਨੰਗਾ॥
ਪੂਜਾਚਾਰ ਕਰਤ ਮੇਲੰਗਾ॥ ਚਕ੍ਰ ਕਰਮ ਤਿਲਕ ਖਾਟੰਗਾ॥ਦਰਸਨੁ ਭੇਟੇ ਬਿਨੁ ਸਤਸੰਗਾ॥੧॥
ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥ ਹਉ ਰੋਗੁ ਬਿਆਪੈ ਚੁਕੈ ਨ ਭੰਗਾ॥
ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥ ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥੨॥

*(ਕਾਨੜਾ ਮ:੫, ੧੩੦੫-੫)*

(ਛ) ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥੫੪॥
ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥੫੫॥

*(ਸਲੋਕ ਕਬੀਰ, ੧੩੬੭-੬)*

(ਜ) ਗੰਗਾ ਜਲੁ ਗੁਰ ਗੋਬਿੰਦ ਨਾਮ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ॥੧॥ਰਹਾਉ॥

*(ਭੈਰਉ ਮ:੫, ੧੧੩੭-੧੧)*

(ਝ) ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ॥
ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ॥੨॥

*(ਗਉੜੀ ਚੇਤੀ ਮ:੧, ੧੫੫-੧੮)*

(ਞ) ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥੮॥

*(ਵਡਹੰਸੁ ਮ:੧, ਛੰਤ, ੫੬੭-੧੩)*

## ਗੰਦਗੀ (੧੦੧੦)

ਮੈਲ ਹਿਰਦੇ ਦੀ ਅਪਵਿੱਤਰ੍ਰਤਾ, ਨਿਤਾ ਪ੍ਰਤਿ ਜੀਵਨ ਦੀ ਅਸ਼ੁੱਧਤਾ। ਹੋਰ ਜਾਣਕਾਰੀ ਵਾਸਤੇ "ਮੈਲਾ ਅਤੇ ਨਿਰਮਲਾ" ਦੇਖੋ।

(ੳ) ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ॥
ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ॥

*(ਸਿਰੀ ਵਾਰ ਮ:੫, ੮੯-੩)*

## ਘਰ ਹੁੰਦੀ ਵਸਤੂ ਨਾ ਪਛਾਣੇ (੧੦੧੧)

ਜੋ ਵਸਤੂ ਇਨਸਾਨ ਦੇ ਆਪਣੇ ਘਰ ਵਿਚ ਹਾਜ਼ਰ ਹੈ ਉਸਦੀ ਕਦਰ ਨਹੀਂ ਕਰਦਾ ਹੈ। ਪਰੰਤੂ ਬਾਹਰ ਬੇ-ਅਰਥ ਵਸਤੂਆਂ ਨੂੰ ਭਾਲਣ ਜਾਂਦਾ ਹੈ।

(ੳ) ਜਿਨੀ ਪੁਰਖੀ ਸਤਿਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ॥
ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ॥
ਸਤਿਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ॥
ਸਚਾ ਸਬਦੁ ਨ ਸੇਵਿਉ ਸਭਿ ਕਾਜ ਸਵਾਰਣਹਾਰੁ॥੧॥

*(ਸਿਰੀ ਮ:੩, ੩੪-੩)*

(ਅ) ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ॥
ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ॥
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ॥੮॥

*(ਸਿਰੀ ਮ:੧, ੫੪-੧੨)*

(ੲ) ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ॥
ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ॥
ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ॥
ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ॥੩॥

*(ਵਡਹੰਸ ਮ:੪, ਛੰਤ, ੫੭੪-੨)*

(ਸ) ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥੮॥

*(ਰਾਮਕਲੀ ਮ:੧, ੯੦੩-੫)*

(ਹ) ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥੧॥
ਸਤਿਗੁਰ ਤੇ ਹਰਿ ਪਾਈਐ ਭਾਈ॥
ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ॥੧॥ਰਹਾਉ॥

*(ਸਾਰੀ ਅਸ਼ਟਪਦੀ ਉਧਰਣਯੋਗ ਹੈ)*

*(ਆਸਾ ਮ:੩, ੪੨੫-੧੧)*

(ਕ) ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ॥

*(ਸਾਰੰਗ ਵਾਰ ਮ: ੩, ੧੨੪੯-੧੨)*

(ਖ) ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥

*(ਸੋਰਠਿ ਵਾਰ ਮ:੩, ੬੪੪-੨)*

(ਗ) ਘਰਿ ਵਥੁ ਛੋਡਹਿ ਬਾਹਰਿ ਧਾਵਹਿ॥ ਮਨਮੁਖ ਅੰਧੇ ਸਾਦੁ ਨਾ ਪਾਵਹਿ॥
ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ॥੨॥

*(ਮਾਰੂ ਮ:੩, ੧੦੫੮-੬)*

(ਘ) ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ॥੨॥

*(ਮਲਾਰ ਵਾਰ ਮ:੩, ੧੨੮੨-੬)*

(ਙ) ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ॥
ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ॥੫॥

*(ਮਾਝ ਮ:੩, ੧੨੬-੯)*

(ਚ) ਘਰ ਹੀ ਅੰਦਰਿ ਸਾਚਾ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਨਾਮੁ ਧਿਆਇਦਾ॥੧੦॥

*(ਮਾਰੂ ਮ:੩, ੧੦੬੦-੫)*

(ਛ) ਘਰ ਹੀ ਮਹਿ ਸਭਿ ਕੋਟ ਨਿਧਾਨ॥ ਸਤਿਗੁਰਿ ਦਿਖਾਏ ਗਇਆ ਅਭਿਮਾਨੁ॥
ਸਦ ਹੀ ਲਾਗਾ ਸਹਜਿ ਧਿਆਨ॥ ਅਨਦਿਨੁ ਗਾਵੈ ਏਕੋ ਨਾਮ॥੩॥

*(ਬਿਲਾਵਲੁ ਮ:੩, ੭੯੮-੧੩)*

(ਜ) ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤੁ ਝੂਰੇ ਸੰਮ੍ਹਾਲੇ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥੧॥

*(ਵਡਹੰਸੁ ਵਾਰ ਮ:੧, ੫੯੪-੬)*

(ਝ) ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ॥੨॥

*(ਸਿਰੀ ਮ:੩, ੩੦-੨)*

(ਞ) ਦੁਬਿਧਾ ਚੂਕੈ ਤਾਂ ਸਬਦੁ ਪਛਾਣੁ॥ ਘਰਿ ਬਾਹਰਿ ਏਕੋ ਕਰਿ ਜਾਣੁ॥

*(ਪ੍ਰਭਾਤੀ ਮ:੧, ੧੩੪੩-੧੭)*

(ਟ) ਗੁਰ ਕੀ ਸੇਵਾ ਕਰਿ ਪਿਰਾ ਜੀਉ ਹਰਿ ਨਾਮੁ ਧਿਆਏ॥
ਮੰਞਹੁ ਦੂਰਿ ਨ ਜਾਹਿ ਪਿਰਾ ਜੀਉ ਘਰਿ ਬੈਠਿਆ ਹਰਿ ਪਾਏ॥
ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ ਸੁਭਾਏ॥

*(ਗਉੜੀ ਮ:੩, ਛੰਤ, ੨੪੬-੧੧)*

(ਠ) ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥
ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ॥
ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ॥੧॥

*(ਸੋਰਠਿ ਮ:੧, ੬੩੪-੮)*

(ਡ) ਘਰ ਮਹਿ ਅੰਮ੍ਰਿਤੁ ਤਸਕਰੁ ਲੇਈ॥

ਨੰਨਾਕਾਰੁ ਨ ਕੋਇ ਕਰੇਈ॥
ਰਾਖੈ ਆਪਿ ਵਡਿਆਈ ਦੇਈ॥

*(ਗਉੜੀ ਗੁਆਰੇਰੀ ਮ:੧, ੨੨੧-੧੩)*

(ਢ) ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥

*(ਮਲਾਰ ਵਾਰ ਮ:੧, ੧੨੯੧-੧)*

(ਣ) ਘਰ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ॥
ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ॥੪॥

*(ਵਡਹੰਸ ਮ:੩, ਛੰਤ, ੫੭੨-੧)*

(ਤ) ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ॥
ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ॥੨॥

*(ਸੂਹੀ ਮ:੫, ਛੰਤ, ੭੮੧-੧੭)*

(ਥ) ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ॥
ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ॥
ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ॥੨॥

*(ਸਿਰੀ ਮ:੩, ੬੭-੧੧)*

(ਦ) ਹਰਿ ਰਸੁ ਛੋਡਿ ਹੋਛੈ ਰਸਿ ਮਾਤਾ॥ ਘਰ ਮਹਿ ਵਸਤੁ ਬਾਹਰਿ ਉਠਿ ਜਾਤਾ॥੧॥
ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ॥ ਰਾਰਿ ਕਰਤ ਝੂਠੀ ਲਗਿ ਗਾਥਾ॥੧॥ਰਹਾਉ॥
ਵਜਹੁ ਸਾਹਿਬ ਕਾ ਸੇਵ ਬਿਰਾਨੀ॥ ਐਸੇ ਗੁਨਹ ਅਛਾਦਿਓ ਪ੍ਰਾਨੀ॥੨॥
ਤਿਸੁ ਸਿਉ ਲੂਕ ਜੋ ਸਦ ਹੀ ਸੰਗੀ॥ ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ॥
ਕਹੁ ਨਾਨਕ ਪ੍ਰਭ ਦੀਨ ਦਇਆਲਾ॥ ਜਿਉ ਭਾਵੈ ਤਿਉ ਕਰਿ ਪ੍ਰਤਿਪਾਲਾ॥੪॥

*(ਆਸਾ ਮ:੫, ੩੭੬-੯)*

(ਧ) ਘਰਿ ਰਹੁ ਰੇ ਮਨ ਮੁਗਧ ਇਆਨੇ॥ ਰਾਮੁ ਜਪਹੁ ਅੰਤਰਗਤਿ ਧਿਆਨੇ॥
ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ॥੧॥

*(ਮਾਰੂ ਮ:੧, ੧੦੩੦-੨)*

(ਨ) ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ॥
ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰ ਵਸਤੁ ਲਹਾਈਐ॥੨॥

*(ਬਸੰਤੁ ਹਿੰਡੋਲ ਮ:੪, ੧੧੭੯-੮)*

(ਪ) ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ॥
ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ॥
ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ॥
ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ॥੪॥

*(ਸਿਰੀ ਮ:੩, ੩੮-੬)*

## ਘਰ ਬਾਰ/ਘਰ ਮੰਦਰ (੧੦੧੨)

ਘਰੇਲੂ ਵਸਤੂਆਂ ਜਾਂ ਪਰਵਾਰਕ ਜੀਵਨ ਦੀਆਂ ਵਸਤੂਆਂ।

(ੳ) ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ॥

*(ਸਿਰੀ ਮ:੧, ੧੬-੧੯)*

(ਅ) ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥੩॥

*(ਭੈਰਉ ਮ:੫, ੧੧੩੬-੮)*

(ੲ) ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ॥੧੭॥

*(ਤੁਖਾਰੀ ਛੰਤ ਮ:੧, ਬਾਰਹਮਾਹਾ, ੧੧੦੯-੧੯)*

(ਸ) ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ॥
ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ॥

*(ਰਾਮਕਲੀ ਵਾਰ ਮ:੫, ੯੬੪-੭)*

(ਹ) ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੈ ਧੰਧੈ ਰਚਿਓ ਮੂੜਾ॥੧॥

*(ਸੂਹੀ ਮ:੫, ੭੪੪-੬)*

(ਕ) ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ॥
ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ॥
ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ॥੧॥
ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ॥
ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ॥ਰਹਾਉ॥

*(ਗਉੜੀ ਬੈਰਾਗਣ ਮ:੪, ੧੬੬-੧੩)*

(ਖ) ਘਰ ਘੁੰਮਣਵਾਣੀ ਭਾਈ॥ ਪਾਪ ਪਥਰ ਤਰਣੁ ਨ ਜਾਈ॥
ਭਉ ਬੇੜਾ ਜੀਉ ਚੜਾਊ॥ ਕਹੁ ਨਾਨਕ ਦੇਵੈ ਕਾਹੂ॥੪॥

*(ਮਾਰੂ ਮ:੧, ੯੮੯-੧੯)*

(ਗ) ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ॥
ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ॥੧॥

*(ਸੋਰਠਿ ਮ:੧, ੫੯੮-੧੦)*

(ਘ) ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ॥
ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ॥
ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ॥
ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ॥
ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ॥੮॥

*(ਗਉੜੀ ਵਾਰ ਮ:੫, ੩੨੦-੧)*

(ਙ) ਘਰੁ ਬਾਲੂ ਕਾ ਘੂਮਨ ਘੇਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥
ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ॥ ਸਰਬ ਜੋਤਿ ਨਾਮੈ ਕੀ ਚੇਰਿ॥੨॥

(ਬਸੰਤੁ ਮ:੧, ੧੧੮੭-੮)

(ਚ) ਕਾਮਨਿ ਚਾਹੈ ਸੁੰਦਰਿ ਭੋਗੁ॥ ਪਾਨ ਫੂਲ ਮੀਠੇ ਰਸ ਰੋਗ॥
ਖੀਲੈ ਬਿਗਸੈ ਤੇਤੋ ਸੋਗ॥ ਪ੍ਰਭ ਸਰਣਾਗਤਿ ਕੀਨ੍ਸਿ ਹੋਗ॥੫॥
ਕਾਪੜੁ ਪਹਿਰਸਿ ਅਧਿਕੁ ਸੀਗਾਰ॥ ਮਾਟੀ ਫੂਲੀ ਰੂਪੁ ਬਿਕਾਰੁ॥
ਆਸਾ ਮਨਸਾ ਬਾਂਧੋ ਬਾਰੁ॥ ਨਾਮ ਬਿਨਾ ਸੂਨਾ ਘਰੁ ਬਾਰੁ॥੬॥

(ਬਸੰਤੁ ਮ:੧, ੧੧੮੭-੧੨)

(ਛ) ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ॥
ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ॥

(ਸੂਹੀ ਮ:੫, ਛੰਤ, ੭੮੩-੫)

(ਜ) ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ॥
ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ॥

(ਗਉੜੀ ਵਾਰ ਮ:੫, ੩੧੯-੧੦)

(ਝ) ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ॥
ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ॥
ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥੧॥

(ਗਉੜੀ ਮ:੪, ੧੬੭-੧੨)

(ਞ) ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ॥
ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ॥
ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ॥
ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ॥੧੫॥

(ਸੋਰਠਿ ਵਾਰ ਮ:੪, ੬੪੮-੮)

## ਘਰ ਦਰ (੧੦੧੩)

(ੳ) ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥
ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥੬॥
ਜਿਨ੍ਹੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ॥
ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ॥੭॥

(ਆਸਾ ਮ:੩, ੪੨੫-੧੭)

(ਹੋਰ ਜਾਣਕਾਰੀ ਵਾਸਤੇ ਦੇਖੋ, "ਘਰੁ" ਸੋ)

## ਘਰੀ ਮਹਤ/ਘੜੀ ਚਸਾ (੧੦੧੪)

ਇਕ ਘੜੀ ਦਾ ਸਮਾਂ, ਭਾਵ ੨੪ ਮਿੰਟ ਦਾ ਸਮਾਂ। 'ਮਹਤ' ਤੋਂ ਭਾਵ ਹੈ: ਦੋ ਘੜੀ ਦਾ ਸਮਾਂ, ਭਾਵ ੪੮ ਮਿੰਟ ਦਾ ਸਮਾਂ।

੧੫ 'ਨਿਮਖ'=ਇਕ ਵਿਸਾ; ੧੫ ਵਿਸੇ=ਇਕ ਚਸਾ; ੩ ਚਸੇ=ਇਕ ਪਲ; ੬੦ ਪਲ=ਇਕ ਘੜੀ; ੮ ਘੜੀ=ਇਕ ਪਹਰ; ੮ ਪਹਰ ਅਥਵਾ ੬੪ ਘੜੀ=ਇਕ ਦਿਨ ਅਤੇ ਰਾਤ ਭਾਵ ੨੪ ਘੰਟੇ।

(ੳ) ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥੧॥
ਅੰਧੇ ਚੇਤਿ ਹਰਿ ਹਰਿ ਰਾਇਆ॥ ਤੇਰਾ ਸੋ ਦਿਨੁ ਨੇੜੈ ਆਇਆ॥੧॥ਰਹਾਉ॥
ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥੨॥

*(ਆਸਾ ਮ:੫, ੪੦੩-੫)*

(ਅ) ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ॥
ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ॥
ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ॥੮॥

*(ਸਿਰੀ ਮ:੧, ੬੦-੧੧)*

(ੲ) ਸੋ ਐਸਾ ਦਾਤਾਰੁ ਮਨਹੁ ਨ ਵੀਸਰੈ॥
ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨਾ ਸਰੈ॥

*(ਰਾਮਕਲੀ ਵਾਰ ਮ:੫, ੯੫੮-੨)*

(ਸ) ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ॥
ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ॥੫॥

*(ਤੁਖਾਰੀ ਛੰਤ ਮ:੧, ਬਾਰਹ ਮਾਹਾ, ੧੧੧੦-੧੫)*

(ਹ) ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ॥੪॥

*(ਸਿਰੀ ਮ:੧, ੬੪-੨)*

(ਕ) ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ॥
ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ॥
ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ॥੧॥

*(ਸਿਰੀ ਮ:੫, ੪੩-੮)*

(ਖ) ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ॥ ਨਾਵਹੁ ਭੂਲੇ ਦੇਇ ਸਜਾਏ॥

ਘੜੀ ਮੂਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ॥੫॥

*(ਮਾਝ ਮ:੩, ੧੨੭-੭)*

(ਗ) ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ॥
ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ॥੨॥

*(ਗੂਜਰੀ ਵਾਰ ਮ:੫, ੫੨੭-੪)*

(ਘ) ਰੈਣਿ ਸੁਹਾਵੜੀ ਦਿਨਸੁ ਸੁਹੇਲਾ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ॥
ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ॥੧॥

*(ਮਾਝ ਮ:੫, ੧੦੭-੧੨)*

(ਙ) ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥

*(ਤੁਖਾਰੀ ਛੰਤ ਮ:੧, ਬਾਰਹਮਾਹਾ ੧੧੦੯-੧੭)*

## ਘਾਹ ਖਾਣ ਵਾਲੇ ਮਾਸਾਹਾਰੀ ਬਣ ਗਏ (੧੦੧੫)

(ੳ) ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹੁ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਹਿ ਗਿਰਾਹ॥੧॥
ਮ:੧॥ ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ॥ ਇਕਨਾ ਛਤਹੀ ਅੰਮ੍ਰਿਤ ਪਾਹਿ॥
ਇਕਿ ਮਿਟੀਆ ਮਹਿ ਮਿਟੀਆ ਖਾਹਿ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ॥
ਇਕੁ ਨਿਰੰਕਾਰੀ ਨਾਮ ਆਧਾਰਿ॥ ਜੀਵੈ ਦਾਤਾ ਮਰੈ ਨ ਕੋਇ॥
ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ॥੨॥

*(ਵਾਰ ਮਾਝ ਮ:੧, ੧੪੪-੧੦)*

(ਅ) ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ।॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥
ਜਨੁ ਨਾਨਕ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ॥੪॥

*(ਗਉੜੀ ਗੁਆਰੇਰੀ ਮ:੪, ੧੬੬-੫)*

(ੲ) ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥
ਦਰਿ ਮੰਗਨਿ ਭਿਖ ਨ ਪਾਇਦਾ॥੧੬॥

*(ਆਸਾ ਵਾਰ ਮ:੧, ੪੭੨-੫)*

## ਘਾਣੀ ਵਿਚ ਪੀੜੇ ਜਾਣਾ (੧੦੧੬)

(ੳ) ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥
ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ॥
ਕਰਮੀ ਆਪੋ ਆਪਣੀ ਆਪੇ ਪਛੁਤਾਣੀ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥੨੭॥

*(ਗਉੜੀ ਵਾਰ ਮ:੪, ੩੧੫-੩)*

(ਅ) ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ॥
ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ॥
ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ॥
ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ॥
ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ॥੨॥
ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ॥
ਆਏ ਖਰੇ ਕਠਿਨ ਜਮ ਕੰਕਰਿ ਪਕੜਿ ਲਇਆ॥
ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ॥
ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ॥
ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ॥
ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ॥੩॥

*(ਬਿਹਾਗੜਾ ਮ:੫, ਛੰਤ, ੫੪੬-੧੧)*

(ੲ) ਹਉਮੈ ਕਰਦਿਆ ਜਨਮੁ ਗਵਾਇਆ॥ ਆਗੈ ਮੋਹੁ ਨ ਚੂਕੈ ਮਾਇਆ॥
ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ॥੯॥
ਪੂਰੈ ਭਾਗਿ ਗੁਰ ਸੇਵਾ ਹੋਈ॥ ਨਦਰਿ ਕਰੇ ਤਾ ਸੇਵੇ ਕੋਈ॥
ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ॥੧੦॥

*(ਮਾਰੂ ਮ:੩, ੧੦੬੩-੭)*

(ਸ) ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ॥
ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ॥੨੦੭॥

*(ਸਲੋਕ ਕਬੀਰ, ੧੩੭੫-੧੩)*

(ਹ) ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥
ਸੰਗਿ ਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਵੇਸਾ॥
ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ॥੩॥

*(ਮਾਰੂ ਮ:੫, ੧੦੧੯-੧੯)*

(ਕ) ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ॥ ਬਧੇ ਛੁਟਹਿ ਸਚਿ ਸਚੁ ਪਛਾਣੀਐ॥
ਲਿਖਿਆ ਪਲੈ ਪਾਇ ਸੋ ਸਚੁ ਜਾਣੀਐ॥ ਹੁਕਮੀ ਹੋਇ ਨਿਬੇੜੁ ਗਇਆ ਜਾਣੀਐ॥
ਭਉਜਲ ਤਾਰਣਹਾਰੁ ਸਬਦਿ ਪਛਾਣੀਐ॥ ਚੋਰ ਜਾਰ ਜੂਆਰ ਪੀੜੇ ਘਾਣੀਐ॥
ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ॥ ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ॥੨੧॥

*(ਮਲਾਰ ਵਾਰ ਮ:੧, ੧੨੮੭-੧੯)*

## ਘਾਤ ਕਰਨਾ (੧੦੧੭)

ਕਤਲ ਕਰਨਾ, ਦਾਅ ਪੇਚ ਲਗਾ ਕੇ ਕਤਲ ਕਰਨਾ, ਮੌਕੇ ਦੀ ਤਾੜ ਵਿਚ ਰਹਿਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਹੱਤਿਆ ਕਰਨੀ"।

(ੳ) ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ॥੪॥

*(ਸਲੋਕ ਮ:੩, ੧੪੧੩-੪)*

(ਅ) ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ॥
ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ॥
ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ॥
ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ॥੧੬॥

*(ਫੁਨਹੇ ਮ:੫, ੧੩੬੩-੨)*

(ੲ) ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥

*(ਗੋਂਡ ਨਾਮਦੇਉ, ੮੭੪-੧੦)*

## ਘਾਲ ਘਾਲਣੀ (੧੦੧੮)

ਮਿਹਨਤ ਕਰਨੀ, ਪੁਰਸ਼ਾਰਥ ਕਰਨਾ, ਮੁਸ਼ੱਕਤ ਕਰਨੀ।

(ੳ) ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ॥
ਸਦਾ ਅਲਿਪਤੁ ਸਾਚੈ ਰੰਗਿ ਰਾਤਾ ਗੁਰ ਕੈ ਸਹਜਿ ਸੁਭਾਏ॥
ਮਨਮੁਖੁ ਸਦ ਹੀ ਕੂੜੋ ਬੋਲੈ ਬਿਖੁ ਬੀਜੈ ਬਿਖੁ ਖਾਏ॥
ਜਮਕਾਲਿ ਬਾਧਾ ਤ੍ਰਿਸਨਾ ਦਾਧਾ ਬਿਨੁ ਗੁਰ ਕਵਣੁ ਛਡਾਏ॥੪॥

*(ਸੂਹੀ ਮ:੩, ੭੫੩-੧੩)*

(ਅ) ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ॥੪॥

*(ਗਉੜੀ ਮ:੫, ੧੮੭-੩)*

(ੲ) ਜਾ ਕੈ ਊਨ ਨਾਹੀ ਕਾਹੂ ਬਾਤ॥ ਏਕਹਿ ਆਪਿ ਅਨੇਕਹਿ ਭਾਤਿ॥
ਜਾ ਕੀ ਦ੍ਰਿਸਟਿ ਹੋਇ ਸਦਾ ਨਿਹਾਲ॥ ਮਨ ਮੇਰੇ ਕਰਿ ਤਾ ਕੀ ਘਾਲ॥੭॥

*(ਗਉੜੀ ਮ:੫, ੨੩੮-੧੮)*

(ਸ) ਸੁਨਿ ਰੀ ਸਖੀ ਇਹ ਹਮਰੀ ਘਾਲ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ॥੧॥ਰਹਾਉ॥

*(ਆਸਾ ਮ:੫, ੩੮੪-੧੦)*

(ਹ) ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥
ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥੮॥

*(ਆਸਾ ਮ:੧, ਪਟੀ, ੪੩੨-੧੭)*

(ਕ) ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ॥
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥
ਕਿਛੁ ਲਾਹੇ ਉਪਰਿ ਘਾਲੀਐ॥੨੧॥

*(ਆਸਾ ਵਾਰ ਮ:੧, ੪੭੪-੬)*

(ਖ) ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥
ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ॥੩

*(ਧਨਾਸਰੀ ਮ:੫, ੬੭੨-੧੨)*

(ਗ) ਰਾਖੇ ਰਾਖਨਹਾਰ ਦਇਆਲ॥ ਨਾ ਕਿਛੁ ਸੇਵਾ ਨਾ ਕਿਛੁ ਘਾਲ॥
ਕਰਿ ਕਿਰਪਾ ਪ੍ਰਭਿ ਕੀਨੀ ਦਇਆ॥ ਬੂਡਤ ਦੁਖ ਮਹਿ ਕਾਢਿ ਲਇਆ॥੩॥

*(ਰਾਮਕਲੀ ਮ:੫, ੮੯੨-੧੪)*

(ਘ) ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ॥
ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ॥
ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ॥੩॥

*(ਰਾਮਕਲੀ ਵਾਰ ਬਲਵੰਡਿ, ੯੬੭-੧੦)*

(ਙ) ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ॥੨॥

*(ਭੈਰਉ ਮ:੪, ੧੧੩੪-੧੧)*

(ਚ) ਕਈ ਕੋਟਿ ਬੈਠਤ ਹੀ ਖਾਹਿ॥ ਕਈ ਕੋਟਿ ਘਾਲਹਿ ਥਕਿ ਪਾਹਿ॥
ਕਈ ਕੋਟਿ ਕੀਏ ਧਨਵੰਤ॥ ਕਈ ਕੋਟਿ ਮਾਇਆ ਮਹਿ ਚਿੰਤ॥
ਜਹ ਜਹ ਭਾਣਾ ਤਹ ਤਹ ਰਾਖੇ॥ ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ॥੫॥

*(ਗਉੜੀ ਸੁਖਮਨੀ ਮ:੫, ੨੭੬-੭)*

(ਛ) ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥

*(ਆਸਾ ਵਾਰ ਮ:੧, ੪੬੯-੧੮)*

(ਜ) ਸਤਿਗੁਰੁ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥

ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨਿ ਕਿਤੈ ਥਾਇ ਭਾਲੇ॥

*(ਗਉੜੀ ਵਾਰ ਮ:੪, ੩੦੪-੧੯)*

(ਝ) ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥

*(ਜਪੁ, ਸਲੋਕ, ੮-੧੨)*

(ਞ) ਇਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥
ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ॥੧॥

*(ਸੋਰਠਿ ਵਾਰ ਮ:੩, ੬੪੫-੧੪)*

(ਟ) ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥

*(ਸਾਰੰਗ ਵਾਰ ਮ:੧, ੧੨੪੫-੧੯)*

(ਠ) ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ॥੧॥

*(ਮਾਝ ਮ:੫, ੯੭-੪)*

(ਡ) ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧॥

*(ਆਸਾ ਵਾਰ ਮ:੧, ੪੭੨-੮)*

## ਘਾਲ ਜਿਨਾਂ ਦੀ ਥਾਂਇ ਨਹੀਂ ਪੈਂਦੀ (੧੦੧੯)

(ੳ) ਬਿਨੁ ਗੁਰ ਭਰਮੈ ਆਵੈ ਜਾਇ॥ ਬਿਨੁ ਗੁਰੁ ਘਾਲ ਨ ਪਵਈ ਥਾਇ॥
ਬਿਨੁ ਗੁਰ ਮਨੂਆ ਅਤਿ ਡੋਲਾਇ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥ ਨਾਨਕ ਗੁਰ ਬਿਨੁ ਘਾਟੇ ਘਾਟ॥੩੮॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੮)*

(ਅ) ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ॥
ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ॥

*(ਸਲੋਕ ਮ:੩, ੧੪੧੪-੧੫)*

(ੲ) ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੜੀਏ ਸਭ ਬਿਰਥੀ ਘਾਲ ਗਵਾਈਐ ਰਾਮ॥
ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ ਹਰਿ ਹਾਜਰੁ ਨਦਰੀ ਆਈਐ ਰਾਮ॥੧॥

*(ਬਿਹਾਗੜਾ ਮ:੪, ਛੰਤ, ੫੪੧-੭)*

(ਸ) ਵਿਚਿ ਹਉਮੈ ਸੇਵਾ ਥਾਇ ਨ ਪਾਏ॥ ਜਨਮਿ ਮਰੈ ਫਿਰਿ ਆਵੈ ਜਾਏ॥
ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ॥੧੧॥

*(ਮਾਰੂ ਮ:੪, ਸੋਲਹੇ, ੧੦੭੧-੧)*

(ਹ) ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ॥
ਪੂਰਨ ਪਰਮਾਨੰਦ ਮਨਿ ਮੀਠੋ ਤਿਸੁ ਬਿਨੁ ਦੂਸਰ ਨਾਹਿ॥੧॥

*(ਸਾਰਗ ਮ:੫, ੧੨੨੨-੧੬)*

(ਕ) ਭਰਮਿ ਭੂਲੇ ਅਗਿਅਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥੩॥

*(ਮਲਾਰ ਮ:੪, ੧੨੬੪-੨)*

(ਖ) ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ॥
ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ॥

*(ਗੋਂਡ ਮ: ੪, ੮੬੦-੩)*

(ਗ) ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥
ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥੧॥

*(ਸਲੋਕ ਕਬੀਰ ਭੈਰਉ, ੧੧੬੦-੫)*

(ਘ) ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ॥
ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ॥

*(ਗਉੜੀ ਵਾਰ ਮ:੪, ੩੧੫-੧੭)*

(ਙ) ਕਹਿ ਕਹਿ ਕਹਣਾ ਆਖਿ ਸੁਣਾਏ॥ ਜੇ ਸਉ ਘਾਲੇ ਥਾਇ ਨ ਪਾਏ॥੩॥

*(ਆਸਾ ਮ:੩, ੩੬੪-੧੧)*

## ਘਾਲ ਨਾ ਬਿਰਥੀ ਜਾਇ (੧੦੨੦)

(ੳ) ਮੇਰੇ ਮਨ ਗੁਰ ਸਬਦੀ ਸੁਖੁ ਹੋਇ॥
ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ॥੧॥ਰਹਾਉ॥

*(ਸਿਰੀ ਮ:੫, ੪੬-੩)*

(ਅ) ਸੋ ਕਿਉ ਬਿਸਰੈ ਜਿ ਘਾਲ ਨ ਭਾਨੈ॥ ਸੋ ਕਿਉ ਬਿਸਰੈ ਜਿ ਕੀਆ ਜਾਨੈ॥

*(ਗਉੜੀ ਸੁਖਮਨੀ ਮ:੫, ੨੮੯-੧੯)*

(ੲ) ਸੇਵਕ ਕੀ ਮਨਸਾ ਪੂਰੀ ਭਈ॥ ਸਤਿਗੁਰ ਤੇ ਨਿਰਮਲ ਮਤਿ ਲਈ॥
ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕੁ ਕੀਨੋ ਸਦਾ ਨਿਹਾਲੁ॥
ਬੰਧਨ ਕਾਟਿ ਮੁਕਤਿ ਜਨੁ ਭਇਆ॥ ਜਨਮ ਮਰਨ ਦੂਖੁ ਭ੍ਰਮੁ ਗਇਆ॥
ਇਛ ਪੁਨੀ ਸਰਧਾ ਸਭ ਪੂਰੀ॥ ਰਵਿ ਰਹਿਆ ਸਦਾ ਸੰਗਿ ਹਜੂਰੀ॥
ਜਿਸ ਕਾ ਸਾ ਤਿਨਿ ਲੀਆ ਮਿਲਾਇ॥ ਨਾਨਕ ਭਗਤੀ ਨਾਮਿ ਸਮਾਇ॥੩॥

*(ਗਉੜੀ ਸੁਖਮਨੀ ਮ:੫, ੨੮੯-੧੬)*

(ਸ) ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ॥੩॥

*(ਸੋਰਠਿ ਮ:੫, ੬੧੪-੧੧)*

(ਹ) ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ॥
ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ॥੧॥

ਹਰਿ ਹਰਿ ਸਿਮਰਹੁ ਸੰਤ ਗੋਪਾਲਾ॥ ਸਾਧਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ॥੧॥

*(ਸੋਰਠਿ ਮ:੫, ੬੧੭-੧੨)*

(ਕ) ਤਾ ਕੀ ਪੂਰਨ ਹੋਈ ਘਾਲ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ॥੩॥

*(ਗਉੜੀ ਮ:੫, ੧੯੯-੫)*

(ਖ) ਜਾ ਤੇ ਘਾਲ ਨ ਬਿਰਥੀ ਜਾਈਐ॥
ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ॥੧॥ਰਹਾਉ॥

*(ਗੂਜਰੀ ਮ:੫, ੫੦੦-੧੦)*

(ਗ) ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੁੋਪਾਲਾ॥
ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ॥੩॥

*(ਸੋਰਠਿ ਮ:੫, ੬੧੫-੯)*

(ਘ) ਭਾਉ ਲਾਗਾ ਗੋਬਿੰਦ ਸਿਉ ਘਾਲ ਪਾਈ ਥਾਇ॥
ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ॥੩॥

*(ਮਾਰੂ ਮ:੫, ੧੦੦੨-੧੨)*

(ਙ) ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ॥੧॥

*(ਕੇਦਾਰਾ ਮ:੪, ੧੧੧੮-੨)*

(ਚ) ਪ੍ਰਭ ਅਪੁਨੇ ਜਬ ਭਏ ਦਇਆਲ॥ ਪੂਰਨ ਹੋਈ ਸੇਵਕ ਘਾਲ॥
ਬੰਧਨ ਕਾਟਿ ਕੀਏ ਅਪਨੇ ਦਾਸ॥ ਸਿਮਰਿ ਸਿਮਰਿ ਸਿਮਰਿ ਗੁਣਤਾਸ॥੩॥

*(ਗਉੜੀ ਮ:੫, ਗੁਆਰੇਰੀ, ੧੭੮-੮)*

(ਛ) ਕਹਤ ਪਵਿਤ੍ਰ ਸੁਣਤ ਪੁਨੀਤ॥ ਗੁਣ ਗੋਵਿੰਦ ਗਾਵਹਿ ਨਿਤ ਨੀਤ॥
ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ॥ ਤਿਸੁ ਜਨ ਕੀ ਸਭ ਪੂਰਨ ਘਾਲ॥੪॥

*(ਗਉੜੀ ਗੁਆਰੇਰੀ ਮ:੫, ੧੮੩-੧੪)*

(ਜ) ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ॥

*(ਗਉੜੀ ਵਾਰ ਮ:੪, ੩੧੭-੧੩)*

(ਝ) ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥

*(ਆਸਾ ਮ:੪, ਛੰਤ, ੪੫੦-੧੮)*

(ਞ) ਜਾ ਤੇ ਘਾਲ ਨ ਬਿਰਥੀ ਜਾਇਐ॥
ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ॥੧॥ਰਹਾਉ॥।

*(ਗੂਜਰੀ ਮ:੫, ੫੦੦-੧੦)*

(ਟ) ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ ਪੂਰਨ ਭਈ ਘਾਲ॥੧॥

*(ਸੂਹੀ ਮ:੫, ੭੪੩-੯)*

(ਠ) ਗੁਰ ਕਾ ਦਰਸਨੁ ਦੇਖਿ ਨਿਹਾਲ॥ ਗੁਰ ਕੇ ਸੇਵਕ ਕੀ ਪੂਰਨ ਘਾਲ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੇ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ॥੩॥

*(ਗੋਂਡ ਮ:੫, ੮੬੪-੧੧)*

(ਡ) ਸੁਪ੍ਰਸੰਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ॥
ਬਿਨਵੰਤ ਨਾਨਕ ਇਛ ਪੁਨੀ ਜਪਤ ਦੀਨ ਦੈਆਲਾ॥੪॥

*(ਗਉੜੀ ਮ:੫, ੨੪੯-੮)*

(ਢ) ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ॥
ਸੁਣੀ ਬੇਨੰਤੀ ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ॥੨॥

*(ਮਾਝ ਮ:੫, ੧੦੫-੧੯)*

(ਣ) ਸਗਲੇ ਜੰਤ ਭਜਹੁ ਗੋਪਾਲੈ॥ ਜਪ ਤਪ ਸੰਜਮ ਪੂਰਨ ਘਾਲੈ॥

*(ਕਾਨੜਾ ਮ:੫, ਛੰਤ, ੧੩੧੨-੮)*

## ਘਾੜਤ ਘੜਨੀ (੧੦੨੧)

(ੳ) ਭੈ ਤਨਿ ਅਗਨਿ ਭਖੈ ਭੈ ਨਾਲਿ॥ ਭੈ ਭਉ ਘੜੀਐ ਸਬਦਿ ਸਵਾਰਿ॥
ਭੈ ਬਿਨੁ ਘਾੜਤ ਕਚੁ ਨਿਕਚ॥ ਅੰਧਾ ਸਚਾ ਅੰਧੀ ਸਟ॥੨॥

*(ਗਉੜੀ ਗੁਆਰੇਰੀ ਮ:੧, ੧੫੧-੨)*

(ਅ) ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥
ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ॥
ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥
ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥੧॥

*(ਵਾਰ ਮਾਝ ਮ:੧, ੧੩੮-੯)*

(ੲ) ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥
ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥

*(ਰਾਮਕਲੀ ਵਾਰ ਮ:੧, ੯੫੬-੨)*

(ਸ) ਧਰਮ ਖੰਡ ਕਾ ਏਹੋ ਧਰਮੁ॥ ਗਿਆਨ ਖੰਡ ਕਾ ਆਖਹੁ ਕਰਮੁ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥

*(ਜਪੁ, ੭-੧੪)*

(ਹ) ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥
ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥

*(ਜਪੁ, ੮-੧)*

(ਕ) ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥

ਘੜੀਐ ਸਬਦੁ ਸਚੀ ਟਕਸਾਲ॥
ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ॥੩੮॥

*(ਜਪੁ, ੮-੮)*

## ਘੁੰਘਰੂ (੧੦੨੨)

(ੳ) ਘੁੰਘਰੂ ਵਾਜੈ ਜੇ ਮਨੁ ਲਾਗੈ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ॥੧॥ਰਹਉ॥

*(ਆਸਾ ਮ:੧, ੩੫੬-੧੫)*

(ਅ) ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ॥੧॥

*(ਆਸਾ ਮ:੪, ੩੬੮-੭)*

(ੲ) ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ॥
ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ॥੧॥ਰਹਾਉ॥

*(ਆਸਾ ਮ:੫, ੩੮੧-੧੦)*

(ਸ) ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥
ਕਰਨਹੁ ਮਧੁ ਬਾਸਰੀ ਬਾਜੈ ਜਿਹਵਾ ਧੁਨਿ ਆਗਾਜਾ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ॥੧॥

*(ਰਾਮਕਲੀ ਮ:੫, ੮੮੪-੧੨)*

(ਹ) ਕਿਨਹੀ ਘੂਘਰ ਨਿਰਤਿ ਕਰਾਈ॥ ਕਿਨਹੂ ਵਰਤ ਨੇਮ ਮਾਲਾ ਪਾਈ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ॥
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ॥੫॥

*(ਰਾਮਕਲੀ ਮ:੫, ੯੧੩-੭)*

(ਕ) ਘੂਘਰ ਬਾਧਿ ਬਜਾਵਹਿ ਤਾਲਾ॥ ਅੰਤਰਿ ਕਪਟੁ ਫਿਰਹਿ ਬੇਤਾਲਾ॥
ਵਰਮੀ ਮਾਰੀ ਸਾਪੁ ਨ ਮੂਆ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ॥੩॥

*(ਪ੍ਰਭਾਤੀ ਮ:੫, ੧੩੪੮-੪)*

(ਖ) ਨਾਰਦੀ ਨਰਹਰ ਜਾਣਿ ਹਦੂਰੇ॥ ਘੂੰਘਰ ਖੜਕੁ ਤਿਆਗਿ ਵਿਸੂਰੇ॥
ਸਹਜ ਅਨੰਦ ਦਿਖਾਵੈ ਭਾਵੈ॥ ਏਹੁ ਨਿਰਤਿਕਾਰੀ ਜਨਮਿ ਨ ਆਵੈ॥੩॥

*(ਰਾਮਕਲੀ ਮ:੫, ੮੮੫-੫)*

(ਗ) ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ॥੩॥

*(ਮਾਰੂ ਮ:੫, ੧੦੦੩-੫)*

## ਘੁਥਾ ਹੋਇਆ/ਘੁਮਣਵਾਣੀ ਵਿਚ (੧੦੨੩)

ਗੁਮਰਾਹ ਹੋਇਆ; ਅਸਲੀ ਮਾਰਗ ਤੋਂ ਖੁੰਜਿਆ ਹੋਇਆ; ਆਪਣੇ ਅਸਲੇ ਨਾਲੋਂ ਪਰ੍ਹੇ ਹਟਿਆ ਹੋਇਆ; ਕੁਰਾਹੇ ਪਇਆ ਹੋਇਆ। ਹੋਰ ਜਾਣਕਾਰੀ ਵਾਸਤੇ ਦੇਖੋ, "ਰਾਹੇ ਕੁਰਾਹੇ", "ਕੁਮਰਾਗ" ਅਤੇ "ਉਝੜ"।

(ੳ) ਤ੍ਰਿਹ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥੬॥

*(ਸਿਰੀ ਮ:੩, ੬੮-੧੩)*

(ਅ) ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥

*(ਆਸਾ ਵਾਰ ਮ:੧, ੪੭੪-੫)*

(ੲ) ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ॥
ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ॥੧॥

*(ਸੋਰਠਿ ਵਾਰ ਮ:੩, ੬੪੮-੧੮)*

(ਸ) ਦੋਹਾਗਣੀ ਕਿਆ ਨੀਸਾਣੀਆ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ॥
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ॥੭॥

*(ਸਿਰੀ ਮ:੧, ੭੨-੪)*

(ਹ) ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਇ॥੧॥

*(ਰਾਮਕਲੀ ਵਾਰ ਮ:੨, ੯੫੪-੧੫)*

## ਘੂੰਗਟ (੧੦੨੪)

ਘੁੰਡ ਕਢਣਾ, ਪਰਦਾ ਕਰਨਾ, ਮੂੰਹ ਨੂੰ ਢੱਕਣਾ, ਬੁਰਕਾ ਪਾ ਲੈਣਾ। ਗੁਰਮਤਿ ਵਿਚ ਘੁੰਡ ਕਢਣਾ ਵਰਜਿਤ ਹੈ।

(ੳ) ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ॥
ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ॥
ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦ॥
ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ॥੧੨॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੧-੬)*

(ਅ) ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ॥
ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ॥੪॥

*(ਤੁਖਾਰੀ ਮ:੧, ਛੰਤ, ੧੧੧੨-੭)*

(ੲ) ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ॥ ਅੰਤ ਕੀ ਬਾਰ ਲਹੈਗੀ ਨਾ ਆਢੈ॥੧॥ਰਹਾਉ॥
ਘੂੰਘਟੁ ਕਾਢਿ ਗਈ ਤੇਰੀ ਆਗੈ॥ ਉਨ ਕੀ ਗੈਲਿ ਤੋਹਿ ਜਿਨਿ ਲਾਗੈ॥੧॥

ਘੂੰਘਟੁ ਕਾਢੇ ਕੀ ਇਹੈ ਬਡਾਈ॥ ਦਿਨ ਦਸ ਪਾਂਚ ਬਹੂ ਭਲੇ ਆਈ॥੨॥
ਘੂੰਘਟੁ ਤੇਰੋ ਤਉ ਪਰਿ ਸਾਚੈ॥ ਹਰਿ ਗੁਨ ਗਾਇ ਕੂਦਹਿ ਅਰੁ ਨਾਚੈ॥੩॥
ਕਹਤ ਕਬੀਰ ਬਹੂ ਤਬ ਜੀਤੈ॥ ਹਰਿ ਗੁਨ ਗਾਵਤ ਜਨਮੁ ਬਿਤੀਤੈ॥੪॥

*(ਆਸਾ ਕਬੀਰ, ੪੮੪-੩)*

## ਙਿਆਨ (੧੦੨੫)

ਹੋਰ ਜਾਣਕਾਰੀ ਵਾਸਤੇ ਦੇਖੋ, "ਗਿਆਨ"।

(ੳ) ਙੰਙਾ ਖਟੁ ਸਾਸਤ੍ਰ ਹੋਇ ਙਿਆਤਾ॥ ਪੂਰਕੁ ਕੁੰਭਕ ਰੇਚਕ ਕਰਮਾਤਾ॥
ਙਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਿਛੁ ਕੀਨੋ ਸੋਊ ਅਨੇਤਾ॥
ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੬॥

*(ਗਉੜੀ ਬਾਵਨ ਅਖਰੀ ਮ:੫, ੨੫੩-੯)*

(ਅ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੮)*

(ੲ) ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ॥
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥੪॥

*(ਆਸਾ ਮ:੧, ਪਟੀ, ੪੩੨-੧੩)*

## ਙਿਣਤੀ ਙਿਣਨਾ (੧੦੨੬)

ਕੀਤੇ ਕਰਮਾਂ ਦੀ ਸੂਚੀ ਬਣਾਉਣੀ, ਕਰਮ ਧਰਮ ਦੀ ਗਿਣਤੀ ਗਿਣਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਗਣਤ ਗਣਾਵਣੀ"।

(ੳ) ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ॥
ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ॥
ਙਿਆਨ ਧਿਆਨ ਤਾਹੂ ਕਉ ਆਏ॥ ਕਰਿ ਕਿਰਪਾ ਜਿਹ ਆਪਿ ਦਿਵਾਏ॥
ਙਣਤੀ ਙਣੀ ਨਹੀ ਕੋਊ ਛੂਟੈ॥ ਕਾਚੀ ਗਾਗਰਿ ਸਰਪਰ ਫੂਟੈ॥
ਸੋ ਜੀਵਤ ਜਿਹ ਜੀਵਤ ਜਪਿਆ॥ ਪ੍ਰਗਟ ਭਏ ਨਾਨਕ ਨਹ ਛਪਿਆ॥੨੧॥

*(ਗਉੜੀ ਬਾਵਨ ਅਖਰੀ ਮ:੫, ੨੫੪-੧੧)*

(ਅ) ਙਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥
ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥੧॥

*(ਗਉੜੀ ਬਾਵਨ ਅਖਰੀ ਮ:੫, ੨੫੪-੧੦)*

## ਚਉਕਾ ਦੇਣਾ (੧੦੨੭)

ਗੋਬਰ ਨੂੰ ਪਾਣੀ ਅਤੇ ਮਿੱਟੀ ਵਿਚ ਮਿਲਾ ਕੇ ਲੇਪਨ ਕਰਨਾ, ਹਿੰਦੂ ਮਤ ਦੇ ਲੋਕ ਲੰਗਰ ਦੀ ਪਵਿੱਤ੍ਰਤਾ ਵਾਸਤੇ ਚਉਕਾ ਦਿੰਦੇ ਹਨ। ਗੁਰਮਤਿ ਵਿਚ ਗੋਬਰ ਦਾ ਚਉਕਾ ਦੇਣਾ ਮਨਮਤਿ ਹੈ।

(ੳ) ਮਨੁ ਮੈਲਾ ਹੈ ਦੂਜੈ ਭਾਇ॥ ਮੈਲਾ ਚਉਕਾ ਮੈਲੈ ਥਾਇ॥

ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ॥੭॥

*(ਮਾਝ ਮ:੩, ੧੨੧-੧੧)*

(ਅ) ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥
ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥੧॥

*(ਰਾਮਕਲੀ ਵਾਰ ਮ:੧, ੯੫੧-੧੬)*

(ੲ) ਸੁਇਨੇ ਕਾ ਚਉਕਾ ਕੰਚਨ ਕੁਆਰ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ॥ ਗਰੁੜਾ ਖਾਣਾ ਦੁਧ ਸਿਉ ਗਾਡਿ॥੧॥
ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥੧॥ਰਹਾਉ॥

*(ਬਸੰਤੁ ਮ:੧, ੧੧੬੮-੧੪)*

(ਸ) ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥੧॥

*(ਸਾਰਗ ਵਾਰ ਮ:੧, ੧੨੪੫-੧੦)*

(ਹ) ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥
ਰਾਮੁ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥੬॥

*(ਆਸਾ ਮ:੧, ੪੧੭-੧੦)*

## ਚਉਣੇ ਨੂੰ ਸੁਇਨਾ (੧੦੨੮)

ਗਊਆਂ ਦੇ ਵੱਗ ਨੂੰ ਸੋਨਾ ਪਾਉਣਾ।

(ੳ) ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ॥
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ॥
ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥
ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ॥
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥

*(ਵਾਰ ਮਾਝ ਮ:੧, ੧੪੩-੬)*

## ਚਉਥਾ ਪਹਰ (੧੦੨੯)

ਰਾਤਰੀ ਦਾ ਅੰਮ੍ਰਿਤ ਵੇਲਾ; ਜਿੰਦਗੀ ਦਾ ਅੰਤਮ ਸਮਾਂ। ਹੋਰ ਜਾਣਕਾਰੀ ਵਾਸਤੇ ਦੇਖੋ, "ਅੰਮ੍ਰਿਤ ਵੇਲਾ"।

(ੳ) ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ॥

ਤਿਨ ਘਰੁ ਰਾਖਿਅੜਾ ਜੁੋ ਅਨਦਿਨੁ ਜਾਗੈ ਰਾਮ॥
ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ॥
ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ॥
ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ॥
ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ॥੪॥

*(ਤੁਖਾਰੀ ਛੰਤ ਮ:੧, ਬਾਰਹ ਮਾਹਾ, ੧੧੧੦-੧੧)*

(ਅ) ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ॥
ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ॥
ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥
ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖੁ ਖੋਵਹੁ॥
ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਉ ਮਿਲਿ ਹਰਿ ਭਗਤਿ ਸੁਖਾਂਦੀ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ॥੪॥

*(ਸਿਰੀ ਮ:੪, ੭੭-੩)*

(ੲ) ਚਉਥੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ॥
ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ॥
ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ॥
ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ॥
ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ॥੪॥

*(ਸਿਰੀ ਮ:੫, ੭੭-੧੮)*

(ਸ) ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ॥
ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ॥
ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ॥
ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ॥
ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ॥੪॥

*(ਸਿਰੀ ਮ:੧, ਪਹਰੇ, ੭੬-੩)*

## ਚਉਥਾ ਪਦ (੧੦੩੦)

ਜੋ ਤਿੰਨਾਂ ਗੁਣਾਂ ਤੋਂ ਉਪਰ ਵਾਲੀ ਅਵਸਥਾ ਹੈ ਭਾਵ ਤੁਰੀਆ ਪਦ, ਜਿਥੇ ਮਨ ਟਿਕਾਉ ਵਿਚ ਆ ਜਾਂਦਾ ਹੈ। ਦੇਖੋ, "ਸਹਿਜ ਅਵਸਥਾ," "ਤ੍ਰੈਗੁਣ"।

(ੳ) ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੫)*

(ਅ) ਏਕਮ ਏਕੈ ਆਪੁ ਉਪਾਇਆ॥ ਦੂਬਿਧਾ ਦੂਜਾ ਤ੍ਰਿਬਿਧਿ ਮਾਇਆ॥
ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ॥੪॥

(ਮਾਝ ਮ:੩, ੧੧੩-੭)

(ੲ) ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥
ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ ਹੀ ਪਰਮ ਪਦੁ ਪਾਇਆ॥੨॥

(ਕੇਦਾਰਾ ਕਬੀਰ, ੧੧੨੩-੪)

(ਸ) ਕਹਤਉ ਪੜਤਉ ਸੁਣਤਉ ਏਕ ਧੀਰਜ ਧਰਮੁ ਧਰਣੀਧਰ ਟੇਕ॥
ਜਤੁ ਸਤੁ ਸੰਜਮੁ ਰਿਦੈ ਸਮਾਏ॥ ਚਉਥੇ ਪਦ ਕਉ ਜੇ ਮਨੁ ਪਤੀਆਏ॥੭॥

(ਧਨਾਸਰੀ ਮ:੧, ੬੮੬-੧)

(ਹ) ਤ੍ਰਿਹ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥੬॥

(ਸਿਰੀ ਮ:੩, ੬੮-੧੩)

(ਕ) ਤੀਨਿ ਬਾਰ ਪਤੀਆ ਭਰਿ ਲੀਨਾ॥ ਮਨ ਕਠੋਰੁ ਅਜਹੂ ਨ ਪਤੀਨਾ॥
ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥੪॥

(ਗੋਂਡ ਕਬੀਰ, ੮੭੦-੧੯)

(ਖ) ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ॥
ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ॥੩॥

(ਮਲਾਰ ਮ:੩, ੧੨੫੮-੬)

(ਗ) ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ॥
ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ॥੪॥

(ਭੈਰਉ ਮ:੩, ੧੧੩੦-੮)

(ਘ) ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ॥
ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥੨॥

(ਮਲਾਰ ਮ:੩, ੧੨੬੦-੧੮)

(ਙ) ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥
ਸਹਜ ਗੁਫਾ ਮਹਿ ਆਸਣੁ ਬਾਧਿਆ॥ ਜੋਤਿ ਸਰੂਪ ਅਨਾਹਦੁ ਵਾਜਿਆ॥
ਮਹਾ ਅਨੰਦੁ ਗੁਰ ਸਬਦੁ ਵੀਚਾਰਿ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥੩॥

(ਆਸਾ ਮ:੫, ੩੭੦-੧੪)

(ਚ) ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥ ਚਾਰੇ ਬੇਦ ਕਥਹਿ ਆਕਾਰੁ॥

ਤੀਨਿ ਅਵਸਥਾ ਕਹਹਿ ਵਖਿਆਨੁ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ॥੧॥

*(ਗਉੜੀ ਚੇਤੀ ਮ:੧, ੧੫੪-੧੧)*

(ਛ) ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ॥
ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ॥
ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ॥੧॥

*(ਸਿਰੀ ਮ:੩, ੩੦-੧੩)*

(ਜ) ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ॥
ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ॥੩॥
ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ॥
ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ॥੪॥

*(ਸੋਰਠਿ ਮ:੩, ੬੦੪-੬)*

(ਝ) ਚਉਥਿ ਉਪਾਏ ਚਾਰੇ ਬੇਦਾ॥ ਖਾਣੀ ਚਾਰੇ ਬਾਣੀ ਭੇਦਾ॥
ਅਸਟ ਦਸਾ ਖਟੁ ਤੀਨਿ ਉਪਾਏ॥
ਸੋ ਬੂਝੈ ਜਿਸੁ ਆਪਿ ਬੁਝਾਏ॥ ਤੀਨਿ ਸਮਾਵੈ ਚਉਥੈ ਵਾਸਾ॥
ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥

*(ਬਿਲਾਵਲੁ ਮ:੧, ਥਿਤੀ, ੮੩੯-੮)*

(ਞ) ਅੰਤਰਿ ਰਤਨੁ ਮਿਲੈ ਮਿਲਾਇਆ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ॥
ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ॥੫॥

*(ਮਾਝ ਮ:੩, ੧੧੭-੨)*

(ਟ) ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥
ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥੫॥

*(ਗਉੜੀ ਸੁਖਮਨੀ ਮ:੫, ੨੮੪-੧੪)*

(ਠ) ਚਉਦਸਿ ਚਉਥੇ ਥਾਵਹਿ ਲਹਿ ਪਾਵੈ॥
ਰਾਜਸ ਤਾਮਸ ਸਤ ਕਾਲ ਸਮਾਵੈ॥
ਸਸੀਅਰ ਕੈ ਘਰਿ ਸੂਰੁ ਸਮਾਵੈ॥

*(ਬਿਲਾਵਲ ਥਿਤੀ ਮ:੧, ੮੪੦-੧੩)*

(ਡ) ਰਜ ਤਮ ਸਤ ਕਲ ਤੇਰੀ ਛਾਇਆ॥ ਜਨਮ ਮਰਣ ਹਉਮੈ ਦੁਖੁ ਪਾਇਆ॥
ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ॥੧੧॥

*(ਮਾਰੂ ਮ:੧, ੧੦੩੮-੩)*

(ਢ) ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥
ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ॥੨॥

*(ਸਿਰੀ ਮ:੩, ੩੩-੧੦)*

(ਣ) ਪੂਰੈ ਸਤਿਗੁਰਿ ਸਬਦੁ ਸੁਣਾਇਆ॥
ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ॥੮॥

(ਗਉੜੀ ਮ:੩, ੨੩੧-੭)

(ਤ) ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ॥
ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ॥੧॥
ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ॥
ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ॥

(ਸੋਰਠਿ ਮ:੩, ੬੦੩-੪)

(ਥ) ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ॥੧੩॥
ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ॥੧੪॥
ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ॥੧੫॥
ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ॥੧੬॥

(ਰਾਮਕਲੀ ਮ:੧, ੯੦੮-੧)

(ਦ) ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥੧੬॥
ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ॥੧੭॥
ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ॥੧੮॥

(ਰਾਮਕਲੀ ਮ:੩, ੯੦੯-੧੬)

(ਧ) ਤ੍ਰੈ ਵਰਤਾਇ ਚਉਥੈ ਘਰਿ ਵਾਸਾ॥ ਕਾਲ ਬਿਕਾਲ ਕੀਏ ਇਕ ਗ੍ਰਾਸਾ॥
ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ॥੪॥

(ਮਾਰੂ ਮ:੧, ੧੦੩੮-੧੭)

## ਚਉਦਹ ਭਵਨ (੧੦੩੧)

ਚੌਦਾਂ ਤਬਕ, ਇਸਲਾਮੀ ਵਿਸ਼ਵਾਸ ਅਨੁਸਾਰ ਸੱਤ ਵਲਾਇਤਾਂ ਅਤੇ ਸੱਤ ਆਕਾਸ਼; ਸੱਤ ਆਕਾਸ਼ ਅਤੇ ਸੱਤ ਪਾਤਾਲ; ਸਮੁੱਚਾ ਬ੍ਰਹਮੰਡ; ਸਾਰੀ ਕਾਇਨਾਤ, ਸਾਰਾ ਯੂਨੀਵਰਸ। ਇਸ ਨੂੰ ਚੌਦਾਂ ਲੋਕ ਭੀ ਆਖਿਆ ਜਾਂਦਾ ਹੈ। ਗੁਰਬਾਣੀ ਵਿਚ ਭੀ ਚਉਦਹ ਭਵਨ ਪਰਥਾਇ ਕਈ ਥਾਂ ਸੰਕੇਤ ਆਏ ਹਨ, ਜੋ ਸੁਹਿਰਦ ਪਾਠਕਾਂ ਦੀ ਗਿਆਤ ਲਈ ਨਿਮਨ ਲਿਖਤ ਸੰਗ੍ਰਹਿ ਵਿਚ ਦਰਸਾਏ ਜਾਂਦੇ ਹਨ:

(ੳ) ਚਉਦਸਿ ਚਉਦਹ ਲੋਕ ਮਝਾਰਿ॥ ਰੋਮ ਰੋਮ ਮਹਿ ਬਸਹਿ ਮੁਰਾਰਿ॥
ਸਤ ਸੰਤੋਖ ਕਾ ਧਰਹੁ ਧਿਆਨ॥ ਕਥਨੀ ਕਥੀਐ ਬ੍ਰਹਮ ਗਿਆਨ॥੧੫॥

(ਗਉੜੀ ਥਿਤੀ ਕਬੀਰ, ੩੪੪-੬)

(ਅ) ਚਉਦਸਿ ਭਵਨ ਪਾਤਾਲ ਸਮਾਏ॥ ਖੰਡ ਬ੍ਰਹਮੰਡ ਰਹਿਆ ਲਿਵ ਲਾਏ॥੧੮॥

(ਬਿਲਾਵਲੁ ਮ:੧, ਥਿਤੀ, ੮੪੦-੧੪)

(ੲ) ਚਉਦਹ ਭਵਣ ਤੇਰੇ ਹਟਨਾਲੇ॥ ਸਤਿਗੁਰਿ ਦਿਖਾਏ ਅੰਤਰਿ ਨਾਲੇ॥

ਨਾਵੈ ਕਾ ਵਾਪਾਰੀ ਹੋਵੈ ਗੁਰ ਸਬਦੀ ਕੋ ਪਾਇਦਾ॥੩॥

*(ਮਾਰੂ ਮ:੩, ੧੦੬੨-੧੮)*

(ਸ) ਦੁਇ ਦੀਵੇ ਚਉਦਹ ਹਟਨਾਲੇ॥ ਜੇਤੇ ਜੀਅ ਤੇਤੇ ਵਣਜਾਰੇ॥
ਖੁਲ੍ਹੇ ਹਟ ਹੋਆ ਵਾਪਾਰੁ॥ ਜੋ ਪਹੁਚੈ ਸੋ ਚਲਣਹਾਰੁ॥
ਧਰਮੁ ਦਲਾਲੁ ਪਾਏ ਨੀਸਾਣੁ॥ ਨਾਨਕ ਨਾਮੁ ਲਾਹਾ ਪਰਵਾਣੁ॥
ਘਰਿ ਆਏ ਵਜੀ ਵਾਧਾਈ॥ ਸਚ ਨਾਮ ਕੀ ਮਿਲੀ ਵਡਿਆਈ॥੧॥

*(ਸੂਹੀ ਵਾਰ ਮ:੧, ੭੮੯-੧੩)*

(ਹ) ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ॥
ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ॥੧॥
ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਹਾਰੀ॥੧॥

*(ਬਸੰਤ ਮ:੧, ੧੧੯੦-੧੭)*

(ਕ) ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ॥
ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ॥੧੪॥
ਪਉੜੀ॥ ਚਉਦਹਿ ਚਾਰਿ ਕੁੰਟ ਪ੍ਰਭ ਆਪ॥
ਸਗਲ ਭਵਨ ਪੂਰਨ ਪਰਤਾਪ॥

*(ਗਉੜੀ ਮ:੫, ਥਿਤੀ, ੨੯੯-੧੪)*

## ਚਉਦਹ ਰਤਨ (੧੦੩੨)

ਹਿੰਦੂ ਮਤ ਦੇ ਪੁਰਾਣਾਂ ਵਿਚ ਲਿਖੀ ਹੋਈ ਗਾਥਾ ਹੈ ਕਿ ਸੁਰਾਂ ਅਤੇ ਅਸੁਰਾਂ ਨੇ ਖੀਰ ਸਮੁੰਦਰ ਨੂੰ ਰਿੜਕਿਆ, ਜਿਸ ਵਿਚੋਂ ਨਿਮਨ ਲਿਖਤ ਚਉਦਹ ਰਤਨ ਨਿਕਲੇ; (੧) ਉੱਚੈ ਸ੍ਰਵਾ ਘੋੜਾ (੨) ਕਾਮਧੇਨ ਗਊ; (੩) ਕਲਪ ਬਿਰਛ; (੪) ਅਮ੍ਰਿਤ, (੫) ਕਾਲਕੂਟ (ਜ਼ਹਿਰ) (੬) ਸੁਰਾ (ਸ਼ਰਾਬ), (੭) ਪਾਂਚ ਜਨਯ ਸ਼ੰਖ (ਇਕ ਸ਼ੰਖ ਜਿਸ ਨੂੰ ਕ੍ਰਿਸ਼ਨ ਜੀ ਯੁਧ ਦੇ ਮੈਦਾਨ ਵਿਚ ਵਜਾਇਆ ਕਰਦੇ ਸਨ, (੮) ਕੌਸਤੁਭਮਣੀ (ਇਕ ਮਣੀ ਜਿਸ ਨੂੰ ਵਿਸ਼ਨੂੰ ਭਗਵਾਨ ਜੀ ਗਲੇ ਵਿਚ ਪਹਿਨਦੇ ਸਨ) (੯) ਸਾਰੰਗ ਧਨੁੱਖ (ਸਿੰਗ ਦੇ ਟੁਕੜੇ ਜੋੜ ਕੇ ਬਣਾਈ ਹੋਈ ਇਕ ਕਮਾਨ) (੧੦) ਐਰਾਵਤ ਹਾਥੀ, (੧੧) ਚੰਦ੍ਰਮਾ, (੧੨) ਧਨਵੰਤਰੀ (ਦੇਵਤਿਆਂ ਦਾ ਵੈਦ) (੧੩) ਰੰਭਾ ਅਪਸਰਾ, (੧੪) ਲਕਸ਼ਮੀ।

ਐਸੀਆਂ ਅਦਭੁਤ ਵਸਤਾਂ ਜਿਨਾਂ ਦੇ ਪ੍ਰਾਪਤ ਕੀਤਿਆਂ ਲੋਕ ਪਰਲੋਕ ਸੁਹੇਲੇ ਹੋਣ ਦੀ ਧਿਰ ਵਜਦੀ ਹੋਵੇ, ਜਿਨ੍ਹਾਂ ਦੀ ਵਰਤੋਂ ਕੀਤਿਆਂ ਸਫਲਤਾ ਹੁੰਦੀ ਹੋਵੇ। ਇਸ ਵਾਸਤੇ ਗੁਰਮਤਿ ਵਿਚ ਨਿਮਨ ਲਿਖਤ ਚਉਦਹ ਰਤਨਾਂ ਪਰਥਾਇ ਸੰਕੇਤ ਪ੍ਰਾਪਤ ਹੁੰਦੇ ਹਨ। ਗੁਰਮਤਿ ਪੁਰਾਣਾਂ ਦੇ ਦਰਸਾਏ ਰਤਨਾਂ ਦੀ ਹਾਮੀ ਨਹੀਂ ਭਰਦੀ।

ਗੁਰਮਤਿ ਦੇ ਦਰਸਾਏ ਰਤਨ : ਗੁਰਮਤਿ ਵਿਚ ਰਤਨਾਂ ਦੀ ਸੰਖਿਆ ਚਉਦਹ (੧੪) ਤੋਂ ਬਹੁਤ ਅਧਿਕ ਹੈ। ਗੁਰਮਤਿ ਦੇ ਰਤਨਾਂ ਦੀ ਪ੍ਰਣਾਲੀ ਦੇਖਣ ਵਾਸਤੇ ਦੇਖੋ, "ਹੀਰਾ"।

ਰਤਨਾਂ ਦੀ ਪ੍ਰਣਾਲੀ : (੧) ਵਾਹਿਗੁਰੂ ਆਪ ਰਤਨ ਹੈ, (੨) ਨਾਮ, (੩) ਗੁਰ ਸ਼ਬਦ, (੪) ਕੀਰਤਨ, (੫) ਪਰਮ ਤਤ ਵੀਚਾਰ ਅਥਵਾ ਕਥਾ (੬) ਗੁਰਬਾਣੀ, (੭) ਗੁਰ ਉਪਦੇਸ, (੮) ਅੰਮ੍ਰਿਤ, (੯) ਹਰਿ ਧਨ, (੧੦) ਪ੍ਰੇਮ ਅਥਵਾ ਹਰਿ ਰਸ, (੧੧) ਸਤਿਗੁਰ ਦੀ ਸੇਵਾ ਅਥਵਾ ਭਗਤੀ, (੧੨) ਮਾਨਸ ਜਨਮ, (੧੩) ਗਿਆਨ, (੧੪) ਸਤਿਗੁਰੂ ਜੀ ਦੇ ਦਰਸਨ ਦੀਦਾਰੇ ਅਥਵਾਂ ਗੁਰ ਸੰਗਤਿ, (੧੫) ਜੀਵ ਦਾ ਆਪਣਾ ਮਨ,

(੧੬) ਸਤ, (੧੭) ਸੰਤੋਖ, (੧੮) ਦਇਆ, (੧੯) ਸਹਜ (੨੦) ਜਤ, (੨੧) ਗੁਰੂ ਕਾ ਲੰਗਰ, (੨੨) ਹਰਿ ਜਸ ਸਿਫਤ ਸਾਲਾਹ।

ਸਤਿਗੁਰੂ ਸੱਚਾ ਪਾਤਿਸ਼ਾਹ ਸਾਗਰ ਹੈ ਜਿਸ ਵਿਚੋਂ ਸਾਰੇ ਰਤਨ ਪ੍ਰਾਪਤ ਹੁੰਦੇ ਹਨ। ਅਥਵਾ ਗੁਰੂ ਕੀ ਬਾਣੀ ਸਾਗਰ ਹੈ। ਜੀਵ ਦਾ ਸਰੀਰ ਭੀ ਇਕ ਸਾਗਰ ਹੈ ਜਿਸ ਨੂੰ ਸੰਗਤ ਵਿਚ ਜੁੜ ਕੇ ਰਿੜਕਿਆ ਜਾਂਦਾ ਹੈ।

ਹੁਣ ਆਪ ਜੀ ਨਿਮਨਲਿਖਤ ਉਦਾਹਰਣਾਂ ਦੁਆਰਾ ਰਤਨਾਂ ਦੀ ਸੂਚੀ ਪ੍ਰਾਪਤ ਕਰ ਸਕਦੇ ਹੋ।

(ੳ) ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ॥
ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥ ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥
ਚਉਦਹ ਰਤਨੁ ਨਿਕਾਲਿਅਨੁ ਕੀਤੋਨੁ ਚਾਨਾਣੁ॥ ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ॥
ਧਣਖੁ ਚੜਾਇਓ ਸਤ ਦਾ ਸਤ ਦਾ ਜਸ ਹੰਦਾ ਬਾਣੁ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ॥

*(ਰਾਮਕਲੀ ਵਾਰ ਬਲਵੰਡ, ੯੬੮-੧)*

(ਅ) ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ॥

*(ਰਾਮਕਲੀ ਵਾਰ ਬਲਵੰਡ, ੯੬੭-੧੨)*

## ਚਉਧਰੀ ਕੌਣ ਹੈ ? (੧੦੩੩)

ਕਿਸੇ ਪਿੰਡ, ਜਾਤੀ, ਬਰਾਦਰੀ, ਜਾਂ ਗਲੀ ਮਹੱਲੇ ਅਥਵਾ ਬਾਜਾਰ ਦਾ ਮੁਖੀਆ, ਮੂਹਰੇਲ, ਨੰਬਰਦਾਰ।

(ੳ) ਚਉਧਰੀ ਰਾਜੇ ਨਹੀ ਕਿਸੈ ਮੁਕਾਮੁ॥ ਸਾਹ ਮਰਹਿ ਸੰਚਹਿ ਮਾਇਆ ਦਾਮ॥
ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ॥੪॥
ਰਯਤਿ ਮਹਰ ਮੁਕਦਮ ਸਿਕਦਾਰੈ॥ ਨਿਹਚਲੁ ਕੋਇ ਨ ਦਿਸੈ ਸੰਸਾਰੈ॥
ਅਫਰਿਓ ਕਾਲੁ ਕੂੜੁ ਸਿਰਿ ਮਾਰੈ॥੫॥

*(ਗਉੜੀ ਮ:੧, ੨੨੭-੬)*

(ਅ) ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ॥
ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ॥੬॥

*(ਸਿਰੀ ਮ:੧, ੬੩-੧੮)*

(ੲ) ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥
ਹਮਾਰਾ ਧੜਾ ਹਰਿ ਰਹਿਆ ਸਮਾਈ॥੧॥

*(ਆਸਾ ਮ:੪, ੩੬੬-੨)*

(ਸ) ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ॥
ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ ਤਿਸੁ ਮੇਰੇ ਮਨ ਭਜੁ ਪਰਵਾਣੁ॥੧॥
ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ॥

ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ॥੧॥ਰਹਾਉ॥
ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ
ਸਭਿ ਬਿਨਸਿ ਜਾਹਿ ਜਿਉ ਰਗੁ ਕਸੁੰਭੈ ਕਚਾਣੁ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ॥੨॥

*(ਗੋਂਡ ਮ:੪, ੮੬੧-੩)*

(ਹ) ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ॥੧॥

*(ਮਲਾਰ ਵਾਰ ਮ:੨, ੧੨੮੮-੩)*

## ਚਉਪੜ (੧੦੩੪)

ਇਕ ਤਰ੍ਹਾਂ ਦੀ ਖੇਡ; ਚੌਸਰ ਪਾਸਾ। ਇਹ ਖੇਡ ਚਾਰ ਪੱਲਿਆਂ ਵਾਲੇ ਕਪੜੇ ਦੇ ਬਣੇ ਚਉਸਰ ਵਿਚ ਖੇਲਿਆ ਜਾਂਦਾ ਹੈ। ਜੋ ਨਰਦ ਸਾਰੇ ਚਉਸਰ ਨੂੰ ਪਾਰ ਕਰਕੇ ਬਾਹਰਲੇ ਨਾਕੇ ਤੇ ਆ ਜਾਂਦੀ ਹੈ ਉਹ ਪੱਕੀ ਨਰਦ ਅਖਵਾਉਂਦੀ ਹੈ। ਭਾਵ ਉਹ ਦੋਬਾਰਾ ਮਰਦੀ ਨਹੀਂ ਹੈ। ਉਹ ਪੁਗ ਜਾਂਦੀ ਹੈ। ਇਸੇ ਤਰ੍ਹਾਂ ਜੋ ਪ੍ਰਾਣੀ ਸਤਿਗੁਰੂ ਦੀ ਪਨਹ ਵਿਚ ਆ ਜਾਂਦਾ ਹੈ ਉਹ ਪੱਕੀ ਨਰਦ ਵਾਂਗੂ ਪੁਗ ਜਾਂਦਾ ਹੈ ਆਵਾਗਵਨ ਦੇ ਗੇੜ ਤੋਂ ਰਹਿਤ ਹੋ ਜਾਂਦਾ ਹੈ।

ਜੋ ਕੱਚੀ ਨਰਦ ਹੈ, ਉਹ ਚਉਪੜ ਦੇ ਅੰਦਰਲੇ ਗੇੜ ਵਿਚ ਪਈ ਰਹਿੰਦੀ ਹੈ। ਕਈ ਵਾਰੀ ਮਰ ਜਾਂਦੀ ਹੈ; ਆਉਣ ਜਾਣ ਦੇ ਚੱਕਰ ਵਿਚ ਪਈ ਰਹਿੰਦੀ ਹੈ। ਇਸੇ ਪ੍ਰਕਾਰ ਜੋ ਪ੍ਰਾਣੀ ਸਤਿਗੁਰੂ ਦੀ ਸਰਣ ਨਹੀਂ ਆਉਂਦੇ, ਉਹ ਕੱਚੀ ਨਰਦ ਵਾਂਗੂ ਬਾਰ ਬਾਰ ਮਰਦੇ ਰਹਿੰਦੇ ਹਨ। ਆਵਾਗਵਨ ਦੇ ਗੇੜ ਵਿਚ ਪਏ ਭਟਕਦੇ ਰਹਿੰਦੇ ਹਨ।

(ੳ) ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ॥
ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ॥

*(ਆਸਾ ਮ:੧, ੪੨੨-੧੩)*

(ਅ) ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥
ਜੀਆ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ॥੨੬॥

*(ਆਸਾ ਮ:੧, ਪਟੀ, ੪੩੩-੧੯)*

(ੲ) ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ॥
ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ॥੩॥
ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ॥
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ॥੪॥

*(ਸੂਹੀ ਲਲਿਤ ਕਬੀਰ, ੭੯੩-੪)*

(ਸ) ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੂਆਰੀ॥
ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ॥
ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ॥

ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ॥੫॥

*(ਮਾਰੂ ਮ:੧, ੧੦੧੫-੧੮)*

(ਹ) ਇਨ੍ ਬਿਧਿ ਪਾਸਾ ਢਾਲਹੁ ਬੀਰ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ॥੧॥ਰਹਾਉ॥
ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ॥੨॥

*(ਬਸੰਤੁ ਮ:੫, ਹਿਡੋਲ, ੧੧੮੫-੧੧)*

## ਚਉਰਾਸੀਹ ਸਿਧ (੧੦੩੫)

ਯੋਗ ਮਤ ਅਨੁਸਾਰ ਉਹ ਪੁਰਸ਼ ਜਿਨ੍ਹਾਂ ਨੂੰ ਅਠ ਜਾ ਅਠਾਰਾਂ-ਸਿਧੀਆਂ ਪ੍ਰਾਪਤ ਹੋਣ, ਉਹ 'ਸਿਧ' ਹੁੰਦੇ ਹਨ। ਅਠ ਸਿਧੀਆਂ ਦੀ ਹੋਰ ਜਾਣਕਾਰੀ ਵਾਸਤੇ ਦੇਖੋ, "ਅਸਟ ਸਿਧੀਆਂ"।

ਜੋ ਪ੍ਰਾਣੀ ਕਿਸੇ ਪ੍ਰਕਾਰ ਦੀ ਸਾਧਨਾ ਪੂਰੀ ਕਰਕੇ ਉਸ ਸਾਧਨਾ ਦੇ ਆਸਰੇ ਕੋਈ ਐਸੀ ਪ੍ਰਾਪਤੀ ਕਰ ਚੁੱਕਾ ਹੋਵੇ, ਜਿਸ ਦੁਆਰਾ ਉਹ ਅਲੌਕਿਕ ਨਿਪੁੰਨਤਾ ਨੂੰ ਪ੍ਰਾਪਤ ਕਰ ਚੁਕਿਆ ਹੋਵੇ; ਜੋ ਕਰਾਮਾਤਾਂ ਦੇ ਸਿਲਸਿਲੇ ਵਿਚ ਭੀ ਮਾਹਿਰ ਹੋਵੇ, ਜੋ ਮੁਕਤੀ ਪਦ ਦਾ ਅਧਿਕਾਰੀ ਹੋਵੇ। (ਦੇਖੋ ਮਾਨਕ ਹਿੰਦੀ ਕੋਸ਼)

ਬੁਧ ਮਤ ਦੇ ਸਹਜਯਾਨ, ਮੰਤਰਯਾਨ ਅਤੇ ਬਜਰਯਾਨ ਭੇਖਾਂ ਵਿਚ ਹੋਏ ਐਸੇ ਉੱਤਮ ਪ੍ਰਾਣੀਆਂ ਦੀ ਸੰਖਿਆ ਚਉਰਾਸੀਹ ਹੈ। ਪ੍ਰਾਚੀਨ ਗ੍ਰੰਥਾਂ ਵਿਚ ਸਿਧਾਂ ਦੀ ਵਿਸ਼ੇਸ਼ਤਾ ਪ੍ਰਤੀ ਬਹੁਤ ਕੁਝ ਵਾਕਫੀਯਤ ਪ੍ਰਾਪਤ ਹੁੰਦੀ ਹੈ। (ਦੇਖੋ, "ਸ੍ਰੀ ਚਕ੍ਰਸੰਵਰ" ਗ੍ਰੰਥ, ਜਿਸ ਵਿਚ ਤੰਤ੍ਰ ਵਿਦਿਆ ਪਰਥਾਇ ਕਾਫੀ ਰੌਸ਼ਨੀ ਪਾਈ ਗਈ ਹੈ। ਇਸ ਗ੍ਰੰਥ ਦਾ ਉਲਥਾ ਆਰਥਰ ਐਵਾਲੋਨ (ਅਰਟਹੁਰ ਅਵਓਲੋਨ) ਨੇ ਕਲਕੱਤਾ ਵਿਚ ੧੯੧੯ ਵਿਚ ਕੀਤਾ ਸੀ। ਇਸ ਵਿਚ ਬਜਰਯਾਨ ਮਤ ਦੀ ਕਾਫੀ ਵਿਆਖਿਆ ਕੀਤੀ ਗਈ ਹੈ।)

ਚਉਰਾਸੀ ਸਿਧਾਂ ਵਿਚ ਕਾਫੀ ਵਡੇ ਵਡੇ ਵਿਦਵਾਨ ਅਤੇ ਨਿਹਕਾਮੀ ਭਗਤ ਸਨ। ਸਿਧਾਂ ਦੀ ਪ੍ਰਣਾਲੀ ਦਾ ਸਮਾਂ ਈਸਵੀ ੭੫੦ ਤੋਂ ੧੨੦੦ ਈਸਵੀ ਤੱਕ ਨਿਰੂਪਣ ਕੀਤਾ ਗਇਆ ਹੈ। ਚਉਰਾਸੀਹ ਸਿਧਾਂ ਦੇ ਨਾਵਾਂ ਦੀ ਸੂਚੀ ਨਿਮਨ ਲਿਖੇ ਦੇ ਅਨਕੂਲ ਹੈ:

(੧) ਉਧਲਿਪਾ, (੨) ਅਚਿੰਤਿਪਾ, (੩) ਅਜੋਗਿਪਾ, (੪) ਅਨੰਗਪਾ, (੫) ਇੰਦ੍ਰਪੁਤਿ। (੬) ਸਬਰਪਾ, (੭) ਸਮੁਦਪਾ, (੮) ਸਰਵਤਕ੍ਰਖਪਾ, (੯) ਸਰਹਪਾ (ਇਹ ਸਾਰਿਆ ਦਾ ਸ਼ਰੋਮਣੀ ਸੀ), (੧੦) ਸਲਿਪਾ, (੧੧) ਸਾਗਰਪਾ, (੧੨) ਸ਼ਾਤਿਪਾ, (੧੩) ਕੰਕਣਪਾ, (੧੪) ਕੰਕਾਲੀਪਾ, (੧੫) ਕੰਤਾਲੀਪਾ, (੧੬) ਕੰਣ੍ਹਪਾ, (੧੭) ਕਨਖਲਾਪਾ, (੧੮) ਕਪਾਲਪਾ, (੧੯) ਕਮਰਿਪਾ, (੨੦) ਕਰੂਣਰਿਪਾ, (੨੧) ਕਰ੍ਹਮਾਰਪਾ, (੨੨) ਕਲਰਲਪਾ, (੨੩) ਕਾਲਪਾ, (੨੪) ਕਿਲਪਾ, (੨੫) ਕੁਕੁਰਿਪਾ (੨੬) ਕੁਚਿਪਾ, (੨੭) ਕੁਠਾਲਿਕਪਾ, (੨੮) ਕੁਮਰਿਪਾ, (੨੯) ਕੋਕਾਲਿਪਾ, (੩੦) ਖੜ੍ਹਗਪਾ, (੩੧) ਗੁੰਡਰਿਪਾ, (੩੨) ਗੋਰਕ੍ਰਖਪਾ, (੩੩) ਘੰਟਾਪਾ, (੩੪) ਘਰ੍ਹਵਰਿਪਾ, (੩੫) ਚਮ੍ਰਪਕਪਾ, (੩੬) ਚਮਾਰਿਪਾ, ੩੭) ਗਰ੍ਹਪਟੀਆ, (੩੮) ਚਵਰਿਪਾ, (੩੯) ਚੇਲੁਕਪਾ, (੪੦) ਚੋਰੰਗਿਪਾ, (੪੧) ਯਤ੍ਰਪਾ, (੪੨) ਜਯਾਨੰਤ, (੪੩) ਜਾਲੰਧਰਪਾ, (੪੪) ਜੋਗੀਪਾ (੪੫) ਡੇਂਗਿਪਾ, (੪੬) ਡੋਮ੍ਹਬਿਪਾ, (੪੭) ਤੰਤਿਪਾ, (੪੮) ਤੰਧੇਪਾ, (੪੯) ਤਿਲਪਾ, (੫੦) ਥਗਨਪਾ, (੫੧) ਦਾਰਿਕਪਾ, (੫੨) ਦੇਖੁੰਧਿਪਾ, (੫੩) ਧਉਲਿਪਾ, (੫੪) ਧਰ੍ਹਮਪਾ, (੫੫) ਧੋਕਰਿਪਾ, (੫੬) ਧੋਮ੍ਰਭਿਪਾ, (੫੭) ਨਲਿਨਪਾ, (੫੮) ਨਾਗਬੋਧਿਪਾ, (੫੯) ਨਾਗਾਰੁਜਨ, (੬੦) ਨਾਰੋਪਾ, (੬੧) ਨਿਰ੍ਹਗੁਣਪਾ, (੬੨) ਪੰਕਜਪਾ, (੬੩) ਪਨਹਪਾ, (੬੪) ਪੁਤੁਲਿਪਾ, (੬੫) ਭਦ੍ਰਪਾ, (੬੬) ਭਦੇਪਾ, (੬੭) ਭਲਹਪਾ, (੬੮) ਭਲਿਪਾ, (੬੯) ਭਲਿਪਾ, (੭੦) ਭਿਖਨਪਾ, (੭੧) ਭੁਸੁਕੁਪਾ, (੭੨) ਮਹਿਪਾ, (੭੩) ਮਣਿਭਦ੍ਰਾ, (੭੪) ਮੀਨਪਾ, (੭੫) ਮੇਕੋਪਾ, (੭੬) ਮੇਖਲਾਪਾ, (੭੭) ਮੇਦਿਨੀਪਾ, (੭੮) ਰਾਹੁਲਪਾ, (੭੯) ਲਯਮੀਕਰਾ, (੮੦) ਲਲਾਪਾ, (੮੧) ਲੁਚਿਕਪਾ, (੮੨) ਲੁਇਪਾ, (੮੩) ਵਿਰੂਪਾ, (੮੪) ਵਣਾਪਾ।

ਨੋਟ :-ਇਹ ਸੂਚੀ ਕਿਤਾਬ ਮਹਲ ਇਲਾਹਬਾਦ ਵਲੋਂ ਪ੍ਰਕਾਸ਼ਤ (੧੯੩੫) ਵਿਚ ਚਿੱਤਰਾਂ ਸਮੇਤ ਪ੍ਰਕਾਸ਼ਤ ਹੋਈ ਸੀ।

ਚਉਰਾਸੀਹ ਸਿਧਾਂ ਦੇ ਨਾਵਾਂ ਦੀ ਸੂਚੀ ਇਕ ਹੋਰ ਭੀ ਹੈ ਜੋ ਗੋਰਖਨਾਥ ਦੇ ਨਾਥ ਪੰਥ ਦੀ ਸੂਚੀ ਹੈ। ਇਸ ਸੰਪਰਦਾ ਵਿਚ ਭੀ ਚਉਰਾਸੀਹ ਸਿਧ ਹੋਏ ਹਨ। ਜਿਨਾਂ ਦੀ ਸੂਚੀ ਪੰਡਿਤ ਤਾਰਾ ਸਿੰਘ ਜੀ ਨੇ ਗ੍ਰੰਥ **ਗੁਰੂ ਗਿਰਾਰਥ ਕੋਸ਼** ਵਿਚ ਦਿੱਤੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਭੀ ਆਪਣੀ ਸੂਚੀ "ਗੁਰੂ ਸਬਦ ਰਤਨਾਕਾਰ" **ਮਹਾਨ ਕੋਸ਼** ਵਿਚ ਦਿੱਤੀ ਹੈ।

ਗੋਰਖ ਨਾਥੀ ਸਿਧਾਂ ਦੀ ਰਹਤ ਮਰਯਾਦਾ ਹੇਠਾਂ ਲਿਖੇ ਅਨੁਸਾਰ ਹੈ :

੧-ਸ਼ਿਵ ਦੀ ਉਪਾਸ਼ਨਾ। ੨-ਹਠ ਯੋਗ ਮਾਰਗ ਤੇ ਚਲਣਾ। ੩-ਪੰਜ ਦੂਤਾਂ ਤੋਂ ਸੰਕੋਚ ਕਰਨਾ। ੪-ਕੰਨਾਂ ਵਿਚ ਮੁੰਦ੍ਰਾਂ। ੫-ਗਲੇ ਵਿਚ ਸੇਲੀ। ੬-ਰੁਦ ਰਾਖ। ੭-ਨਾਦੀ। ੮-ਖਪਰ ਰਖਣਾ।

ਗੋਰਖ ਮਤ ਗ੍ਰੰਥ : **ਗੋਰਖ ਸਤਕ, ਗੋਰਖ ਸਹਸਰ, ਗੋਰਖ ਗੀਤਾ, ਗੋਰਖ ਕਡਪ, ਗੋਰਖ ਪੱਧਤਿ** ਭੇਖ ਸਨ। ਇਹ ਨਾਥ ਪੰਥੀਆਂ ਦੇ ਸ਼੍ਰੋਮਣੀ ਗ੍ਰੰਥ ਹਨ। ਆਰੰਭਕ ਕਾਲ ਵਿਚ ਗੋਰਖ ਮਤ ਦੇ ਬਾਰ੍ਹਾਂ ਭੇਖ ਸਨ। ਪ੍ਰੰਤੂ ਅਜ ਕਲ ਬਹੁਤ ਜ਼ਿਆਦਾ ਹਨ। ਹੋਰ ਜਾਣਕਾਰੀ ਲਈ ਦੇਖੋ :- **Gorakh and the Kanpata Yogis,** By George Weston Calcutta 1938.

ਗੁਰਬਾਣੀ ਦੁਆਰਾ ਬੋਧੀ ਅਤੇ ਨਾਥੀ ਦੋਹਾਂ ਪਰਥਾਇ ਸੰਕੇਤ ਪ੍ਰਾਪਤ ਹੁੰਦੇ ਹਨ। ਨਿਮਨਲਿਖਤ ਸੂਚੀ ਸੁਹਿਰਦ ਪਾਠਕਾਂ ਦੀ ਜਾਣਕਾਰੀ ਲਈ ਦੇ ਰਹੇ ਹਾਂ:

(ੳ) ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ॥
ਗੁਰ ਪ੍ਰਸਾਦਿ ਕੋ ਵਿਰਲਾ ਪਾਵੈ ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ॥੧॥

*(ਧਨਾਸਰੀ ਮ:੪, ੬੬੯-੧੦)*

(ਅ) ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥੨॥

*(ਮਾਝ ਮ:੫, ੯੮-੩)*

(ੲ) ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥੬॥

*(ਸੋਰਠਿ ਮ:੫, ੬੪੨-੪)*

(ਸ) ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ॥
ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ॥੨॥

*(ਮਾਰੂ ਮ:੫, ੯੯੮-੧੯)*

(ਹ) ਪੰਖੀ ਮ੍ਰਿਗ ਮਾਇਆ ਮਹਿ ਰਾਤੇ॥ ਸਾਕਰ ਮਾਖੀ ਅਧਿਕ ਸੰਤਾਪੇ॥
ਤੁਰੇ ਉਸਟ ਮਾਇਆ ਮਹਿ ਭੇਲਾ॥ ਸਿਧ ਚਉਰਾਸੀਹ ਮਾਇਆ ਮਹਿ ਖੇਲਾ॥

*(ਭੈਰਉ ਕਬੀਰ, ੧੧੬੦-੧੩)*

(ਕ) ਕਬੀਰ ਧਰਤੀ ਅਰੁ ਆਕਾਸੁ ਮਹਿ ਦੁਇ ਤੂੰ ਬਰੀ ਅਬਧ॥
ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ॥੨੦੨॥

*(ਸਲੋਕ ਕਬੀਰ, ੧੩੭੫-੮)*

(ਖ) ਸਿਮਰਹਿ ਸੋਈ ਨਾਮੁ ਜਖੵ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ॥

... ... ...

ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ॥੨॥

ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ॥

ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ॥੩॥

*(ਸਵਈਏ ਮ:੩, ਕੇ, ੧੩੯੩-੭)*

(ਗ) ਭੈ ਵਿਚਿ ਸਿਧ ਬੁਧ ਸੁਰ ਨਾਥ॥ ਭੈ ਵਿਚਿ ਆਡਾਣੇ ਆਕਾਸ॥

*(ਆਸਾ ਵਾਰ ਮ:੧, ੪੬੪-੧੫)*

(ਘ) ਕੇਤੇ ਸਿਧ ਬੁਧ ਨਾਥ ਕੇਤੇ ਦੇਵੀ ਵੇਸ॥

*(ਜਪੁ, ੭-੧੭)*

(ਙ) ਜਾ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ॥

*(ਮਲਾਰ ਨਾਮਦੇਉ, ੧੨੯੨-੧੨)*

## ਚਉਰਾਸੀਹ ਨਰਕ (੧੦੩੬)

ਹੋਰ ਜਾਣਕਾਰੀ ਵਾਸਤੇ "ਨਰਕ ਅਤੇ ਸੁਰਗ" ਦੇਖੋ।

(ੳ) ਚਉਰਾਸੀਹ ਨਰਕ ਸਾਕਤੁ ਭੋਗਾਈਐ॥ ਜੈਸਾ ਕੀਚੈ ਤੈਸੋ ਪਾਈਐ॥

ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ॥੯॥

ਖੰਡੇ ਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥

ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥੧੦॥

*(ਮਾਰੂ ਮ:੧, ੧੦੨੮-੬)*

(ਅ) ਹਰਿ ਕਾ ਜਾਪੁ ਜਪਹੁ ਜਪੁ ਜਪਨੇ॥ ਜੀਤਿ ਆਵਹੁ ਵਸਹੁ ਘਰਿ ਅਪਨੇ॥

ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ॥੧੦॥

*(ਮਾਰੂ ਮ:੫, ਸੋਹਲੇ, ੧੦੭੨-੩)*

## ਚਉਰਾਸੀਹ ਲਖ ਜੀਵ (੧੦੩੭)

(ੳ) ਆਪਿ ਉਪਾਏ ਧੰਧੈ ਲਾਏ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ॥

ਨਾਨਕ ਨਾਮੁ ਧਿਆਇ ਸਚਿ ਰਾਤੇ ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ॥੮॥

*(ਮਾਝ ਮ:੩, ੧੧੨-੭)*

(ਅ) ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ॥ ਬਿਨੁ ਗੁਰ ਬੂਝੇ ਜਮ ਕੀ ਫਾਸੀ॥

ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ॥ ਗੁਰਮੁਖਿ ਛੂਟੈ ਨਾਮੁ ਸਮ੍ਹਾਲਿ॥੩॥

*(ਪ੍ਰਭਾਤੀ ਮ:੧, ੧੩੪੪-੧੪)*

(ੲ) ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ॥

ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ॥

ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ॥
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥੩॥

(ਸਿਰੀ ਮ:੩, ੨੭-੬)

(ਸ) ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ॥
ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ॥
ਬਿਨੁ ਸਬਦੈ ਪਿਰੁ ਨਾ ਪਾਈਐ ਬਿਰਥਾ ਜਨਮੁ ਗਵਾਇ॥੨॥

(ਸਿਰੀ ਮ:੩, ੩੧-੧੮)

(ਹ) ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ॥
ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ॥

(ਸਿਰੀ ਮ:੩, ੩੮-੧੬)

(ਕ) ਲਖ ਚਉਰਾਸੀਹ ਭ੍ਰਮਤਿਆ ਦੁਲਭੁ ਜਨਮੁ ਪਾਇਓਇ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥੪॥

(ਸਿਰੀ ਮ:੫, ੫੦-੧੪)

(ਖ) ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ॥
ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ॥੪॥

(ਸਿਰੀ ਮ:੩, ੬੯-੫)

(ਗ) ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ॥
ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ॥
ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ॥੭॥

(ਸਿਰੀ ਮ:੫, ੭੦-੨)

(ਘ) ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥
ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ॥

(ਸਿਰੀ ਵਾਰ ਮ:੩, ੮੮-੯)

(ਙ) ਲਖ ਚਉਰਾਸੀਹ ਜੀਅ ਉਪਾਏ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ॥
ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ॥੬॥

(ਮਾਝ ਮ:੩, ੧੧੧-੧)

(ਚ) ਕਈ ਜਨਮ ਸੈਲ ਗਿਰਿ ਕਰਿਆ॥ ਕਈ ਜਨਮ ਗਰਭ ਹਿਰਿ ਖਰਿਆ॥
ਕਈ ਜਨਮ ਸਾਖ ਕਰਿ ਉਪਾਇਆ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥

(ਗਉੜੀ ਗੁਆਰੇਰੀ ਮ:੫, ੧੭੬-੧੨)

(ਛ) ਲਖ ਚਉਰਾਸੀਹ ਜੋਨਿ ਫਿਰਹਿ॥ ਗੋਬਿੰਦ ਲੋਕ ਨਹੀ ਜਨਮਿ ਮਰਹਿ॥੩॥

(ਗਉੜੀ ਮ:੫, ੨੧੧-੧੦)

(ਜ) ਲਖ ਚਉਰਾਸੀਹ ਜੋਨਿ ਭ੍ਰਮਿ ਆਇਓ॥ ਅਬ ਕੇ ਛੁਟਕੇ ਠਉਰ ਨ ਠਾਇਓ॥੩॥

*(ਗਉੜੀ ਕਬੀਰ, ੩੩੭-੮)*

(ਝ) ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ॥
ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ॥੧॥

*(ਗਉੜੀ ਕਬੀਰ, ੩੩੮-੧੭)*

(ਞ) ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ॥
ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ॥੧੧॥

*(ਆਸਾ ਮ:੧, ਪਟੀ, ੪੩੩-੨)*

(ਟ) ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ॥
ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰ ਪਇਆ॥

*(ਆਸਾ ਮ:੧, ਪਟੀ, ੪੩੪-੧)*

(ਠ) ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥੩॥

*(ਗੂਜਰੀ ਤ੍ਰਿਲੋਚਨ, ੫੨੬-੩)*

(ਡ) ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ॥
ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ॥੨॥

*(ਮਾਰੂ ਮ:੫, ੯੯੮-੧੯)*

(ਢ) ਲਖ ਚਉਰਾਸੀਹ ਭ੍ਰਮਤੇ ਦੁਲਭ ਜਨਮੁ ਅਬ ਪਾਇਓ॥੧॥

*(ਮਾਰੂ ਮ:੫, ੧੦੧੭-੧)*

(ਣ) ਲਖ ਚਉਰਾਸੀਹ ਜੀਅ ਉਪਾਏ॥ ਗਿਆਨੀ ਧਿਆਨੀ ਆਖਿ ਸੁਣਾਏ॥
ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ॥੨॥

*(ਮਾਰੂ ਮ:੩, ੧੦੪੪-੧੯)*

(ਤ) ਲਖ ਚਉਰਾਸੀਹ ਆਪਿ ਉਪਾਏ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ॥
ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ॥੧੧॥

*(ਮਾਰੂ ਮ:੩, ੧੦੬੧-੭)*

(ਥ) ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥੨॥

*(ਮਾਰੂ ਮ:੫, ੧੦੭੫-੧੪)*

(ਦ) ਲਖ ਚਉਰਾਸੀਹ ਜੰਤ ਉਪਾਏ॥ ਮੇਰੇ ਠਾਕੁਰ ਭਾਣੇ ਸਿਰਜਿ ਸਮਾਏ॥੩॥

*(ਬਸੰਤ ਮ:੧, ੧੧੯੦-੫)*

(ਧ) ਗੁਣ ਗਾਵੈ ਨਿਤ ਨਿਤ ਨਿਤ ਨਵੇ॥ ਲਖ ਚਉਰਾਸੀਹ ਜੋਨਿ ਨ ਭਵੇ॥
ਈਹਾਂ ਊਹਾਂ ਚਰਣ ਪੂਜਾਰੇ॥ ਮੁਖੁ ਊਜਲੁ ਸਾਚੇ ਦਰਬਾਰੇ॥੩॥

*(ਪ੍ਰਭਾਤੀ ਮ:੫, ੧੩੪੦-੧੪)*

## ਚਉਰਾਸੀਹ ਲਖ ਮੇਦਨੀ (੧੦੩੮)

(ੳ) ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ॥
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ॥੧੭॥

*(ਮਾਰੂ ਵਾਰ ਮ:੫, ੧੧੦-੧੧)*

(ਅ) ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ॥
ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੬-੩)*

(ੲ) ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ॥

*(ਮਲਾਰ ਵਾਰ ਮ:੧, ੧੨੮੩-੧੫)*

(ਸ) ਲਖ ਚਉਰਾਸੀਹ ਮੇਦਨੀ ਤਿਸਨਾ ਜਲਤੀ ਕਰੇ ਪੁਕਾਰ॥
ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ॥

*(ਸਲੋਕ ਮ:੩, ੧੪੧੬-੪)*

## ਚਕਵੀ ਦਾ ਪਿਆਰ (੧੦੩੯)

(ੳ) ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ॥
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ॥੫॥

*(ਸਿਰੀ ਮ:੧, ੬੦-੭)*

(ਅ) ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ॥ ਮਿਲੈ ਪਿਆਰੇ ਸਭ ਦੁਖ ਤਿਆਗੈ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ॥੨॥

*(ਗਉੜੀ ਮ:੪, ੧੬੪-੧੭)*

(ੲ) ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ॥

*(ਆਸਾ ਮ:੫, ਛੰਤ, ੪੫੫-੪)*

(ਸ) ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ॥
ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ॥੧॥

*(ਜੈਤਸਰੀ ਮ:੫, ੭੦੨-੩)*

(ਹ) ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੩॥

*(ਧਨਾਸਰੀ ਨਾਮਦੇਵ, ੬੯੩-੧੩)*

(ਕ) ਜਿਉ ਚਕਵੀ ਸੂਰਜ ਆਸ॥ ਨਾਨਕ ਚਰਨ ਪਿਆਸ॥੬॥

*(ਬਿਲਾਵਲੁ ਮ:੫, ੮੩੮-੯)*

(ਖ) ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ ਚਰੈ॥
ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ ਮਛੁਲੀ ਨੀਰੁ ਨ ਵੀਸਰੈ॥੪॥

*(ਬਿਲਾਵਲੁ ਮ:੫, ਛੰਤ, ੮੪੭-੧੩)*

(ਗ) ਜਿਉ ਚਕਵੀ ਸੂਰਜ ਕੀ ਆਸ॥ ਜਿਉ ਚਾਤ੍ਰਿਕ ਬੂੰਦ ਕੀ ਪਿਆਸ॥
ਜਿਉ ਕੁਰੰਕ ਨਾਦ ਕਰਨ ਸਮਾਨੇ॥ ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ॥੬॥

*(ਰਾਮਕਲੀ ਮ:੫, ੯੧੪-੧੮)*

(ਘ) ਚਕਵੀ ਨੈਨ ਨੀਦ ਨਹਿ ਚਾਹੈ ਬਿਨੁ ਪਿਰ ਨੀਦ ਨ ਪਾਈ॥
ਸੂਰੁ ਚਰ੍ਹੈ ਪ੍ਰਿਉ ਨੈਨੀ ਨਿਵਿ ਨਿਵਿ ਲਾਗੈ ਪਾਂਈ॥੧॥

*(ਮਲਾਰ ਮ:੧, ੧੨੭੩-੫)*

(ਙ) ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ॥

*(ਕੇਦਾਰਾ ਮ:੫, ਛੰਤ, ੧੧੨੨-੧੦)*

(ਚ) ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ॥
ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ॥੫॥

*(ਕਲਿਆਨ ਮ:੪, ੧੩੨੬-੩)*

## ਚੱਕਰ (੧੦੪੦)

ਸ਼ਰੀਰ ਉਤੇ ਚੰਦਨ ਦੁਆਰਾ ਵਿਸ਼ਨੂੰ ਦਾ ਧਾਰਮਿਕ ਚਿੰਨ ਬਨਾਉਣਾ ਭਾਵ ਅਪਣੇ ਆਪ ਨੂੰ ਧਾਰਮਿਕ ਪੁਰਸ਼ ਹੋਣ ਦਾ ਦਾਅਵਾ ਕਰਨਾ।

(ੳ) ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ॥

*(ਰਾਮਕਲੀ ਵਾਰ ਮ:੫, ੯੬੦-੫)*

(ਅ) ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ॥
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ॥
ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ॥
ਸਾਧਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ॥੨॥

*(ਸਾਰਗ ਮ:੫, ੧੨੧੬-੪)*

(ੲ) ਪੂੰਚ ਮਜਮੀ ਜੋ ਪੰਚਨ ਰਾਖੈ॥ ਮਿਥਿਆ ਰਸਨਾ ਨਿਤ ਉਠਿ ਭਾਖੈ॥
ਚਕ੍ਰ ਬਣਾਇ ਕਰੈ ਪਾਖੰਡ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ॥੧॥
ਹਰਿ ਕੇ ਨਾਮਿ ਬਿਨਾ ਸਭ ਝੂਠੁ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ॥੧॥ਰਹਾਉ॥

*(ਭੈਰਉ ਮ:੫, ੧੧੫੧-੧੧)*

(ਸ) ਜਉ ਗੁਰਦੇਉ ਤ ਅਠਸਠਿ ਨਾਇਆ॥ ਜਉ ਗੁਰਦੇਉ ਤਨਿ ਚਕ੍ਰ ਲਗਾਇਆ॥
ਜਉ ਗੁਰਦੇਉ ਤ ਦੁਆਦਸ ਸੇਵਾ॥ ਜਉ ਗੁਰਦੇਉ ਸਭੈ ਬਿਖੁ ਮੇਵਾ॥੭॥

*(ਭੈਰਉ ਨਾਮਦੇਉ, ੧੧੬੭-੨)*

(ਹ) ਬਰਤ ਨੇਮ ਤੀਰਥ ਸਹਿਤ ਗੰਗਾ॥ ਜਲੁ ਹੇਵਤ ਭੂਖ ਅਰੁ ਨੰਗਾ॥
ਪੂਜਾਚਾਰ ਕਰਤ ਮੇਲੰਗਾ॥ ਚਕ੍ਰ ਕਰਮ ਤਿਲਕ ਖਾਟੰਗਾ॥
ਦਰਸਨੁ ਭੇਟੇ ਬਿਨੁ ਸਤਸੰਗਾ॥੧॥

*(ਕਾਨੜਾ ਮ:੫, ੧੩੦੫-੫)*

(ਕ) ਮਨ ਮਹਿ ਕ੍ਰੋਧੁ ਮਹਾ ਅਹੰਕਾਰਾ॥ ਪੂਜਾ ਕਰਹਿ ਬਹੁਤੁ ਬਿਸਥਾਰਾ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ॥ ਅੰਤਰ ਕੀ ਮਲੁ ਕਬ ਹੀ ਨ ਜਾਏ॥੧॥

*(ਪ੍ਰਭਾਤੀ ਮ:੫, ੧੩੪੮-੧)*

(ਖ) ਸਿਲ ਪੂਜਸਿ ਚਕ੍ਰ ਗਣੇਸੰ॥ ਨਿਸਿ ਜਾਗਸਿ ਭਗਤਿ ਪ੍ਰਵੇਸੰ॥
ਪਗ ਨਾਚਸਿ ਚਿਤੁ ਅਕਰਮੰ॥ ਏ ਲੰਪਟ ਨਾਚ ਅਧਰਮੰ॥੩॥

*(ਪ੍ਰਭਾਤੀ ਬੇਣੀ, ੧੩੫੧-੧੬)*

(ਗ) ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ॥
ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥
ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਟਹਿ ਕਰਿ ਥਟੂਆ॥੨॥

*(ਸਵਈਏ ਮ:੫, ੧੩੮੯-੬)*

## ਚਕ੍ਰ ਧਰ/ਚਕ੍ਰ ਪਾਣਿ (੧੦੪੧)

ਜੋ ਚਕ੍ਰ ਧਾਰਣ ਕਰਦਾ ਹੈ। ਹਿੰਦੂ ਮਤ ਵਿਚ ਵਿਸ਼ਨੂੰ ਜੀ ਪਰਥਾਇ ਚਕ੍ਰਧਰ ਦਾ ਖਿਤਾਬ ਦਿੱਤਾ ਗਿਆ ਹੈ। ਪ੍ਰੰਤੂ ਗੁਰਮਤਿ ਵਿਚ ਕੇਵਲ ਵਾਹਿਗੁਰੂ ਜੀ ਵਾਸਤੇ ਹੀ ਇਹ ਸ਼ਬਦ ਦਰਕਾਰ ਹੈ। ਚਕ੍ਰਪਾਣਿ :- ਜੋ ਆਪਣੇ ਹੱਥ ਵਿਚ ਚਕ੍ਰ ਰਖਦਾ ਹੈ। ਹਿੰਦੂ ਮਤ ਦੁਆਰਾ ਇਹ ਸ਼ਬਦ ਭੀ ਵਿਸ਼ਨੂੰ ਜੀ ਵਾਸਤੇ ਹੀ ਵਰਤਿਆ ਗਿਆ ਹੈ। ਮਗਰ ਗੁਰਮਤਿ ਵਿਚ ਇਸ ਸ਼ਬਦ ਦੀ ਵਰਤੋਂ ਕੇਵਲ ਵਾਹਿਗੁਰੂ ਵਾਸਤੇ ਕੀਤੀ ਗਈ ਹੈ।

(ੳ) ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥

*(ਸਵਈਏ ਮ:੪, ਕੇ ੧੪੦੨-੧੭)*

(ਅ) ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ॥੩॥

*(ਗੂਜਰੀ ਜੈ ਦੇਵ, ੫੨੬-੧੬)*

(ੲ) ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ॥
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ॥੪॥

*(ਮਾਰੂ ਮ:੫, ੧੦੮੨-੯)*

(ਸ) ਛਠਿ ਖਟੁ ਚਕ੍ਰ ਛਹੂੰ ਦਿਸ ਧਾਇ॥ ਬਿਨੁ ਪਰਚੈ ਨਹੀ ਥਿਰਾ ਰਹਾਇ॥
ਦੁਬਿਧਾ ਮੇਟਿ ਖਿਮਾ ਗਹਿ ਰਹਹੁ॥ ਕਰਮ ਧਰਮ ਕੀ ਸੂਲ ਨ ਸਹਹੁ॥੭॥

*(ਗਉੜੀ ਥਿਤੀ ਕਬੀਰ, ੩੪੩-੧੫)*

(ਹ) ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਗ ਉਧਾਰੀਅਲੇ॥
ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ॥੧॥

*(ਮਾਲੀ ਗਉੜਾ ਨਾਮਦੇਵ, ੯੮੮-੧੪)*

(ਕ) ਸਾਚੇ ਸਾਹਿਬ ਸਿਰਜਣਹਾਰੇ॥ ਜਿਨਿ ਧਰ ਚਕ੍ਰ ਧਰੇ ਵੀਚਾਰੇ॥
ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ॥੧॥

*(ਮਾਰੂ ਮ:੧, ੧੦੩੨-੮)*

## ਚਜ ਆਚਾਰ (੧੦੪੨)

ਸ਼ਊਰ, ਸਾਲੀਕਾ, ਜੀਵਨ ਦਾ ਸੁਚੱਜਾ ਢੰਗ, ਅਤੇ ਉੱਚਾ ਅਖਲਾਕ, ਜੀਵਨ ਜਾਂਚ, ਗੁਣਕਾਰੀ ਹੋਣਾ, ਜੀਵਨ ਵਿਚ ਅਕਲਮੰਦਾਂ ਵਾਲੀ ਹੁਨਰਮੰਦੀ ਦਾ ਹੋਣਾ, ਰਸਮ ਰੀਤ ਦਾ ਸਲੀਕਾ ਹੋਣਾ। ਆਤਮਿਕ ਜੀਵਨ ਦੀ ਸਮਝ ਹੋਣੀ।

(ੳ) ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ॥ ਨਹ ਦੇਖਿਓ ਰੂਪ ਰੰਗ ਸੀਗਾਰੋ॥
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ॥ ਬਾਹ ਪਕਰਿ ਪ੍ਰਿਅ ਸੇਜੈ ਆਨੀ॥੧॥

*(ਆਸਾ ਮ:੫, ੩੭੨-੭)*

(ਅ) ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥
ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ॥੩॥
ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ॥੪॥

*(ਸਲੋਕ ਮ:੩, ੧੪੧੩-੩)*

(ੲ) ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ॥
ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ॥
ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ॥੩॥

*(ਸਿਰੀ ਮ:੧, ੧੯-੭)*

(ਸ) ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥੩॥

*(ਸਿਰੀ ਮ:੫, ੫੦-੧੮)*

(ਹ) ਪਾਂਡੇ ਐਸਾ ਬ੍ਰਹਮ ਬੀਚਾਰੁ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥ਰਹਾਉ॥

*(ਆਸਾ ਮ:੧, ੩੫੫-੩)*

(ਕ) ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥੪॥

*(ਆਸਾ ਮ:੫, ੪੦੦-੧੭)*

(ਖ) ਗੁਰਮੁਖਿ ਨਾਦ ਬੇਦ ਬੀਚਾਰੁ॥ ਗੁਰਮੁਖਿ ਮਜਨੁ ਚਜੁ ਅਚਾਰੁ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੨-੧੪)*

### ਚਟਸਾਲ (੧੦੪੩)

ਸਕੂਲ, ਪਾਠਸ਼ਾਲਾ, ਵਿਦਿਆਲਾ, ਮਦਰੱਸਾ, ਜਿਥੇ ਕੋਈ ਇਲਮ ਸਿੱਖਿਆ ਜਾਵੇ।

(ੳ) ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥
ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ॥੮॥

*(ਕਾਨੜਾ ਵਾਰ ਮ:੪, ੧੩੧੬-੭)*

### ਚੱਟੀ ਭਰਨਾ (੧੦੪੪)

ਨੁਕਸਾਨ ਭਰਨਾ, ਹਰਜਾਨਾ ਭਰਨਾ, ਡੰਨ ਭਰਨਾ, ਸਜ਼ਾ ਭੁਗਤਨਾ, ਕਿਸੇ ਵਾਪਾਰ ਵਿਚ ਘਾਟਾ ਪੈ ਜਾਣਾ, ਕਿਸੇ ਹੋਰ ਦਾ ਹੋਇਆ ਨੁਕਸਾਨ ਕਿਸੇ ਹੋਰ ਨੂੰ ਭਰਨਾ ਪੈ ਜਾਵੇ।

(ੳ) ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ॥੩॥

*(ਸੂਹੀ ਵਾਰ ਮ:੨, ੭੮੭-੧੭)*

### ਚਤਰ ਅਤੇ ਚਤੁਰਾਈ (੧੦੪੫)

ਹੁਸ਼ਿਆਰ ਹੋਣਾ, ਚਾਲਾਕੀ, ਉਸਤਾਦੀ ਕਰਨੀ, ਬਹੁਤੀ ਸਿਆਣਪ ਕਰਨੀ, ਆਪਣੀ ਅਕਲ ਦਾ ਲੋੜ ਤੋਂ ਵੱਧ ਪ੍ਰਗਟਾਵਾ ਕਰਨਾ, ਆਪਣੀ ਸਮਝਦਾਰੀ ਦਾ ਇਜ਼ਹਾਰ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸਿਆਣਪ/ਚਤੁਰਾਈ", "ਉਕਤਿ ਸਿਆਨਪ"।

(ੳ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੮)*

(ਅ) ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ॥

*(ਗਉੜੀ ਬਾਵਨ ਅਖਰੀ ਮ:੫, ੨੫੪-੪)*

(ੲ) ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ॥
ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ॥੪॥

*(ਗਉੜੀ ਥਿਤੀ ਮ:੫, ੨੯੭-੮)*

(ਸ) ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ॥੨॥
ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥੩॥
ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ॥੪॥

*(ਦੇਵਗੰਧਾਰੀ ਮ:੫, ੫੩੪-੧੩)*

(ਹ) ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥੧॥

*(ਸੋਰਠਿ ਮ:੫, ੬੧੩-੧੦)*

(ਕ) ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥
ਅੰਧਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥੧॥

*(ਬਿਲਾਵਲੁ ਮ:੫, ੮੦੯-੧੭)*

(ਖ) ਜਾ ਕੈ ਸਿਮਰਨਿ ਮਿਟਹਿ ਧੰਧ॥ ਜਾ ਕੈ ਸਿਮਰਨਿ ਛੂਟਹਿ ਬੰਧ॥
ਜਾ ਕੈ ਸਿਮਰਨਿ ਮੂਰਖ ਚਤੁਰ॥ ਜਾ ਕੈ ਸਿਮਰਨਿ ਕੁਲਹ ਉਧਰ॥੧॥

*(ਮਾਲੀ ਗਉੜਾ ਮ:੫, ੯੮੬-੧੪)*

(ਗ) ਨਿਮਾਣੇ ਕਉ ਪ੍ਰਭ ਦੇਤੋ ਮਾਨੁ॥ ਮੂੜ ਮੁਗਧੁ ਹੋਇ ਚਤੁਰ ਸੁਗਿਆਨੁ॥
ਸਗਲ ਭਇਆਨ ਕਾ ਭਉ ਨਸੈ॥ ਜਨ ਅਪਨੇ ਕੈ ਹਰਿ ਮਨਿ ਬਸੈ॥੩॥

*(ਭੈਰਉ ਮ:੫, ੧੧੪੬-੫)*

(ਘ) ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ ਤਿਸ ਸਿਉ ਰੁਚ ਨਹੀ ਰਾਈ॥
ਮੋਹਨਿ ਸਿਉ ਬਾਵਰ ਮਨੁ ਮੋਹਿਓ ਝੂਠਿ ਠਗਉਰੀ ਪਾਈ॥੧॥

*(ਸਾਰਗ ਮ:੫, ੧੨੧੩-੩)*

(ਙ) ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥੧੧॥

*(ਸਲੋਕ ਮ:੯, ੧੪੨੭-੨)*

(ਚ) ਕਾਹੇ ਜੀਅ ਕਰਹਿ ਚਤੁਰਾਈ॥ ਲੇਵੈ ਦੇਵੈ ਢਿਲ ਨ ਪਾਈ॥੧॥ ਰਹਾਉ॥

*(ਸਿਰੀ ਮ:੧, ੨੫-੧)*

(ਛ) ਮਨਮੁਖ ਮੁਗਧ ਕਰਹਿ ਚਤੁਰਾਈ॥ ਨਾਤਾ ਧੋਤਾ ਥਾਇ ਨ ਪਾਈ॥
ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ॥੨॥

*(ਮਾਝ ਮ:੩, ੧੧੪-੮)*

(ਜ) ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ॥੪॥

*(ਗਉੜੀ ਗੁਆਰੇਰੀ ਮ:੪, ੧੬੬-੫)*

(ਝ) ਛਾਡਿ ਸਿਆਨਪ ਬਹੁ ਚਤੁਰਾਈ॥ ਗੁਰ ਪੂਰੇ ਕੀ ਟੇਕ ਟਿਕਾਈ॥੧॥

*(ਗਉੜੀ ਮ:੫, ੧੯੦-੮)*

(ਞ) ਚਤੁਰਾਈ ਨਹ ਚੀਨਿਆ ਜਾਇ॥ ਬਿਨੁ ਮਾਰੇ ਕਿਉ ਕੀਮਤਿ ਪਾਇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੧, ੨੨੧-੧੨)*

(ਟ) ਮਨਮੁਖਿ ਡੰਫੁ ਬਹੁਤੁ ਚਤੁਰਾਈ॥ ਜੋ ਕਿਛੁ ਕਮਾਵੈ ਸੁ ਥਾਇ ਨ ਪਾਈ॥
ਆਵੈ ਜਾਵੈ ਠਉਰ ਨ ਕਾਈ॥੫॥

*(ਗਉੜੀ ਮ:੩, ੨੩੦-੭)*

(ਠ) ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ॥ ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ॥
ਨਾਨਕ ਬਿਨੁ ਨਾਵੈ ਝੂਠੀ ਚਤੁਰਾਈ॥੮॥

*(ਗਉੜੀ ਮ:੩, ੨੩੦-੪)*

(ਡ) ਕਾਪੜ ਪਹਿਰਿ ਕਰੇ ਚਤੁਰਾਈ॥ ਮਾਇਆ ਮੋਹਿ ਅਤਿ ਭਰਮਿ ਭੁਲਾਈ॥

ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ॥੭॥

*(ਗਉੜੀ ਮ:੩, ੨੩੦-੧੫)*

(ਢ) ਛਾਡਿ ਸਿਆਨਪ ਬਹੁ ਚਤੁਰਾਈ॥ ਸੰਤਨ ਕੀ ਮਨ ਟੇਕ ਟਿਕਾਈ॥
ਛਾਰੁ ਕੀ ਪੁਤਰੀ ਪਰਮ ਗਤਿ ਪਾਈ॥ ਨਾਨਕ ਜਾ ਕਉ ਸੰਤ ਸਹਾਈ॥੨੩॥

*(ਗਉੜੀ ਬਾਵਨ ਅਖਰੀ ਮ:੫, ੨੫੫-੧)*

(ਣ) ਸਸਾ ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥
ਸਹਸ ਭਾਤਿ ਕਰਹਿ ਚਤੁਰਾਈ॥ ਸੰਗਿ ਤੁਹਾਰੈ ਏਕ ਨ ਜਾਈ॥

*(ਗਉੜੀ ਬਾਵਨ ਅਖਰੀ ਮ:੫, ੨੬੦-੧੩)*

(ਤ) ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰਭੁਜੁ ਪਾਈਐ॥ ਰਹਾਉ॥

*(ਗਉੜੀ ਕਬੀਰ, ੩੨੪-੧੩)*

(ਥ) ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥੩॥
ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ॥
ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ॥੪॥

*(ਆਸਾ ਮ:੫, ੩੯੬-੧੫)*

(ਦ) ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ॥
ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ॥੧॥ਰਹਾਉ॥

*(ਆਸਾ ਮ:੧, ੪੨੨-੯)*

(ਧ) ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥੧॥

*(ਦੇਵਗੰਧਾਰੀ ਮ:੪, ੫੨੮-੧)*

(ਨ) ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥੧॥

*(ਸੋਰਠ ਮ:੧, ੫੯੮-੪)*

(ਪ) ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ॥
ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ॥
ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ॥੬॥

*(ਸੋਰਠ ਮ:੧, ੬੩੫-੧)*

(ਫ) ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ॥
ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ॥੧॥

*(ਟੋਡੀ ਮ:੫, ੭੧੭-੬)*

(ਬ) ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥

*(ਤਿਲੰਗ ਮ:੧, ੭੨੨-੧੩)*

(ਭ) ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹ ਦਿਸਿ ਧਾਵੈ॥
ਹਉਮੈ ਬਿਆਪਿਆ ਸਬਦੁ ਨ ਚੀਨੈ੍ ਫਿਰਿ ਫਿਰਿ ਜੂਨੀ ਆਵੈ॥੩॥

*(ਸੂਹੀ ਮ:੪, ੭੩੨-੯)*

(ਮ) ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ॥੨੨॥

*(ਸੂਹੀ ਮ:੪, ੭੫੮-੫)*

(ਯ) ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ॥
ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ॥

*(ਸੂਹੀ ਛੰਤ ਮ:੫, ੭੭੯-੧੬)*

(ਰ) ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥੨॥

*(ਬਿਲਾਵਲ ਮ:੧, ੭੯੫-੫)*

(ਲ) ਹੋਵੈ ਸੋਈ ਭਲ ਮਾਨੁ॥ ਆਪਨਾ ਤਜਿ ਅਭਿਮਾਨੁ॥ ਦਿਨੁ ਰੈਨਿ ਸਦਾ ਗੁਨ ਗਾਉ॥
ਪੂਰਨ ਏਹੀ ਸੁਆਉ॥੧॥ ਆਨੰਦ ਕਰਿ ਸੰਤ ਹਰਿ ਜਪਿ॥
ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ॥੧॥ਰਹਾਉ॥

*(ਰਾਮਕਲੀ ਮ:੫, ੮੯੫-੯)*

(ਵ) ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥
ਕੁਰਬਾਨ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥
ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ॥੧੦॥

*(ਰਾਮਕਲੀ ਮ:੩, ਅਨੰਦੁ, ੯੧੮-੬)*

(ੜ) ਮਨਮੁਖੁ ਅੰਧੁ ਕਰੇ ਚਤੁਰਾਈ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ॥੫॥

*(ਮਾਰੂ ਮ:੩, ੧੦੬੪-੩)*

(ਓਓ) ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ॥
ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਬਿਨੁ ਤਾਂਈ॥੪॥

*(ਮਲਾਰ ਮ:੧, ੧੨੭੪-੧)*

(ਓਅ) ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ॥
ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ॥੨॥

*(ਕਲਿਆਣ ਮ:੫, ੧੩੨੩-੪)*

(ਓਇ) ਗੀਤ ਨਾਦ ਹਰਖ ਚਤੁਰਾਈ॥ ਰਹਸ ਰੰਗ ਫੁਰਮਾਇਸਿ ਕਾਈ॥

ਪੈਨ੍ਣੁ ਖਾਣਾ ਚੀਤਿ ਨ ਪਾਈ॥ ਸਾਚੁ ਸਹਜੁ ਸੁਖੁ ਨਾਮਿ ਵਸਾਈ॥੧॥

*(ਪ੍ਰਭਾਤੀ ਮ:੧, ੧੩੩੧-੯)*

(ੳਸ) ਝੂਠੀ ਦੁਰਮਤਿ ਕੀ ਚਤੁਰਾਈ॥ਬਿਨਸਤ ਬਾਰ ਨ ਲਾਗੈ ਕਾਈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੫-੧੧)*

## ਚਪਲ ਬੁਧ (੧੦੪੬)

ਚੁਸਤ, ਚੰਚਲ, ਛੋਹਲਾ, ਤਿੱਖਾ, ਤੇਜ਼, ਨਿਚਲਾ ਨਾ ਰਹਿਣ ਵਾਲਾ, ਜੋ ਬਹੁਤਾ ਬੋਲੇ।

(ੳ) ਪਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥

*(ਗਉੜੀ ਮ:੧, ੧੫੨-੨)*

(ਅ) ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਰ ਕੰਧੁ ਛੀਜੈ॥

*(ਮਾਰੂ ਮ:੧, ੯੯੧-੧੬)*

(ੲ) ਮਾਧਉ ਦਾਰੁਨ ਦੁਖੁ ਸਹਿਓ ਨ ਜਾਇ॥ ਮੇਰੋ ਚਪਲ ਬੁਧਿ ਸਿਉ ਕਹਾ ਬਸਾਇ॥੧॥ਰਹਾਉ॥

*(ਬਸੰਤੁ ਕਬੀਰ, ੧੧੯੪-੧੫)*

(ਸ) ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ॥
ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧ੍ਹੰ ਅਚੁਤ ਤਨਹ॥੧॥

*(ਸਲੋਕ ਮ.੫, ੧੩੫੩-੧੯)*

(ਹ) ਧਨ ਅੰਧੀ ਪਿਰੁ ਚਪਲੁ ਸਿਆਨਾ॥ ਪੰਚ ਤਤੁ ਕਾ ਰਚਨੁ ਰਚਾਨਾ॥
ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੈ॥੬॥

*(ਮਾਰੂ ਮ:੫, ਸੋਲਹੇ, ੧੦੭੩-੧)*

## ਚਮਤਕਾਰ (੧੦੪੭)

ਅਸਚਰਜ ਦੀ ਗੱਲ, ਹੈਰਾਨੀ, ਅਚੰਭਾ, ਕਰਾਮਾਤ, ਨਜ਼ਾਰਾ, ਪ੍ਰਕਾਸ਼, ਗਿਆਨ ਦਾ ਪ੍ਰਗਟਾਵਾ।

(ੳ) ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ॥
ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ॥੨॥

*(ਗਉੜੀ ਵਾਰ ਮ:੫, ੩੧੯-੧)*

(ਅ) ਚਮਤਕਾਰ ਪ੍ਰਗਾਸੁ ਦਹ ਦਿਸ ਏਕੁ ਤਹ ਦ੍ਰਿਸਟਾਇਆ॥
ਨਾਨਕ ਪਇਅੰਪੈ ਚਰਣ ਜੰਪੈ ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ॥੪॥

*(ਆਸਾ ਮ:੫, ਛੰਤ, ੪੫੭-੧)*

(ੲ) ਜਬ ਦੇਖਾ ਤਬ ਗਾਵਾ॥ ਤਉ ਜਨ ਧੀਰਜੁ ਪਾਵਾ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ॥੧॥ਰਹਾਉ॥
ਜਹ ਝਿਲਿ ਮਿਲਿ ਕਾਰੁ ਦਿਸੰਤਾ॥ ਤਹ ਅਨਹਦ ਸਬਦ ਬਜੰਤਾ॥
ਜੋਤੀ ਜੋਤਿ ਸਮਾਨੀ॥ ਮੈ ਗੁਰ ਪਰਸਾਦੀ ਜਾਨੀ॥੨॥
ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ॥
ਨੇਰੈ ਨਾਹੀ ਦੂਰਿ॥ ਨਿਜ ਆਤਮੈ ਰਹਿਆ ਭਰਪੂਰਿ॥੩॥

ਜਹ ਅਨਹਤ ਸੂਰ ਉਜ੍ਯ੍ਯਾਰਾ॥ ਤਹ ਦੀਪਕ ਜਲੈ ਛੰਛਾਰਾ॥
ਗੁਰ ਪਰਸਾਦੀ ਜਾਨਿਆ॥ ਜਨੁ ਨਾਮਾ ਸਹਜ ਸਮਾਨਿਆ॥੪॥

*(ਸੋਰਠ ਨਾਮਦੇਉ, ੬੫੬-੧੯)*

## ਚਮਿਆਰ (੧੦੪੮)

ਚਮੜੇ ਦਾ ਕਿੱਤਾ ਕਰਨ ਵਾਲਾ, ਜੁੱਤੀਆ ਬਣਾਉਣ ਵਾਲਾ, ਚਮੜਾ ਤਿਆਰ ਕਰਨ ਵਾਲਾ, ਚਮਾਰ।

(ੳ) ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥

*(ਗਉੜੀ ਰਵਿਦਾਸ, ੩੪੫-੯)*

(ਅ) ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥ ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ਰਹਾਉ॥

... ... ...

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੩, ੬)*

(ੲ) ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸਾ ਚਮਾਰਾ॥੩॥

*(ਆਸਾ ਰਵਿਦਾਸ, ੪੮੬-੧੭)*

(ਸ) ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥੫॥

*(ਸੋਰਠ ਰਵਿਦਾਸ, ੬੫੯-੬)*

(ਹ) ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥੨॥

*(ਸੂਹੀ ਮ:੪, ੭੩੩-੮)*

(ਕ) ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥੭॥

*ਬਿਲਾਵਲ ਮ:੪, ੮੩੫-੧੬)*

(ਖ) ਸਾਧਸੰਗਿ ਨਾਨਕੁ ਬੁਧਿ ਪਾਈ ਹਰਿ ਕੀਰਤਨੁ ਆਧਾਰੋ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚਮਿਆਰੋ॥੨॥

*(ਗੂਜਰੀ ਮ:੫, ੪੯੮-੭)*

(ਗ) ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ॥
ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰ ਉਧਰਿਓ ਪਰਿਓ ਸਰਨਾ॥੩॥

*(ਬਿਲਾਵਲ ਮ:੪, ੭੯੮-੩)*

(ਘ) ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥੧॥ਰਹਾਉ॥
ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥੧॥

ਲੋਗੁ ਗੰਠਿ ਗੰਠਿ ਖਰਾ ਬਿਗੂਚਾ॥ ਹਉ ਬਿਨੁ ਗਾਂਠੇ ਜਾਇ ਪਹੂਚਾ॥੨॥
ਰਵਿਦਾਸੁ ਜਪੈ ਰਾਮ ਨਾਮਾ॥ ਮੋਹਿ ਜਮ ਸਿਉ ਨਾਹੀ ਕਾਮਾ॥

*(ਸੋਰਠਿ ਰਵਿਦਾਸ, ੬੫੯-੮)*

## ਚਰਣ ਕਮਲ (੧੦੪੯)

ਵਾਹਿਗੁਰੂ ਜੀ ਦੇ ਪਵਿਤ੍ਰ ਪੈਰ। ਜਿਵੇਂ ਕਮਲ ਫੁਲ ਤਾਲਾਬ ਦੇ ਪਾਣੀ ਵਿਚ ਰਹਿੰਦਾ ਹੋਇਆ ਪਾਣੀ ਦੇ ਜਾਲੇ ਜਾਂ ਪਾਣੀ ਦੀ ਮੈਲ ਤੋਂ ਪਵਿੱਤਰ ਰਹਿੰਦਾ ਹੈ, ਇਸੇ ਪ੍ਰਕਾਰ ਵਾਹਿਗੁਰੂ ਦਾ ਨਾਮ ਭੀ ਸੰਸਾਰੀ ਤਾਲਾਬ ਵਿਚ ਰਹਿੰਦਾ ਹੋਇਆ ਤਿੰਨਾਂ ਗੁਣਾਂ ਦੀ ਮੈਲ ਤੋਂ ਕਮਲ ਫਲ ਵਾਂਗੂ ਨਿਰਲੇਪ ਅਤੇ ਪਾਕ ਪਵਿੱਤਰ ਰਹਿੰਦਾ ਹੈ। ਤਾਂ ਤੇ ਵਹਿਗੁਰੂ ਦਾ ਨਾਮ ਹੀ ਚਰਣ ਕਮਲ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਾਧੂ ਦੀ ਧੂੜੀ"।

(ੳ) ਚਰਣ ਠਾਕੁਰ ਕੇ ਰਿਦੈ ਸਮਾਣੇ॥ ਕਲਿ ਕਲੇਸ ਸਭ ਦੂਰਿ ਪਇਆਣੇ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ॥੧॥

*(ਮਾਂਝ ਮ:੫, ੧੦੫-੧੨)*

(ਅ) ਚਰਣ ਕਮਲ ਜਨ ਕਾ ਆਧਾਰੋ॥ ਆਠ ਪਹਰ ਰਾਮ ਨਾਮੁ ਵਾਪਾਰੋ॥
ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ॥੪॥

*(ਮਾਝ ਮ:੫, ੧੦੭-੫)*

(ੲ) ਚਰਨ ਕਮਲ ਭਗਤਾਂ ਮਨਿ ਵੁਠੇ॥ ਵਿਣੁ ਪਰਮੇਸਰ ਸਗਲੇ ਮੁਠੇ॥
ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ॥੩॥

*(ਮਾਂਝ ਮ:੫, ੧੦੯-੪)*

(ਸ) ਚਰਣ ਕਮਲ ਠਾਕੁਰ ਉਰਿ ਧਾਰਿ॥ ਦੁਲਭ ਦੇਹ ਨਾਨਕ ਬਿਸਤਾਰਿ॥੪॥

*(ਗਉੜੀ ਮ:੫, ੧੯੦-੩)*

(ਹ) ਚਰਨ ਕਵਲ ਰਿਦ ਅੰਤਰਿ ਧਾਰੇ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ॥੨॥
ਬੂਡਤ ਜਾਤ ਪੂਰੈ ਗੁਰਿ ਕਾਢੇ॥ ਜਨਮ ਜਨਮ ਕੇ ਟੂਟੇ ਗਾਢੇ॥੩॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ॥ ਜਿਸੁ ਭੇਟਤ ਗਤਿ ਭਈ ਹਮਾਰੀ॥੪॥

*(ਗਉੜੀ ਮ:੫, ੧੯੧-੨)*

(ਕ) ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ॥੨॥

*(ਗਉੜੀ ਪੂਰਬੀ ਮ:੫, ੨੧੦-੪)*

(ਖ) ਚਰਣ ਕਮਲ ਪ੍ਰਭ ਰਿਦੈ ਨਿਵਾਸੁ॥ ਸਗਲ ਦੂਖ ਕਾ ਹੋਇਆ ਨਾਸੁ॥੨॥

*(ਗਉੜੀ ਮ:੫, ੧੯੬-੧੯)*

(ਗ) ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ॥
ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ॥੧॥

*(ਸੋਰਠਿ ਮ:੫, ੬੧੨-੧੨)*

(ਘ) ਚਰਨ ਕਮਲ ਜਾ ਕਾ ਮਨੁ ਰਾਪੈ॥ ਸੋਗ ਅਗਨਿ ਤਿਸੁ ਜਨ ਨ ਬਿਆਪੈ॥੨॥

*(ਧਨਾਸਰੀ ਮ:੫, ੬੮੪-੧)*

(ਙ) ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ॥
ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ॥੨॥

(ਜੈਤਸਰੀ ਮ:੫, ੭੦੨-੧੫)

(ਚ) ਚਰਨ ਕਮਲ ਸੰਗਿ ਲਾਗੀ ਪ੍ਰੀਤਿ॥ ਬਿਸਰਿ ਗਈ ਸਭ ਦੁਰਮਤਿ ਰੀਤਿ॥
ਮਨ ਤਨ ਅੰਤਰਿ ਹਰਿ ਹਰਿ ਮੰਤ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ॥੪॥

(ਬਿਲਾਵਲ ਮ:੫, ੮੦੨-੫)

(ਛ) ਸਗਲ ਮਨੋਰਥ ਪਾਈਅਹਿ ਮੀਤਾ॥ ਚਰਨ ਕਮਲ ਸਿਉ ਲਾਈਐ ਚੀਤਾ॥੧॥ਰਹਾਉ॥

(ਬਿਲਾਵਲ ਮ:੫, ੮੦੪-੧੯)

(ਜ) ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ॥
ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥੨॥

(ਧਨਾਸਰੀ ਮ:੫, ੬੮੦-੧

(ਝ) ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ।
ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ॥੧॥ ਰਹਾਉ॥

(ਬਿਲਾਵਲ ਮ:੫, ੮੨੭-੬)

(ਞ) ਗੁਰ ਕੇ ਚਰਣ ਹਿਰਦੈ ਵਸਾਇ॥ ਦੁਖੁ ਦੁਸਮਨ ਤੇਰੀ ਹਤੈ ਬਲਾਇ॥੨॥

(ਗਉੜੀ ਮ:੫, ੧੯੦-੧੩)

(ਟ) ਕਹੁ ਨਾਨਕ ਜਾ ਕੇ ਪੂਰਨ ਭਾਗ॥ ਹਰਿ ਚਰਣੀ ਤਾ ਕਾ ਮਨੁ ਲਾਗ॥੪॥

(ਗਉੜੀ ਮ:੫, ੧੯੮-੨)

(ਠ) ਰੇ ਚਿਤ ਚਰਣ ਕਮਲ ਅਰਾਧਿ। ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ॥

(ਗੂਜਰੀ ਮ:੫, ੫੦੧-੯)

(ਡ) ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ॥
ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ॥

(ਆਸਾ ਮ:੪, ੪੪੬-੧੯)

(ਢ) ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ॥੩॥

(ਸੂਹੀ ਮ:੫, ੭੪੯-੯)

(ਣ) ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ॥
ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ॥

(ਸੂਹੀ ਮ:੫, ਛੰਤ, ੭੭੨-੧੯)

(ਤ) ਹਰਿ ਕੇ ਚਰਨ ਹਿਰਦੈ ਗਾਇ॥
ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ॥੧॥ ਰਹਾਉ॥

(ਕਾਨੜਾ ਮ:੫, ੧੩੦੦-੫)

(ਥ) ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥
ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥੧॥

*(ਗੋਂਡ ਮ:੫, ੮੬੪-੨)*

## ਚਲਾਣਾ (੧੦੫੦)

ਇਸ ਦੁਨੀਆ ਤੋਂ ਤੁਰਨ ਵੇਲੇ; ਅੰਤਮ ਪੈਂਡਾ ਚਲਣ ਵੇਲੇ; ਚਲਤੀ ਬਾਰ; ਚਲੇ ਜਾਣ ਦਾ ਭਾਵ; ਚਲੇ ਜਾਣਾ; ਮਰ ਜਾਣਾ; ਅੰਤਮ ਯਾਤਰਾ। ਇਸ ਪ੍ਰਕਰਣ ਦੁਆਰਾ ਜੀਵ ਦੇ ਅੰਤਮ ਸਮੇਂ ਪ੍ਰਤਿ ਗੁਰਬਾਣੀ ਦੀ ਸਿੱਖਿਆ ਦੇ ਤੱਤ ਅਥਵਾ ਸਾਰੰਸ਼ ਦਰਜ ਹਨ। ਦੇਖੋ, "ਮੌਤ"।

(ੳ) ਨਾਮੁ ਵਿਸਾਰਿ ਦੋਖ ਦੁਖ ਸਹੀਐ॥ ਹੁਕਮੁ ਭਇਆ ਚਲਣਾ ਕਿਉ ਰਹੀਐ॥
ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ॥੮॥

*(ਮਾਰੂ ਮ:੧, ੧੦੨੮-੫)*

(ਅ) ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ॥
ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ॥
ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ॥੧॥
ਕਿਉ ਰਹੀਐ ਉਠਿ ਚਲਣਾ ਬੁਝੁ ਸਬਦੁ ਬੀਚਾਰਾ॥
ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ॥੧॥

*(ਮਾਰੂ ਮ:੧, ੧੦੧੨-੩)*

(ੲ) ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ॥
ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ॥
ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ॥
ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ॥੧॥
ਮਨੁ ਮਾਨਿਆ ਨਾਮੁ ਸਖਾਈ॥
ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ॥ਰਹਾਉ॥
ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ॥
ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ॥
ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ॥
ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ॥੨॥
ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ॥
ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ॥
ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ॥
ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ॥੩॥
ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ॥
ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ॥

ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ॥
ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ॥੪॥

*(ਸੋਰਠਿ ਮ:੧, ੫੯੬-੭)*

(ਸ) ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥੧॥
ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥ ਧੰਨੁ ਸੁ ਤੇਰਾ ਥਾਨੁ॥੧॥ਰਹਾਉ॥
ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ॥੨॥
ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥੩॥
ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥੪॥

*(ਸਿਰੀ ਮ:੫, ੫੦-੧੬)*

(ਹ) ਅਵਤਰਿ ਆਇ ਕਹਾ ਤੁਮ ਕੀਨਾ॥ ਰਾਮ ਕੋ ਨਾਮੁ ਨ ਕਬਹੂ ਲੀਨਾ॥੧॥
ਰਾਮ ਨ ਜਪਹੁ ਕਵਨ ਮਤਿ ਲਾਗੇ॥ ਮਰ ਜਇਬੇ ਕਉ ਕਿਆ ਕਰਹੁ ਅਭਾਗੇ॥੧॥ਰਹਾਉ॥
ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ॥ ਮਰਤੀ ਬਾਰ ਇਕਸਰ ਦੁਖੁ ਪਾਇਆ॥੨॥
ਕੰਠ ਗਹਨ ਤਬ ਕਰਨ ਪੁਕਾਰਾ॥ ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ॥੩॥

*(ਸੂਹੀ ਕਬੀਰ, ੭੯੨-੭)*

(ਕ) ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ॥੬੬॥
ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥੬੭॥
ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥੬੮॥
ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ॥
ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ॥੬੯॥

*(ਸਲੋਕ ਫਰੀਦ, ੧੩੮੧-੮)*

(ਖ) ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥੭੩॥

*(ਸਲੋਕ ਫਰੀਦ, ੧੩੮੧-੧੫)*

(ਗ) ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥੯੩॥

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ॥੧੪॥

*(ਸਲੋਕ ਫਰੀਦ,੧੩੮੨-੧੫)*

(ਘ) ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥੯੬॥
ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥ ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥੯੭॥
ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥
ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥ ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥੯੯॥
ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥੧੦੦॥

*(ਸਲੋਕ ਫਰੀਦ, ੧੩੮੨-੧੮)*

(ਙ) ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ॥
ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ॥੨॥

*(ਸੂਹੀ ਮ:੧, ੬੩-੧੨)*

(ਚ) ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥੧॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥੧॥ ਰਹਾਉ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥ ਝੂਠੀ ਦੁਨੀਆ ਲਗਿ ਨ ਆਪੁ ਵਞਾਈਐ॥੨॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥੩॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥ ਕੰਚਨ ਵੰਨੇ ਪਾਸੇ ਕਲਵਤਿ ਚੀਰਿਆ॥੪॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥੫॥
ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥੬॥

ਚਲੇ ਚਲਣਹਾਰ ਵਿਚਾਰਾ ਲੇਇ ਮਨੋ॥ ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥੭॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥ ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥੮॥

*(ਆਸਾ ਫਰੀਦ, ੪੮੮-੧੭)*

(ਛ) ਚਲੇ ਚਲਣਹਾਰ ਵਾਟ ਵਟਾਇਆ॥ ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ॥੧॥

*(ਆਸਾ ਮ:੧, ੪੧੯-੧੫)*

(ਜ) ਨਾਂਗੇ ਆਵਨੁ ਨਾਂਗੇ ਜਾਨਾ॥ ਕੋਇ ਨ ਰਹਿਹੈ ਰਾਜਾ ਰਾਨਾ॥੧॥
... ... ...
ਕਹਿ ਕਬੀਰ ਕਿਛੁ ਗੁਨੁ ਬੀਚਾਰਿ॥ ਚਲੇ ਜੁਆਰੀ ਦੁਇ ਹਥ ਝਾਰਿ॥੪॥

*(ਭੈਰਉ ਕਬੀਰ, ੧੧੫੭-੧੯)*

(ਝ) ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥੧॥
ਮ:੨॥ ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥
ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥੨॥

*(ਸੂਹੀ ਵਾਰ ਮ:੨, ੭੮੭-੧੫)*

(ਞ) ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥
ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥੧੪੪॥

*(ਸਲੋਕ ਫਰੀਦ, ੧੩੭੨-੪)*

(ਟ) ਅਗਿਆਨੀ ਅੰਧੇ ਦੂਜੈ ਲਾਗੇ॥ ਬਿਨੁ ਪਾਣੀ ਡੁਬਿ ਮੂਏ ਅਭਾਗੇ॥
ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ॥੧੩॥

*(ਮਾਰੂ ਮ:੩, ੧੦੬੩-੧੭)*

(ਠ) ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ॥

*(ਸਿਰੀ ਮ:੪, ਵਣਜਾਰਾ, ੮੭-੪)*

(ਡ) ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ॥
ਚਲਦਿਆ ਨਾਲਿ ਨ ਚਲਈ ਖਿਨ ਜਾਇ ਬਿਲਾਮੀ॥

*(ਮਾਰੂ ਵਾਰ ਮ:੫, ੧੦੯੯-੮)*

(ਢ) ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ॥ ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ॥੫॥

*(ਸੂਹੀ ਮ:੧, ੭੫੨-੩)*

(ਣ) ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ॥ ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ॥੬॥

*(ਆਸਾ ਮ:੧, ੪੧੮-੧੭)*

(ਤ) ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥
ਕਹੁ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥੪੯॥

ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰ॥੫੦॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥੫੨॥

*(ਸਲੋਕ ਮ:੯, ੧੪੨੯-੨)*

(ਥ) ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥੫੫॥

*(ਸਲੋਕ ਮ:੯, ੧੪੨੯-੮)*

(ਦ) ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ॥
ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ॥੬੪॥

*(ਸਲੋਕ ਕਬੀਰ, ੧੩੬੭-੧੬)*

(ਧ) ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ॥
ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ॥੨੨੭॥

*(ਸਲੋਕ ਕਬੀਰ, ੧੩੭੬-੧੫)*

(ਨ) ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ। ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥ ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥ ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥
ਫਰੀਦਾ ਕਿੜੀ ਪਵੰਦੀਈ ਖੜਾ ਨਾ ਆਪੁ ਮੁਹਾਇ॥੧॥

*(ਸਲੋਕ ਫਰੀਦ, ੧੩੭੭-੧੬)*

(ਪ) ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥
ਜੇਕਰਿ ਸਾਹਿਤੁ ਮਨਹੁ ਨ ਵੀਸਰੇ, ਤਾ ਸਹਿਲਾ ਮਰਣਾ ਹੋਇ॥
ਮਰਣੈ ਤੇ ਜਗਤੁ ਡਰੋ ਜੀਵਿਆ ਲੋੜੈ ਸਭੁ ਕੋਇ॥
ਗੁਰਪ੍ਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ॥
ਨਾਨਕ ਐਸੀ ਮਰਣੀ ਜੋ ਮਰੈ ਤਾ ਸਦ ਜੀਵਣੁ ਹੋਇ॥

*(ਬਿਹਾਗੜਾ ਵਾਰ ਮ:੩, ੫੫੫-੪)*

## ਚਲੂਲਾ ਰੰਗ (੧੦੫੧)

ਲਾਲ ਮੋਤੀ ਜਿਹੀ ਚਮਕ ਵਾਲਾ, ਲਾਲ ਫੁੱਲ ਵਰਗਾ ਸੁਰਖ। ਇਹ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮਜੀਠ"।

(ੳ) ਸੁਹਾਗੁ ਹਮਾਰੋ ਅਬ ਹੁਣਿ ਸੋਹਿਓ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ॥

ਆਂਗਨਿ ਮੇਰੈ ਸੋਭਾ ਚੰਦ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ॥੨॥
ਬਸਤ੍ਰ ਹਮਾਰੇ ਰੰਗਿ ਚਲੂਲ॥ ਸਗਲ ਆਭਰਣ ਸੋਭਾ ਕੰਠਿ ਫੂਲ॥
ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ॥ ਦੁਸਟ ਦੂਤ ਕੀ ਚੂਕੀ ਕਾਨਿ॥੩॥
ਸਦ ਖੁਸੀਆ ਸਦਾ ਰੰਗ ਮਾਣੇ॥ ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ॥
ਕਹੁ ਨਾਨਕ ਜਉ ਪਿਰਹਿ ਸੀਗਾਰੀ॥ ਥਿਰੁ ਸੋਹਾਗਨਿ ਸੰਗਿ ਭਤਾਰੀ॥੪॥

*(ਆਸਾ ਮ:੫, ੩੭੨-੯)*

(ਅ) ਸੂਕੇ ਕਾਸਟ ਹਰੇ ਚਲੂਲ॥ ਊਚੈ ਥਲਿ ਫੂਲੇ ਕਮਲ ਅਨੂਪ॥
ਅਗਨਿ ਨਿਵਾਰੀ ਸਤਿਗੁਰ ਦੇਵ॥ ਸੇਵਕੁ ਅਪਨੀ ਲਾਇਓ ਸੇਵ॥੩॥

*(ਰਾਮਕਲੀ ਮ:੫, ੮੯੮-੧੭)*

(ੲ) ਸਤਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ॥
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗਿ ਨ ਲਹੈ ਮਜੀਠਾ॥੨॥

*(ਸਾਰੰਗ ਮ:੫, ੧੨੧੨-੧੬)*

(ਸ) ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ॥
ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ॥

*(ਵਡਹੰਸੁ ਮ:੪, ੫੭੫-੬)*

(ਹ) ਨਾਮਿ ਰਤੀਆ ਸੇ ਰੰਗਿ ਚਲੂਲਾ ਪਿਰ ਕੈ ਅੰਕਿ ਸਮਾਏ॥

*(ਵਡਹੰਸ ਮ:੩, ੫੮੫-੫)*

(ਕ) ਹਰਿ ਰੰਗਿ ਕਉ ਲੋਚੈ ਕੋਈ॥ ਗੁਰਮੁਖਿ ਰੰਗੁ ਚਲੂਲਾ ਹੋਈ॥੨॥
ਮਨਮੁਖਿ ਮੁਗਧੁ ਨਰੁ ਕੋਰਾ ਹੋਇ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ॥੩॥

*(ਸੂਹੀ ਮ:੪, ੭੩੨-੧੯)*

(ਖ) ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ॥
ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲਿ॥੧॥

*(ਰਾਮਕਲੀ ਵਾਰ ਮ:੫, ੯੬੬-੮)*

(ਗ) ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ॥

*(ਵਾਰ ਮਾਝ ਮ:੧, ੧੩੮-੭)*

(ਘ) ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥

*(ਆਸਾ ਮ:੪, ਛੰਤ, ੪੪੮-੧੯)*

(ਙ) ਆਪੇ ਰੰਗੇ ਸਹਜਿ ਸੁਭਾਏ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ॥
ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ॥੧॥

*(ਮਾਝ ਮ:੩, ੧੧੪-੫)*

(ਚ) ਰੂੜੋ ਰੂੜੋ ਆਖੀਐ ਭਾਈ ਰੂੜੋ ਲਾਲ ਚਲੂਲੁ॥
ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ॥੩॥

*(ਸੋਰਠ ਮ:੧, ੬੩੭-੨)*

(ਛ) ਸਤਗੁਰ ਮਤਿ ਗੂੜ੍ ਬਿਮਲ ਸਤਸੰਗਤਿ ਆਤਮੁ ਰੰਗਿ ਚਲੂਲੁ ਭਯਾ॥
ਜਾਗ੍ਯਾ ਮਨੁ ਕਵਲੁ ਸਹਿਜ ਪਰਕਾਸ੍ਯਾ॥ ਅਭੈ ਨਿਰੰਜਨੁ ਘਰਹਿ ਲਹਾ॥

*(ਸਵਈਏ ਮ:੪, ੧੩੯੬-੧੮)*

(ਜ) ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ॥
ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ॥

*(ਗਉੜੀ ਵਾਰ ਮ:੪, ੩੧੧-੪)*

(ਝ) ਗੁਰਮੁਖਿ ਰਾਤੇ ਸਬਦਿ ਰੰਗਾਏ॥ ਨਿਜ ਘਰਿ ਵਾਸਾ ਹਰਿ ਗੁਣ ਗਾਏ॥
ਰੰਗਿ ਚਲੂਲੈ ਹਰਿ ਰਸਿ ਭਾਏ॥ ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ॥੩॥

*(ਬਿਲਾਵਲ ਮ:੩, ੭੯੮-੬)*

(ਞ) ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ॥
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ॥੨॥

*(ਸਾਰਗ ਮ:੩, ੧੨੩੪-੩)*

(ਟ) ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ॥
ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ॥
ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ॥੧॥

*(ਸਿਰੀ ਮ:੪, ੪੦-੧੨)*

(ਠ) ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ॥
ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ॥੧॥ਰਹਾਉ॥

*(ਦੇਵਗੰਧਾਰੀ ਮ:੪, ੫੨੭-੧੧)*

## ਚੜ੍ਹਾਵਾ ਚਾੜ੍ਹਨਾ (੧੦੫੨)

ਭੇਟਾ ਚਾੜਨੀ, ਸਤਿਕਾਰ ਵਜੋਂ ਕੁਝ ਭਾਵਨੀ ਦੁਆਰਾ ਭੇਟਾ ਕਰਨਾ, ਅਰਪਿਤ ਕਰਨਾ, ਸਮਰਪਨ ਕਰਨਾ।

(ੳ) ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖ ਦੀਪਕਿ ਪਤੰਗ ਪਚਾਇਆ॥
ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ॥
ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ॥
ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾ ਅਹੰਕਾਰੁ ਬਹੁ ਗਰਬੁ ਵਧਾਇਆ॥
ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮੁ ਗਵਾਇਆ॥
ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ॥
ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ॥੨॥

*(ਗੂਜਰੀ ਵਾਰ ਮ:੩, ੫੧੩-੮)*

## ਚਾਕਰ (੧੦੫੩)

ਨੌਕਰ, ਸੇਵਾਦਾਰ, ਟਹਿਲੀਆ।

(ੳ) ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ।

*(ਰਾਮਕਲੀ ਮ:੧, ੭੨੯-੧੨)*

(ਅ) ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ॥

*(ਵਡਹੰਸ ਮ:੧, ੫੬੭-੨)*

(ੲ) ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥
ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥੨੨॥

*(ਆਸਾ ਵਾਰ ਮ:੧, ੪੭੪-੧੬)*

(ਸ) ਦੀਬਾਨੁ ਹਮਾਰੋ ਤੁਹੀ ਏਕ॥ ਸੇਵਾ ਥਾਰੀ ਗੁਰਹਿ ਟੇਕ॥੧॥ਰਹਾਉ॥
ਅਨਿਕ ਜੁਗਤਿ ਨਹੀ ਪਾਇਆ॥ ਗੁਰਿ ਚਾਕਰ ਲੈ ਲਾਇਆ॥੧॥
ਮਾਰੇ ਪੰਚ ਬਿਖਾਦੀਆ॥ ਗੁਰ ਕਿਰਪਾ ਤੇ ਦਲੁ ਸਾਧਿਆ॥੨॥
ਬਖਸੀਸ ਵਜਹੁ ਮਿਲਿ ਏਕੁ ਨਾਮ॥ ਸੂਖ ਸਹਜ ਆਨੰਦ ਬਿਸ੍ਰਾਮ॥੩॥
ਪ੍ਰਭ ਕੇ ਚਾਕਰ ਸੇ ਭਲੇ॥ ਨਾਨਕ ਤਿਨ ਮੁਖ ਊਜਲੇ॥੪॥

*(ਗਉੜੀ ਮ:੫, ੨੧੦-੧੬)*

(ਹ) ਹਰਿ ਕੇ ਚਾਕਰ ਸਦਾ ਸੁਹੇਲੇ ਗੁਰ ਚਰਣੀ ਚਿਤੁ ਲਾਏ॥

*(ਗਉੜੀ ਮ:੩, ਛੰਤ, ੨੪੭-੪)*

(ਕ) ਜਾ ਕੇ ਚਾਕਰ ਕਉ ਨਹੀ ਡਾਨ॥ ਜਾ ਕੇ ਚਾਕਰ ਕਉ ਨਹੀ ਬਾਨ॥
ਜਾ ਕੈ ਦਫਤਰਿ ਪੁਛੈ ਨ ਲੇਖਾ॥ ਤਾ ਕੀ ਚਾਕਰੀ ਕਰਹੁ ਬਿਸੇਖਾ॥੬॥

*(ਗਉੜੀ ਮ:੫, ੨੩੮-੧੭)*

(ਖ) ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ॥
ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ॥੧॥ਰਹਾਉ॥

*(ਆਸਾ ਮ:੫, ੩੯੯-੧੮)*

(ਗ) ਐਸਾ ਗਿਆਨੁ ਜਪਹੁ ਮਨ ਮੇਰੇ॥ ਹੋਵਹੁ ਚਾਕਰ ਸਾਚੇ ਕੇਰੇ॥੧॥ਰਹਾਉ॥

*(ਸੂਹੀ ਮ:੧, ੭੨੮-੧੨)*

(ਘ) ਸੇਵਾ ਕਰੇ ਸੁ ਚਾਕਰੁ ਹੋਇ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ॥੩॥

*(ਸੂਹੀ ਮ:੧, ੭੨੮-੧੩)*

(ਙ) ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥

ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥੪॥

*(ਰਾਮਕਲੀ ਮ:੧, ੯੦੨-੧੯)*

(ਚ) ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥
ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰੁ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੭-੯)*

(ਛ) ਗੁਰ ਕੇ ਚਾਕਰ ਠਾਕੁਰ ਭਾਣੇ॥ ਬਖਸਿ ਲੀਏ ਨਾਹੀ ਜਮ ਕਾਣੇ॥੫॥

*(ਬਸੰਤੁ ਮ:੧, ੧੧੯੦-੭)*

(ਜ) ਮੇਰੇ ਮਨ ਗੁਰ ਸਬਦੀ ਸੁਖੁ ਹੋਇ॥ ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ॥੧॥ਰਹਾਉ॥

*(ਸਿਰੀ ਮ:੫, ੪੬-੩)*

(ਝ) ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ॥
ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ॥
ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ॥੬॥

*(ਸਿਰੀ ਮ:੧, ੬੧-੫)*

(ਞ) ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ॥
ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥
ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥

*(ਵਾਰ ਮਾਝ ਮ:੧, ੧੩੯-੭)*

(ਟ) ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ॥ ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ॥

*(ਆਸਾ ਮ:੧, ੪੨੦-੮)*

(ਠ) ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥੨॥

*(ਆਸਾ ਵਾਰ ਮ:੨, ੪੭੫-੧)*

(ਡ) ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ॥ ਸਾਹਿਬੁ ਸੇਵਨ੍ਹਿ ਆਪਣਾ ਪੂਰੈ ਸਬਦਿ ਵੀਚਾਰਿ॥
ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ॥

*(ਗੂਜਰੀ ਵਾਰ ਮ:੩, ੫੧੨-੧੧)*

(ਢ) ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ॥
ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ॥੧੮॥

*(ਗੂਜਰੀ ਵਾਰ ਮ:੩, ੫੧੬-੬)*

(ਣ) ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ॥ ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ॥
ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ॥੨॥

*(ਬਿਹਾਗੜਾ ਵਾਰ ਮ:੩, ੫੪੯-੧੧)*

(ਤ) ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ॥

ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ॥੨॥

*(ਬਿਹਾਗੜਾ ਵਾਰ ਮ:੩, ੫੫੨-੧੬)*

(ਥ) ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ॥
ਸਚੀ ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ॥
ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ॥
ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ॥
ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸ ਨੋ ਨਦਰਿ ਕਰੈ ਕਰਤਾਰੁ॥੧॥

*(ਵਡਹੰਸ ਵਾਰ ਮ:੩, ੫੮੬-੮)*

(ਦ) ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ॥

*(ਵਡਹੰਸ ਵਾਰ ਮ:੩, ੫੮੬-੧੧)*

(ਧ) ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ॥੪॥

*(ਸੋਰਠਿ ਮ:੧, ੫੯੫-੧੫)*

(ਨ) ਜਿਨ ਸਤਿਗੁਰ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ॥
ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ॥੩॥

*(ਤਿਲੰਗ ਮ:੪, ੭੨੫-੧੩)*

(ਪ) ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ॥
ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ॥
ਨਾਨਕ ਤਿਨ੍ਾ ਨਾਮੁ ਨ ਵੀਸਰੈ ਸਚ ਮੇਲਿ ਮਿਲਾਇ॥੨॥

*(ਸਾਰਗ ਵਾਰ ਮ:੪, ੧੨੪੬-੧੦)*

(ਫ) ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ॥
ਆਪੇ ਬਖਸੇ ਮੇਲਿ ਲਏ ਆਪਤੁ ਗਵਾਵੈ॥
ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ॥
ਨਾਨਕ ਗੁਰ ਪਰਸਾਦੀ ਸੋ ਬੁਝਸੀ ਜਿਸੁ ਆਪਿ ਬੁਝਾਵੈ॥੨॥

*(ਸਾਰਗ ਵਾਰ ਮ:੩, ੧੨੪੭-੧੭)*

(ਬ) ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥

*(ਸਲੋਕ ਫਰੀਦ, ੧੩੮੧-੨)*

(ਭ) ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥

ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ॥
ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥
ਮਨੁ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ॥
ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ॥੧੯॥

*(ਸਲੋਕ ਮ:੪, ੧੪੨੨-੧੬)*

(ਮ) ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥ ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥੧॥

*(ਆਸਾ ਵਾਰ ਮ:੨, ੪੭੪-੯)*

(ਯ) ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ॥
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ॥
ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ॥੪॥

*(ਵਡਹੰਸ ਮ:੧, ਛੰਤ ੫੬੭-੨)*

## ਚਾਟੜੇ ਅਤੇ ਅਧਿਆਪਕ (੧੦੫੪)

ਸਿੱਖਿਆ ਪ੍ਰਾਪਤ ਕਰਨ ਵਾਲੇ ਅਤੇ ਸਿਖਾਵੰਣ ਵਾਲਾ, ਤਾਲਬਿ ਇਲਮ ਅਤੇ ਉਸਤਾਦ। ਹੋਰ ਜਾਣਕਾਰੀ ਵਾਸਤੇ ਦੇਖੋ, "ਚਟਸਾਲ"।

(ੳ) ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ॥
ਆਪੇ ਪਿਤਾ ਮਾਤਾ ਹੈ ਆਪੇ ਆਪੇ ਬਾਲਕ ਕਾਰੇ ਸਿਆਣੇ॥
ਇਕ ਥੈ ਪੜਿ ਬੁਝੈ ਸਭੁ ਆਪੇ ਇਕ ਥੈ ਆਪੇ ਕਰੇ ਇਆਣੇ॥
ਇਕਨਾ ਅੰਦਰਿ ਮਹਲਿ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ॥
ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਣੇ॥੧॥

*(ਬਿਹਾਗੜਾ ਵਾਰ ਮ:੪, ੫੫੨-੧੮)*

(ਅ) ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ॥
ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ॥੫॥

*(ਆਸਾ ਮ:੩, ਪਟੀ, ੪੩੪-੧੯)*

(ੲ) ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥੫੪॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੮-੨)*

(ਸ) ਸੰਡਾ ਮਰਕਾ ਸਭਿ ਜਾਇ ਪੁਕਾਰੇ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥
ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ॥੩॥

*(ਭੈਰਉ ਮ:੩, ੧੧੩੩-੫)*

(ਹ) ਪ੍ਰਹਲਾਦਿ ਸਭਿ ਚਾਟੜੇ ਵਿਗਾਰੇ॥ ਹਮਾਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ॥
ਸਭ ਨਗਰੀ ਮਹਿ ਭਗਤਿ ਦ੍ਰਿੜਾਈ॥ ਦੁਸਟ ਸਭਾ ਕਾ ਕਿਛੁ ਨ ਵਸਾਈ॥੪॥

*(ਭੈਰਉ ਮ:੩, ੧੧੫੪-੮)*

(ਕ) ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥੧॥ਰਹਾਉ॥

*(ਗਉੜੀ ਬੈਰਾਗਣਿ ਮ:੪, ੧੬੮-੩)*

(ਖ) ਬਬੈ ਬੂਝਹਿ ਨਾਹੀ ਮੂੜੇ ਭਰਮਿ ਭੁਲੇ ਤੇਰਾ ਜਨਮੁ ਗਇਆ॥
ਅਣਹੋਦਾ ਨਾਉ ਧਰਾਇਓ ਪਾਧਾ ਅਵਰਾ ਕਾ ਭਾਰੁ ਤੁਧੁ ਲਇਆ॥੩॥

*(ਆਸਾ ਮ:੩, ਪਟੀ, ੪੩੪-੧੭)*

(ਗ) ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥
ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥੫੩॥

*(ਰਾਮਕਲੀ ਮ:੧, ੯੩੭-੧੯)*

## ਚਾਤੁਰ (੧੦੫੫)

(ੳ) ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥੩॥

*(ਮਾਰੂ ਮ:੧, ੯੯੦-੧੧)*

(ਅ) ਨਚ ਬਿਦਿਆ ਨਿਧਾਨ ਨਿਗਮੰ ਨਚ ਗੁਣਗ੍ਯ ਨਾਮ ਕੀਰਤਨਹ॥
ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ ਚਾਤੁਰਹ॥
ਭਾਗ ਉਦਿਮ ਲਬਧੂੰ ਮਾਇਆ ਨਾਨਕ ਸਾਧਸੰਗਿ ਖਲ ਪੰਡਿਤਹ॥੩੧॥

*(ਸਲੋਕ ਮ:੫, ੧੩੫੬-੧੫)*

(ੲ) ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥
ਤਿਆਗਿ ਸਿਆਨਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ॥੧॥ਰਹਾਉ॥

*(ਆਸਾ ਮ:੫, ੪੦੦-੯)*

(ਸ) ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ॥
ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ॥੧॥

*(ਬਿਲਾਵਲ ਮ:੫, ਛੰਤ, ੮੪੮-੨)*

(ਹ) ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮ॥੩॥

*(ਮਾਰੂ ਕਬੀਰ, ੧੧੦੫-੧੮)*

## ਚਾਤ੍ਰਿਕ(੧੦੫੬)

ਇਕ ਪੰਖੇਰੂ, ਪਪੀਹਾ, ਜੋ ਸਵਾਂਤੀ ਬੂੰਦ ਦੀ ਖਾਤਰ ਅਤਿਅੰਤ ਬਹਿਬਲ ਹੋਇਆ ਰਹਿੰਦਾ ਹੈ। ਪਾਵਨ ਗੁਰਬਾਣੀ ਦੁਆਰਾ ਕਈ ਥਾਂਈ ਇਕ ਨਾਮ ਦੇ ਪਿਆਸੇ ਗੁਰਮੁਖ ਪ੍ਰਤਿ ਭੀ ਚਾਤ੍ਰਿਕ ਦਾ ਦਰਜਾ ਦਿੱਤਾ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਪ੍ਰੇਮ"।

(ੳ) ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥

*(ਸਿਰੀ ਮ:੧, ੬੦-੪)*

(ਅ) ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ॥ ਹਰਿ ਹਰਿ ਨਾਮੁ ਬੂੰਦ ਮੁਖਿ ਪਾਈ॥
ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ॥੪॥

*(ਮਾਝ ਮ:੪, ੯੫-੫)*

(ੲ) ਮੇਰਾ ਮਨੁ ਲੋਚੈ ਗੁਰ ਦਰਸਨੁ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥੧॥

*(ਮਾਝ ਮ:੫, ੯੬-੧੫)*

(ਸ) ਤੂ ਜਲਨਿਧਿ ਹਮ ਮੀਨ ਤੁਮਾਰੇ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ॥
ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ॥੧॥

*(ਮਾਝ ਮ:੫, ੧੦੦-੧੩)*

(ਹ) ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ॥ ਜਿਉ ਮੀਨਾ ਜਲ ਮਾਹਿ ਉਲਾਸਾ॥
ਨਾਨਕ ਹਰਿ ਰਸੁ ਪੀ ਤ੍ਰਿਪਤਾਸਾ॥੮॥

*(ਗਉੜੀ ਮ:੧, ੨੨੬-੪)*

(ਕ) ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ॥
ਹੇ ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ॥੩॥

*(ਆਸਾ ਮ:੫, ਛੰਤ, ੪੬੨-੮)*

(ਖ) ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ॥੨॥

*(ਬਿਹਾਗੜਾ ਮ:੫, ਛੰਤ, ੫੪੫-੧੯)*

(ਗ) ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ਰਾਮ॥
ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ॥

*(ਵਡਹਸ ਮ:੪, ਛੰਤ, ੫੭੪-੫)*

(ਘ) ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ॥
ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਮੁਖਿ ਦੇਵਹੁ ਹਰਿ ਨਿਮਖਾਤੀ॥੧॥

*(ਧਨਾਸਰੀ ਮ:੪, ੬੬੮-੧)*

(ਙ) ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੪॥

*(ਧਨਾਸਰੀ ਨਾਮਦੇਵ, ੬੯੩-੧੪)*

(ਚ) ਚਾਤ੍ਰਿਕ ਚਿਤਵਤ ਬਰਸਤ ਮੇਂਹ॥
ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ॥੧॥ਰਹਾਉ॥

*(ਜੈਤਸਰੀ ਮ:੫, ੭੦੨-੭)*

(ਛ) ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ॥੧॥

*(ਜੈਤਸਰੀ ਮ:੫, ਛੰਤ, ੭੦੩-੧੫)*

(ਜ) ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ॥
ਮੋਹਿ ਚਾਤ੍ਰਿਕ ਤੁਮ੍ ਬੂੰਦ ਤ੍ਰਿਪਤਉ ਮੁਖਿ ਪਰੈ॥

*(ਬਿਲਾਵਲ ਮ:੫,ਛੰਤ, ੮੪੭-੧੧)*

(ਝ) ਜਿਉ ਚਕਵੀ ਸੂਰਜ ਕੀ ਆਸ॥ ਜਿਉ ਚਾਤ੍ਰਿਕ ਬੂੰਦ ਕੀ ਪਿਆਸ॥
ਜਿਉ ਕੁਰੰਕ ਨਾਦ ਕਰਨ ਸਮਾਨੇ॥ ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ॥੬॥

*(ਰਾਮਕਲੀ ਮ:੫, ੯੧੪-੧੮)*

(ਞ) ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ॥
ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ॥
ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ॥੨॥

*(ਕੇਦਾਰਾ ਮ:੫, ਛੰਤ, ੧੧੨੨-੮)*

(ਟ) ਸਤਿਗੁਰ ਮੂਰਤਿ ਕਉ ਬਲਿ ਜਾਉ॥
ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ॥੧॥ਰਹਾਉ॥

*(ਸਾਰੰਗ ਮ:੫, ੧੨੦੨-੧੨)*

(ਠ) ਜਿਉ ਮੀਨਾ ਜਲ ਸਿਉ ਉਰਝਾਨੋ ਰਾਮ ਨਾਮ ਸੰਗਿ ਲੀਵਨਿ॥
ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ॥੨॥

*(ਸਾਰੰਗ ਮ:੫, ੧੨੨੨-੩)*

(ਡ) ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ॥੧॥
ਰੈਨਿ ਬਬੀਹਾ ਬੋਲਿਓ ਮੇਰੀ ਮਾਈ॥੧॥ਰਹਾਉ॥

*(ਮਲਾਰ ਮ:੧, ੧੨੭੪-੮)*

(ਢ) ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ॥੧॥
ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ॥੨॥

*(ਕਲਿਆਨੁ ਮ:੫, ੧੩੨੧-੧੫)*

(ਣ) ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ॥
ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭਹੂੰ ਤੇ ਪਿਆਰਾ ਰਾਮ ਰਾਜੇ॥

*(ਆਸਾ ਛੰਤ ਮ:੫, ੪੫੪-੫)*

(ਤ) ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥

ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥੪॥

*(ਗੂਜਰੀ ਮ:੫, ੪੯੬-੮)*

(ਥ) ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ॥
ਨਾਨਕ ਚਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ॥੮॥

*(ਗੂਜਰੀ ਮ:੧, ੫੦੪-੬)*

(ਦ) ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ॥
ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ॥੨॥

*(ਸੋਰਠਿ ਮ:੪, ੬੦੨-੧੧)*

(ਧ) ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥

*(ਬਿਲਾਵਲੁ ਸਧਨਾ, ੮੫੮-੧੬)*

(ਨ) ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਰਖ ਦ੍ਰਿਸਟਿ ਪੇਖਿ ਜੀਵਾ॥
ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ॥
ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ॥
ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ॥੨॥

*(ਤੁਖਾਰੀ ਛੰਤ ਮ:੫, ੧੧੧੭-੧੧)*

(ਪ) ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ॥
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ॥

*(ਮਲਾਰ ਮ:੧, ੧੨੭੩-੮)*

## ਚਾਂਦ ਅਤੇ ਚਾਂਦਨੀ (੧੦੫੮)

(ੳ) ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥੧॥

*(ਮਾਰੂ ਮ:੫, ੧੦੧੮-੯)*

(ਅ) ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ॥੨॥

*(ਕਾਨੜਾ ਮ: ੫, ੧੩੦੧-੩)*

(ੲ) ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਾਈ ਘਾਂਮ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿਨਾਮੁ॥੨॥

*(ਜੈਤਸਰੀ ਵਾਰ ਮ:੫, ੭੦੯-੧੬)*

(ਸ) ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ॥

*(ਵਾਰ ਮਾਝ ਮ:੧, ੧੫੦-੮)*

(ਹ) ਪੂਨਿਉ ਪੂਰਾ ਚੰਦ ਅਕਾਸ॥ ਪਸਰਹਿ ਕਲਾ ਸਹਜ ਪਰਗਾਸ॥
ਆਦਿ ਅੰਤਿ ਮਧਿ ਹੋਇ ਰਹਿਆ ਥੀਰ॥ ਸੁਖ ਸਾਗਰ ਮਹਿ ਰਮਹਿ ਕਬੀਰ॥੧੬॥

*(ਗਉੜੀ ਥਿਤੀ ਕਬੀਰ, ੩੪੪-੭)*

(ਕ) ਸੁਹਾਗੁ ਹਮਾਰੋ ਅਬ ਹੁਣਿ ਸੋਹਿਓ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ॥
ਆਂਗਨਿ ਮੇਰੈ ਸੋਭਾ ਚੰਦ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ॥੨॥

*(ਆਸਾ ਮ:੫, ੩੭੨-੯)*

(ਖ) ਜਉ ਤੁਮ ਗਿਰਿਵਰ ਤਉ ਹਮ ਮੋਰਾ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥੧॥

*(ਸੋਰਠਿ ਰਵਿਦਾਸ, ੬੫੮-੧੭)*

(ਗ) ਪ੍ਰਭ ਤੁਝ ਬਿਨਾ ਨਹੀ ਹੋਰ॥ ਮਨਿ ਪ੍ਰੀਤਿ ਚੰਦ ਚਕੋਰ॥

*(ਬਿਲਾਵਲ ਮ:੫, ੮੩੮-੮)*

(ਘ) ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥੨॥

*(ਮਾਰੂ ਮ:੧, ੯੯੦-੧੦)*

## ਚਾਨਣ ਅਤੇ ਅੰਧੇਰਾ (੧੦੫੯)

ਦੇਖੋ, "ਕਰਮ", "ਅੰਧਕਾਰੁ", "ਅੰਧ ਕੂਪੁ", "ਅੰਨਾ-ਗੁੰਗਾ-ਪਿੰਗੁਲਾ"।

(ੳ) ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ॥
ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ॥੫॥
ਅੰਤਰਿ ਜੋਤਿ ਪਰਗਟੁ ਪਾਸਾਰਾ॥ ਗੁਰ ਸਾਖੀ ਮਿਟਿਆ ਅੰਧਿਆਰਾ॥
ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ॥੬॥

*(ਮਾਝ ਮ:੩, ੧੨੬-੯)*

(ਅ) ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥

*(ਆਸਾ ਵਾਰ ਮ:੨, ੪੬੩-੧)*

(ੲ) ਮਨਮੁਖ ਮਨੁ ਤਨੁ ਅੰਧੁ ਹੈ ਤਿਸੁ ਨਉ ਠਉਰ ਨ ਠਾਉ॥
ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥
ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ॥੨॥
ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ॥
ਲੋਭੀ ਅਨ ਕਉ ਸੇਵਦੇ ਪੀੜ ਵੇਦਾ ਕਰੈ ਪੂਕਾਰ॥
ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ॥੩॥

*(ਸਿਰੀ ਮ:੩, ੩੦-੮)*

(ਸ) ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ॥ ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ॥
... ... ...
ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ॥ ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ॥੫॥

*(ਆਸਾ ਮ:੩, ੪੨੬-੩)*

(ਹ) ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਹੋਇ॥
ਗੁਰਮਤੀ ਘਟਿ ਚਾਨਣਾ ਹਰਿ ਨਾਮੁ ਪਾਵੈ ਸੋਇ॥੩॥

*(ਗੂਜਰੀ ਮ:੩, ੪੯੨-੪)*

(ੳ) ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ॥
ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ॥੨॥

*(ਗੂਜਰੀ ਵਾਰ ਮ:੩, ੫੦੯-੧੦)*

(ਅ) ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ॥੨॥

*(ਗੂਜਰੀ ਵਾਰ ਮ:੩, ੫੦੯-੮)*

(ੲ) ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ॥

*(ਸੂਹੀ ਛੰਤ ਮ:੧, ੭੬੫-੧੨)*

(ਸ) ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ॥
ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਣਿ॥

*(ਰਾਮਕਲੀ ਵਾਰ ਮ:੩, ੯੪੮-੧੯)*

(ਹ) ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥
ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥੧੫॥

*(ਰਾਮਕਲੀ ਵਾਰ ਮ:੩, ੯੫੪-੧੨)*

(ਕ) ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ॥
ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ॥
ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ॥
ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ॥
ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ॥੧੭॥

*(ਰਾਮਕਲੀ ਵਾਰ ਮ:੩, ੯੫੫-੭)*

(ਖ) ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ॥

*(ਸਾਰੰਗ ਵਾਰ ਮ:੪, ੧੨੪੦-੧੭)*

(ਗ) ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ॥

*(ਸਾਰੰਗ ਵਾਰ ਮ:੪, ੧੨੪੪-੧੯)*

(ਝ) ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥
ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥

*(ਧਨਾਸਰੀ ਮ:੧, ੬੬੩-੮)*

(ਞ) ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥

*(ਆਸਾ ਮ:੧, ੩੫੮-੭)*

(ਟ) ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ॥
ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ॥
ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ॥੪॥

*(ਸਿਰੀ ਮ:੧, ੨੦-੭)*

(ਠ) ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥
ਸਚੁ ਬੂਝਣੁ ਆਣਿ ਜਲਾਈਐ ੨॥
ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ਰਹਾਉ॥

*(ਸਿਰੀ ਮ:੧, ੨੫-੧੮)*

(ਡ) ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ॥੪॥

*(ਸਿਰੀ ਮ:੪, ੪੨-੧੪)*

(ਢ) ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ॥੬॥

*(ਸਿਰੀ ਮ:੧, ੬੨-੧੨)*

(ਣ) ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥
ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥
ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥੧॥

*(ਸਿਰੀ ਮ:੩, ੬੭-੯)*

(ਤ) ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ॥੪॥

*(ਸਿਰੀ ਮ:੫, ੭੮-੧)*

(ਥ) ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ॥
ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ॥

*(ਸਿਰੀ ਵਾਰ ਮ:੩, ੮੬-੧੮)*

(ਦ) ਗੁਰ ਗਿਆਨੁ ਅੰਜਨੁ ਸਚੁ ਨੇਤ੍ਰੀ ਪਾਇਆ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥

ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ॥੩॥

*(ਮਾਝ ਮ:੩, ੧੨੪-੯)*

(ਧ) ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ॥
ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ॥੫॥

*(ਮਾਝ ਮ:੩, ੧੨੬-੯)*

(ਨ) ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ॥ ਗੁਰਮੁਖਿ ਕੋਈ ਉਤਰੈ ਪਾਰਿ॥
ਜਿਸ ਨੋ ਨਦਰਿ ਕਰੇ ਤਿਸੁ ਦੇਵੈ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ॥੨॥

*(ਵਾਰ ਮਾਝ ਮ:੩, ੧੪੫-੧੨)*

(ਪ) ਗਰੁਮੁਖਿ ਭਗਤਿ ਘਟਿ ਚਾਨਣੁ ਹੋਇ॥ ਆਪੁ ਪਛਾਣਿ ਮਿਲੈ ਪ੍ਰਭੁ ਸੋਇ॥੧॥ਰਹਾਉ॥

*(ਆਸਾ ਮ:੩, ੩੬੪-੧੬)*

(ਫ) ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥

*(ਆਸਾ ਮ:੪, ੪੪੪-੧੬)*

(ਬ) ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ॥
ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ॥੪॥

*(ਵਡਹੰਸ ਮ:੩, ੫੮੪-੧੫)*

(ਭ) ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ॥

*(ਸੋਰਠ ਮ:੩, ੬੦੦-੧੦)*

(ਮ) ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ॥
ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ॥
ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ॥
ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ॥੨॥

*(ਬਿਹਾਗੜਾ ਵਾਰ ਮ:੪, ੫੫੧-੪)*

(ਯ) ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥੧॥

*(ਧਨਾਸਰੀ ਮ:੧, ਛੰਤ, ੬੮੭-੧੬)*

(ਰ) ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ॥

*(ਸੂਹੀ ਮ:੧, ੭੬੭-੪)*

(ਲ) ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ॥

*(ਸੂਹੀ ਮ:੧, ਛੰਤ, ੭੭੦-੧੧)*

(ਵ) ਅੰਤਰਿ ਰਤਨੁ ਬੀਚਾਰੇ॥ ਗੁਰਮੁਖਿ ਨਾਮੁ ਪਿਆਰੇ॥
ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ॥
ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ॥

*(ਸੂਹੀ ਮ:੪, ਛੰਤ, ੭੭੫-੧)*

(ੜ) ਰਾਜੁ ਰੂਪੁ ਝੂਠਾ ਦਿਨ ਚਾਰਿ॥ ਨਾਮੁ ਮਿਲੈ ਚਾਨਣੁ ਅੰਧਿਆਰਿ॥੨॥

*(ਬਿਲਾਵਲੁ ਮ:੧, ੭੯੬-੭)*

(ੳੳ) ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ॥
ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ॥੧॥

*(ਬਿਲਾਵਲੁ ਵਾਰ ਮ:੪, ੮੪੯-੪)*

(ੳਅ) ਅੰਧੇਰਾ ਚਾਨਣੁ ਆਪੇ ਕੀਆ॥ ਏਕੋ ਵਰਤੈ ਅਵਰੁ ਨ ਬੀਆ॥
ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ॥੩॥

*(ਮਾਰੂ ਮ:੩, ੧੦੫੬-੧੩)*

(ੳੲ) ਅੰਦਰਿ ਪਰਗਾਸੁ ਗੁਰੂ ਤੇ ਪਾਏ॥ ਨਾਮੁ ਪਦਾਰਥੁ ਮੰਨਿ ਵਸਾਏ॥
ਗਿਆਨ ਰਤਨੁ ਸਦਾ ਘਟਿ ਚਾਨਣੁ ਅਗਿਆਨ ਅੰਧੇਰੁ ਗਵਾਇਦਾ॥੧੨॥

*(ਮਾਰੂ ਮ:੩, ੧੦੬੩-੧੦)*

(ੳਸ) ਕਰਮੁ ਹੋਵੈ ਤਾ ਸਤਿਗੁਰੁ ਪਾਏ॥ ਹਉਮੈ ਮੈਲੁ ਸਬਦਿ ਜਲਾਏ॥
ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥੭॥

*(ਮਾਰੂ ਮ:੩, ੧੦੬੭-੧੦)*

(ੳਹ) ਨਾਨਕ ਚਾਨਣੁ ਗੁਰ ਮਿਲੇ ਦੁਖ ਬਿਖੁ ਜਾਲੀ ਨਾਇ॥੨॥

*(ਮਾਰੂ ਵਾਰ ਮ:੩, ੧੦੮੭-੧੭)*

(ੳਕ) ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ॥

*(ਤੁਖਾਰੀ ਮ:੧, ੧੧੧੩-੫)*

(ੳਖ) ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ॥
ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ॥
ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ॥੨੦॥

*(ਸਾਰੰਗ ਵਾਰ ਮ:੪, ੧੨੪੫-੯)*

(ੳਗ) ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ॥
ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ॥

*(ਮਲਾਰ ਵਾਰ ਮ:੧, ੧੨੯੦-੧੭)*

(ੳਘ) ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ॥
ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ॥੨॥

*(ਪ੍ਰਭਾਤੀ ਮ:੧, ੧੩੨੭-੧੦)*

## ਚਾਰ ਅਗਨੀਆਂ (੧੦੬੦)

ਚਾਰ ਅਗਨੀਆਂ ਇਹ ਹਨ: ਨਿਰਦਯਤਾ, ਸੰਸਾਰੀ ਮਮਤਾ, ਕ੍ਰੋਧ, ਲੋਭ। ਅਗਨੀ ਦੀਆਂ ਹੋਰ ਭੀ ਕਈ ਪ੍ਰਣਾਲੀਆਂ ਗੁਰਬਾਣੀ ਵਿਚ ਦਸੀਆਂ ਗਈਆ ਹਨ।

ਜਿਵੇਂ ਦਾਵਾ ਅਗਨ:- ਜਿਸ ਨਾਲ ਰੋਟੀ ਆਦਿ ਪਕਾਈ ਜਾਂਦੀ ਹੈ।

ਜਠਰ ਅਗਨ:- ਜੋ ਮਿਹਦੇ ਵਿਚ ਅੰਨ੍ਹ ਹਜ਼ਮ ਕਰਦੀ ਹੈ।
ਅਬਿੰਧਨਾ ਅਗਨ:- ਜੋ ਜਲ ਨੂੰ ਭਾਫ ਬਣਾਕੇ ਉਡਾਉਂਦੀ ਹੈ।
ਆਕਰਜਾ ਅਗਨ:- ਖਾਨ ਵਿਚ ਜੋ ਅਗਨੀ ਦੀ ਗੁਰਮਾਇਸ਼ ਹੁੰਦੀ ਹੈ।

(ੳ) ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥੨॥

*(ਵਾਰ ਮਾਝ ਮ:੧, ੧੪੭-੧੩)*

(ਅ) ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰ ਜਲੁ ਪਾਇ॥
ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ॥੪॥

*(ਸਿਰੀ ਮ:੧, ੨੨-੧)*

(ੲ) ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥

*(ਸਿਰੀ ਵਾਰ ਮ:੧, ੯੧-੩)*

(ਸ) ਚਾਰਿ ਨਦੀ ਅਗਨੀ ਅਸਰਾਲਾ॥ ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ॥
ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ॥੫॥

*(ਮਾਰੂ ਮ:੧, ਸੋਲਹੇ, ੧੦੩੧-੧੦)*

(ਹ) ਚਾਰਿ ਨਦੀਆ ਅਗਨੀ ਤਨਿ ਚਾਰੇ॥ ਤ੍ਰਿਸਨਾ ਜਲਤ ਜਲੇ ਅਹੰਕਾਰੇ॥
ਗੁਰਿ ਰਾਖੇ ਵਡਭਾਗੀ ਤਾਰੇ॥ ਜਨ ਨਾਨਕ ਉਰਿ ਹਰਿ ਅੰਮ੍ਰਿਤੁ ਧਾਰੇ॥੪॥

*(ਬਸੰਤ ਮ:੩, ੧੧੭੨-੧੫)*

## ਚਾਰ ਅਚਾਰ (੧੦੬੧)

ਸ਼ਾਸਤ੍ਰਾਂ ਦੇ ਦਰਸਾਏ ਹੋਏ ਸ਼ੁਭ-ਅਸ਼ੁਭ ਕਰਮ, ਚਾਰ ਵਰਣ ਅਤੇ ਚਾਰੇ ਆਸ਼ਰਮਾਂ ਪ੍ਰਤੀ ਦਰਸਾਏ ਹੋਏ ਨਖਿਧ ਕਰਮ।

(ੳ) ਤਟਿ ਤੀਰਥਿ ਨਹੀ ਮਨੁ ਪਤੀਆਇ॥ ਚਾਰ ਅਚਾਰ ਰਹੇ ਉਰਝਾਇ॥੨॥

*(ਗਉੜੀ ਕਬੀਰ, ੩੨੫-੬)*

(ਅ) ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥

*(ਆਸਾ ੪੮੭-੧੧)*

(ੲ) ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ॥
ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ॥੩॥

*(ਨਟ ਮ:੪, ੯੮੨-੧੯)*

(ਸ) ਕੋਟਿ ਤੀਰਥ ਜਾ ਕੇ ਚਰਨ ਮਝਾਰ॥ ਕੋਟਿ ਪਵਿਤ੍ਰ ਜਪਤ ਨਾਮ ਚਾਰ॥
ਕੋਟਿ ਪੂਜਾਰੀ ਕਰਤੇ ਪੂਜਾ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ॥੫॥

*(ਭੈਰਉ ਮ:੫, ੧੧੫੬-੧੬)*

(ਹ) ਬਰਤ ਸੰਧਿ ਸੋਚ ਚਾਰ॥ ਕ੍ਰਿਆ ਕੁੰਟਿ ਨਿਰਾਹਾਰ॥ ਅਪਰਸ ਕਰਤ ਪਾਕਸਾਰ॥
ਨਿਵਲੀ ਕਰਮ ਬਹੁ ਬਿਸਥਾਰ॥ ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥

*(ਸਾਰਗ ਮ:੫, ੧੨੨੯-੧੭)*

(ਕ) ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ॥ ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ॥
ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ॥ ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ॥

*(ਪ੍ਰਭਾਤੀ ਮ:੧, ੧੩੪੩-੯)*

## ਚਾਰ ਆਸ਼ਰਮ (੧੦੬੨)

ਹਿੰਦੂ ਮਤ ਅਨੁਸਾਰ ਜੀਵਨ ਦੇ ਚਾਰ ਪੜਾਉ: (੧) ਬ੍ਰਹਮਚਰਯਾ, (੨) ਗ੍ਰਿਹਸਤ, (੩) ਵਾਨਪ੍ਰਸਤ, ਤੇ (੪) ਸੰਨਿਆਸ। ਇਨ੍ਹਾ ਚੌਹਾਂ ਆਸ਼ਰਮਾਂ ਦੀ ਜੀਵਨ ਰੀਤੀ ਨਿਮਨ ਲਿਖੇ ਅਨੁਸਾਰ ਹੈ:

(੧) ਬ੍ਰਹਮਚਰਯਾ: ਜਨੇਊ ਧਾਰਨ ਕਰਕੇ ਵੇਦ ਪੜ੍ਹਨ ਵਾਸਤੇ ਗੁਰੂ ਦੇ ਪਾਸ (੨੫) ਪਚੀਸ ਬਰਸ ਦੀ ਉਮਰ ਤਕ ਰਹਿਣਾ। ਇਸ ਪੜਾਉ ਤੇ ਵਿਸ਼ੇ ਵਿਕਾਰਾਂ ਦਾ ਤਿਆਗ ਤੇ ਗੁਰੂ ਦੀ ਸਿੱਖਿਆ ਗ੍ਰਹਿਣ ਕਰਨਾ ਹੁੰਦਾ ਹੈ।

(੨) ਗ੍ਰਿਹਸਤ: ੨੫ ਤੋਂ ੫੦ ਸਾਲ ਦੀ ਉਮਰ ਤਕ ਗ੍ਰਿਹਸਤੀ ਜੀਵਨ ਬਤੀਤ ਕਰਨਾ ਹੈ। ੨੫ ਸਾਲ ਦੀ ਆਯੂ ਵਿਚ ਵਿਆਹ ਕਰਨਾ ਹੈ, ਬਾਲ ਬੱਚੇ ਪੈਦਾ ਕਰਨੇ ਅਤੇ ਉਨ੍ਹਾਂ ਦੀ ਪਾਲਨਾ ਕਰਨੀ।

(੩) ਵਾਨ ਪ੍ਰਸਤ: ੫੦ ਤੋਂ ੭੫ ਸਾਲ ਦੀ ਆਯੂ ਤਕ ਵਣਾਂ ਵਿਚ ਜਾ ਕੇ ਇਕਾਂਤ ਜੀਵਨ ਬਤੀਤ ਕਰਨਾ, ਜਿਸ ਵਿਚ ਅਗਨਿ ਹੋਤ੍ਰ ਕਰਮ ਕਾਂਡ ਆਦਿ ਕਰਦੇ ਰਹਿਣਾ ਹੈ।

(੪) ਸੰਨਿਆਸ: ੭੫ ਤੋਂ ਅਗੇ ਸਾਰਾ ਜੀਵਨ ਤਿਆਗੀ ਹਾਲਤ ਵਿਚ ਬਿਤਾਉਣਾ ਹੈ। ਭਾਵ ਭਿਕਸ਼ਾ ਪ੍ਰਾਪਤ ਕਰਕੇ ਜੀਵਨ ਨਿਰਬਾਹ ਕਰਨਾ ਹੈ। ਅਗਨਿ ਹੋਤ੍ਰ ਕਰਮ ਕਾਂਡ ਆਦਿ ਭੀ ਨਹੀਂ ਕਰਨੇ। ਗੁਰਮਤਿ ਵਿਚ ਕੇਵਲ ਗ੍ਰਿਹਸਤ ਪਰਧਾਨ ਹੈ। ਇਨ੍ਹਾਂ ਚਾਰੇ ਆਸ਼ਰਮਾਂ ਪ੍ਰਤਿ ਗੁਰਬਾਣੀ ਦੇ ਨਿਮਨ ਲਿਖਤ ਸੰਕੇਤ ਦੇ ਪ੍ਰਾਪਤ ਹਨ।

(ੳ) ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ॥
ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ॥੧॥

*(ਦੇਵਗੰਧਾਰੀ ਮ:੫, ੫੩੫-੨)*

(ਅ) ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਰਿ ਜੋ ਹਰਿ ਧਿਆਵੈ ਸੋ ਪਰਧਾਨੁ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥

*(ਗੋਂਡ ਮ:੪, ੮੬੧-੭)*

(ੲ) ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ॥
ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ॥੨॥

*(ਕਾਨੜਾ ਮ:੪, ੧੨੯੭-੧੬)*

## ਚਾਰ ਕੁੰਡਾਂ (੧੦੬੩)

ਚਾਰ ਤਰਫਾਂ, ਚਾਰ ਦਿਸ਼ਾਵਾਂ: ਪੂਰਬ, ਪੱਛਮ, ਦੱਖਣ, ਅਤੇ ਉੱਤਰ; ਅਥਵਾ ਮਸ਼ਰਿਕ, ਮਗ਼ਰਿਬ, ਜਨੂਬ, ਸ਼ਮਾਲ; ਈਸਟ, ਵੈਸਟ, ਸਾਊਥ, ਨੌਰਥ।

(ੳ) ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ॥
ਮੂਲੁ ਨ ਬੁਝੈ ਆਪਣਾ ਵਸਤੁ ਰਹਿ ਘਰ ਬਾਰਿ॥

ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ॥੨॥

*(ਸਿਰੀ ਮ:੧, ੫੬-੧੫)*

(ਅ) ਕਿਰਤਿ ਕੇ ਕਰਮ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥

*(ਬਾਰਹ ਮਾਹ ਮਾਂਝ ਮ:੫, ੧੩੩-੬)*

(ੲ) ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ॥
ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੧੨)*

(ਸ) ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ॥ ਭਈ ਕ੍ਰਿਪਾ ਤਬ ਦਰਸਨੁ ਪਾਇਓ॥
ਚਾਰ ਬਿਚਾਰ ਬਿਨਸਿਓ ਸਭ ਦੂਆ॥ ਸਾਧਸੰਗਿ ਮਨੁ ਨਿਰਮਲ ਹੂਆ॥

*(ਗਉੜੀ ਬਾਵਨ ਅਖਰੀ ਮ:੫, ੨੫੪-੧੯)*

(ਹ) ਭਰਮੇ ਭੂਲਾ ਦਹ ਦਿਸਿ ਧਾਵੈ॥ ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ॥
ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ॥ ਨਾਨਕ ਤੇ ਜਨ ਨਾਮਿ ਮਿਲੇਇ॥੩॥

*(ਗਉੜੀ ਸੁਖਮਨੀ ਮ:੫, ੨੭੭-੭)*

(ਕ) ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ॥ਸੋ ਧਨੁ ਹਰਿ ਸੇਵਾ ਤੇ ਪਾਵਹਿ॥

*(ਗਉੜੀ ਸੁਖਮਨੀ ਮ:੫, ੨੮੮-੬)*

(ਖ) ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥
ਤਿਸ ਤੇ ਭਿੰਨ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥੨॥

*(ਗਉੜੀ ਸੁਖਮਨੀ ਮ:੫, ੨੯੪-੧)*

(ਗ) ਤਾ ਕੀ ਆਸ ਕਲਿਆਣ ਸੁਖ ਜਾ ਤੇ ਸਭੁ ਕਛੁ ਹੋਇ॥
ਚਾਰਿ ਕੁੰਟ ਦਹ ਦਿਸਿ ਭ੍ਰਮਿਓ ਤਿਸੁ ਬਿਨੁ ਅਵਰੁ ਨ ਕੋਇ॥

*(ਗਉੜੀ ਮ:੫, ਥਿਤੀ, ੨੯੬-੧੩)*

(ਘ) ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ॥
ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ॥੨੪॥
ਪਉੜੀ॥ ਚਉਦਹਿ ਚਾਰਿ ਕੁੰਟ ਪ੍ਰਭ ਆਪ॥
ਸਗਲ ਭਵਨ ਪੂਰਨ ਪਰਤਾਪ॥

*(ਗਉੜੀ ਮ:੪. ਥਿਤੀ, ੨੯੯-੧੪)*

(ਙ) ਚਾਰਿ ਕੁੰਟ ਦਹ ਦਸਿ ਜਲ ਨਿਧਿ ਊਨ ਥਾਉ ਨ ਕੇਹੁ॥
ਕ੍ਰਿਪਾ ਨਿਧਿ ਗੋਬਿੰਦ ਪੂਰਨ ਜੀਅ ਦਾਨੁ ਸਭ ਦੇਹੁ॥੧॥

*(ਸਾਰਗ ਮ:੫, ੧੨੨੬-੭)*

(ਚ) ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ॥
ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ॥੭॥

*(ਬਸੰਤੁ ਮ:੧, ੧੧੯੧-੪)*

(ਛ) ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ॥
ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ॥

*(ਰਾਮਕਲੀ ਵਾਰ ਬਲਵੰਡ, ੯੬੮-੫)*

(ਜ) ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹ੍ਹੀ ਜਾਇ॥

*(ਸੋਰਠ ਮ:੫, ੬੦੮-੧੯)*

(ਝ) ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ॥
ਨਾਨਕ ਸਾਚਾ ਭੇਟੈ ਹਰਿ ਮਨਿ ਵਸੈ ਪਾਵਹਿ ਮੋਖ ਦੁਆਰ॥

*(ਸਲੋਕ ਮ:੩, ੧੪੨੧-੩)*

(ਞ) ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ॥
ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ॥੨॥

*(ਸੂਹੀ ਮ:੧, ੭੫੧-੪)*

(ਟ) ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥
ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ॥
ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ॥੫੫॥

*(ਸਲੋਕ ਮ:੩, ੧੪੨੦-੧)*

(ਠ) ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ॥
ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ॥੧॥

*(ਆਸਾ ਕਾਫੀ ਮ:੧, ੪੧੮-੧੭)*

(ਡ) ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥੧੦੨॥

*(ਸਲੋਕ ਫਰੀਦ, ੧੩੮੩-੯)*

(ਢ) ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ॥ ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ॥
ਉਝੜਿ ਭੁਲੇ ਰਾਹ ਗੁਰਿ ਵੇਖਾਲਿਆ॥ ਸਤਿਗੁਰ ਸਚੇ ਵਾਹੁ ਸਚੁ ਸਮਾਲਿਆ॥
ਪਾਇਆ ਰਤਨੁ ਘਰਾਹੁ ਦੀਵਾ ਬਾਲਿਆ॥

*(ਵਾਰ ਮਾਝ ਮ:੧, ੧੪੯-੫)*

(ਣ) ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ॥੨॥

*(ਸਿਰੀ ਮ:੫, ੪੯-੧੦)*

(ਤ) ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ॥
ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ॥
ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ॥੪॥

*(ਸਿਰੀ ਮ:੫, ੪੩-੬੦)*

(ਥ) ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ॥ ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ॥
ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ॥ ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ॥
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ॥

*(ਮਾਰੂ ਵਾਰ ਮ:੩, ੧੦੯੩-੭)*

(ਦ) ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ॥
ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ॥੩॥

*(ਸਿਰੀ ਮ:੩, ੩੭-੬)*

## ਚਾਰ ਖਾਣੀਆਂ/ਚਾਰ ਬਾਣੀਆਂ (੧੦੬੪)

ਚਾਰ ਖਾਣੀਆਂ: ਜੀਵਾਂ ਦੀ ਉਤਪਤੀ ਦੀ ਪ੍ਰਧਾਨ ਵੰਡ ਚਾਰ ਪ੍ਰਕਾਰ ਦੀ ਮੰਨੀ ਗਈ ਹੈ: ਅੰਡਜ, ਜੇਰਜ, ਸੇਤਜ ਉਪਜ, ਅਤੇ ਉਤਭੁਜ।

ਚਾਰ ਬਾਣੀਆਂ:- ਬਾਣੀ ਦੇ ਚਾਰ ਭੇਦ ਮੰਨੇ ਗਏ ਹਨ। ਬੈਖਰੀ, ਮਧੱਮਯ, ਪਸ਼ਯੰਤੀ, ਅਤੇ ਪਰਾ।

(ੳ) ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥੩॥

*(ਸੋਰਠਿ ਮ:੧, ੫੯੬-੧੫)*

(ਅ) ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹਿ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥

*(ਆਸਾ ਵਾਰ ਮ:੧, ੪੬੭-੪)*

(ੲ) ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥

*(ਤੁਖਾਰੀ ਛੰਤ ਮ:੧, ਬਾਰਹ ਮਾਹਾ, ੧੧੦੯-੧੦)*

(ਸ) ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ॥੪॥

*(ਮਾਰੂ ਮ:੫, ੧੦੮੪-੧੮)*

(ਹ) ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ॥
ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ॥੩॥

*(ਬਿਲਾਵਲੁ ਮ:੫, ੮੧੬-੬)*

(ਕ) ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ॥
ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ॥੬॥

*(ਬਿਲਾਵਲੁ ਮ:੪, ੮੩੫-੧੪)*

(ਖ) ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥੩੫॥

*(ਜਪੁ, ੭-੧੮)*

(ਗ) ਚਉਥਿ ਉਪਾਏ ਚਾਰੇ ਬੇਦਾ॥ ਖਾਣੀ ਚਾਰੇ ਬਾਣੀ ਭੇਦਾ॥
ਅਸਟ ਦਸਾ ਖਟੁ ਤੀਨਿ ਉਪਾਏ॥ ਸੋ ਬੂਝੈ ਜਿਸੁ ਆਪਿ ਬੁਝਾਏ॥
ਤੀਨਿ ਸਮਾਵੈ ਚਉਥੈ ਵਾਸਾ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥੫॥

*(ਬਿਲਾਵਲ ਮ:੧, ਥਿਤੀ, ੮੩੯-੮)*

(ਘ) ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥੨॥

*(ਸਾਰਗ ਮ:੫, ੧੨੦੪-੭)*

(ਙ) ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥੨॥

*(ਮਾਰੂ ਮ:੧, ਸੋਲਹੇ, ੧੦੩੫-੧੧)*

(ਚ) ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇਕ ਚਰਨਾ॥
ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ॥੩॥

*(ਮਾਝ ਮ:੫, ੧੩੦-੧੪)*

(ਛ) ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ॥

*(ਮਾਰੂ ਮ:੧, ੧੦੧੩-੧੪)*

(ਜ) ਖਾਣੀ ਬਾਣੀ ਤੁਝਹਿ ਸਮਾਣੀ॥ ਜੋ ਦੀਸੈ ਸਭ ਆਵਣ ਜਾਣੀ॥
ਸੋਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ॥੧੩॥

*(ਮਾਰੂ ਮ:੧, ੧੦੨੧-੬)*

(ਝ) ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ॥
ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ॥੨॥

*(ਵਡਹੰਸੁ ਮ:੧, ੫੮੦-੧੦)*

(ਞ) ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥

*(ਜਪੁ, ੬-੧੦)*

(ਟ) ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ॥
ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ॥੩॥

*(ਆਸਾ ਮ:੩, ੪੨੩-੧)*

(ਠ) ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ॥
ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ॥੯॥

*(ਆਸਾ ਮ:੧, ਪਟੀ, ੪੩੨-੧੯)*

(ਡ) ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥੪॥

*(ਧਨਾਸਰੀ ਰਵਿਦਾਸ, ੬੯੪-੧੮)*

(ਢ) ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥

*(ਸੋਰਠਿ ਮ:੪, ੬੦੪-੧੮)*

## ਚਾਰ ਜੁਗ (੧੦੬੫)

ਸਤਿਜੁਗ, ਤ੍ਰੇਤਾ, ਦੁਆਪਰ ਅਤੇ ਕਲਜੁਗ ਇਹ ਚਾਰ ਜੁਗ ਹਨ। ਚੌਹਾਂ ਜੁਗਾਂ ਦੀ ਆਯੂ ਭੀ ਵਖਰੀ ਵਖਰੀ ਦਰਜ ਕੀਤੀ ਗਈ ਹੈ। ਜੁਗਾਂ ਦੀ ਆਯੂ -ਵੰਡ ਵੇਦਾਂ ਵਿਚ ਨਹੀਂ ਹੈ। ਪ੍ਰੰਤੂ ਪੁਰਾਣਾਂ ਵਿਚ ਲਿਖੀ ਹੋਈ ਮਿਲਦੀ ਹੈ :

| | ਯੁਗ | ਆਯੂ ਦੇਵਤਿਆਂ ਦੇ ਸਾਲ | ਆਯੂ ਮਾਤ ਲੋਕ ਦੇ ਸਾਲ |
|---|---|---|---|
| ੧- | ਸਤਿਜੁਗ | ੪੮੦੦ ਸਾਲ | ੧੭੨੮੦੦੦ ਸਾਲ |
| ੨- | ਤ੍ਰੇਤਾ | ੩੬੦੦ ਸਾਲ | ੧੨੯੬੦੦੦ ਸਾਲ |
| ੩- | ਦੁਆਪਰ | ੨੪੦੦ ਸਾਲ | ੮੬੪੦੦੦ ਸਾਲ |
| ੪- | ਕਲਿਜੁਗ | ੧੨੦੦ ਸਾਲ | ੪੩੨੦੦੦ ਸਾਲ |
| ਜੋੜ-੪ | | ੧੨੦੦੦ ਸਾਲ | ੪੩੨੦੦੦੦ ਸਾਲ |

ਚੌਹਾਂ ਜੁਗਾਂ ਵਿਚ ਜੀਵਾਂ ਦੀ ਉਮਰ ਦਾ ਵੇਰਵਾ ਨਿਮਨ ਲਿਖੇ ਦੇ ਅਨੁਸਾਰ ਮਨੂ ਸਿਮਰਤੀ ਵਿਚ ਦਿੱਤਾ ਹੈ (ਦੇਖੋ ਅ.੧, ਸਲੋ. ੮੩)

ਸਤਿਜੁਗ ਵਿਚ-੪੦੦ ਵਰ੍ਹੇ, ਤ੍ਰੇਤਾ ਵਿਚ-੩੦੦ ਵਰ੍ਹੇ

ਦੁਆਪਰ ਵਿਚ-੨੦੦ ਵਰ੍ਹੇ, ਕਲਜੁਗ ਵਿਚ-੧੦੦ ਵਰ੍ਹੇ

ਪੁਰਾਣਾਂ ਅਨੁਸਾਰ ਚੌਹਾਂ ਜੁਗਾਂ ਦੇ ਧਰਮ ਨਿਮਨ ਲਿਖਿਤ ਅਨੁਕੂਲ ਦਰਸਾਏ ਹਨ:-

ਸਤਿਜੁਗ ਵਿਚ: ਧਿਆਨ ਧਰਨਾ। ਤ੍ਰੇਤਾ ਵਿਚ: ਯੱਗ ਆਦਿ ਕਰਨਾ।

ਦੁਆਪਰ ਵਿਚ: ਪੂਜਨ ਕਰਨਾ। ਕਲਜੁਗ ਵਿਚ: ਹਰਿ ਨਾਮ ਕੀਰਤਨ।

ਮਨੂ ਸਿਮਰਤੀ ਵਿਚ ਜੁਗਾਂ ਦੇ ਧਰਮ:- ਤਪ, ਗਿਆਨ, ਯਗਯ. ਅਤੇ ਦਾਨ ਦਰਸਾਏ ਹਨ। ਦੇਖੋ **ਮਨੂ ਸਿਮਰਤੀ** ਅ ੧.ਸ਼ ੮੬। ਦੇਖੋ **ਪਾਰਾਬਰ ਸਿਮਰਤੀ** ਅ ੧.ਸ਼ ੨੩ ਅਤੇ ੨੪ ਪ੍ਰੰਤੂ ਗੁਰਬਾਣੀ ਦਾ ਅਕੀਦਾ ਵੇਦਾਂ ਪੁਰਾਣਾਂ ਦੀ ਤਾਅਲੀਮ ਨਾਲ ਮੇਲ ਨਹੀਂ ਖਾਂਦਾ, ਕਿਉਂਕਿ ਪਾਵਨ ਗੁਰਬਾਣੀ ਨੇ ਨਾਮ ਤੋਂ ਵਿਹੂਣੇ ਇਨ੍ਹਾਂ ਸਾਰੇ ਨੇਮ ਕਰਮ ਧਰਮ ਨੂੰ ਪਾਖੰਡ ਦਰਸਾਇਆ ਹੈ। ਤਾਂ ਤੇ ਗੁਰਬਾਣੀ ਦੇ ਅਨੁਸਾਰ ਸਤਿਗੁਰੂ ਦੀ ਆਗਿਆ ਵਿਚ ਰਹਿ ਕੇ ਨਾਮ ਅਤੇ ਕੀਰਤਨ ਹੀ ਪ੍ਰਧਾਨ ਮੰਨਿਆ ਹੈ, ਭਾਵੇਂ ਕੋਈ ਭੀ ਜੁਗ ਕਿਉਂ ਨਾ ਹੋਵੇ। ਸੁਹਿਰਦ ਪਾਠਕਾਂ ਦੀ ਸੂਝ ਬੂਝ ਵਾਸਤੇ ਨਿਮਨ ਲਿਖਤ ਉਦਾਹਰਣ ਪਾਵਨ ਗੁਰਬਾਣੀ ਵਿਚੋਂ ਦਰਸਾਏ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਕਲਜੁਗ"

(ੳ) ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥

*(ਰਾਮਕਲੀ ਮ:੧, ੯੦੨-੧੫)*

(ਅ) ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥

*(ਰਾਮਕਲੀ ਵਾਰ ਰਾਇ ਬਲਵੰਡ, ੯੬੮-੧੩)*

(ੲ) ਗੁਰੁ ਮਾਨੈ ਮਾਨੈ ਸਭੁ ਕੋਇ॥ ਗੁਰ ਬਚਨੀ ਮਨੁ ਸੀਤਲੁ ਹੋਇ॥
ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ॥ ਨਾਨਕ ਗੁਰਮੁਖਿ ਵਿਰਲਾ ਕੋਇ॥੫॥

*(ਮਲਾਰ ਮ:੩, ੧੨੬੨-੧੪)*

(ਸ) ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ॥੨॥

ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ॥
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ॥੩॥

(ਬਿਲਾਵਲ ਮ:੩, ੭੯੭-੧੭)

(ਹ) ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ॥
ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ॥

(ਸੋਰਠਿ ਵਾਰ ਮ:੩, ੬੫੧-੩)

(ਕ) ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ॥ ਚਹੁ ਜੁਗਿ ਨਿਰਮਲੁ ਹਛਾ ਲੋਇ॥
ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ॥੧੧॥

(ਮਾਰੂ ਮ:੪, ਸੋਲਹੇ, ੧੦੬੯-੧੮)

(ਖ) ਤਿਸੁ ਜਨ ਕੀ ਹੈ ਸਾਚੀ ਬਾਣੀ॥ ਗੁਰ ਕੈ ਸਬਦਿ ਜਗ ਮਾਹਿ ਸਮਾਣੀ॥
ਚਹੁ ਜੁਗ ਪਸਰੀ ਸਾਚੀ ਸੋਇ॥ ਨਾਮਿ ਰਤਾ ਜਨੁ ਪਰਗਟੁ ਹੋਇ॥੨॥

(ਬਸੰਤੁ ਮ:੩, ੧੧੭੪-੫)

(ਗ) ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥ ਪੂਰੈ ਭਾਗਿ ਹਰਿ ਨਾਮਿ ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥ ਪੂਰੈ ਭਾਗਿ ਪਰਾਪਤਿ ਹੋਇ॥੩॥

(ਧਨਾਸਰੀ ਮ:੩, ੬੬੫-੧੭)

(ਘ) ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ॥
ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ॥
ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ॥੭॥

(ਸਿਰੀ ਮ:੧, ੫੭-੧੫)

(ਙ) ਜੁਗ ਚਾਰੇ ਸਭ ਭਵਿ ਥਕੀ ਕਿਨਿ ਕੀਮਤਿ ਹੋਈ॥
ਸਤਿਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ॥
ਗੁਰਮੁਖਿ ਸਦਾ ਸਲਾਹੀਐ ਕਰਤਾ ਕਰੇ ਸੁ ਹੋਈ॥੭॥

(ਸੂਹੀ ਵਾਰ ਮ:੩, ੭੮੮-੧)

(ਚ) ਗੁਰਮੁਖਿ ਜਾਤਾ ਕਰਮਿ ਬਿਧਾਤਾ॥ ਜੁਗ ਚਾਰੇ ਗੁਰ ਸਬਦਿ ਪਛਾਤਾ॥
ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ ਸਮਾਹਾ ਹੇ॥੧੦॥

(ਮਾਰੂ ਮ:੩, ੧੦੫੪-੧੯)

(ਛ) ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ॥
ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ॥

(ਸੂਹੀ ਮ:੩, ਛੰਤ, ੭੬੯-੧੯)

(ਜ) ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ॥੭॥

(ਗਉੜੀ ਮ:੩, ੨੨੯-੧੬)

(ਝ) ਜੁਗ ਚਾਰੇ ਨਾਮਿ ਵਡਿਆਈ ਹੋਈ॥
ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ॥

(ਰਾਮਕਲੀ ਮ:੩, ੮੮੦-੨)

(ਢ) ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤ ਨ ਜਾਨੇ॥੨॥

*(ਆਸਾ ਮ:੫, ੩੭੫-੧)*

(ਟ) ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ॥

*(ਸੋਰਠਿ ਵਾਰ ਮ:੩, ੬੪੭-੧੦)*

## ਚਾਰ ਦਿਨਾਂ ਦੀ ਚਾਂਦਨੀ (੧੦੬੬)

ਚਾਰ ਦਿਨਾਂ ਦੀ ਰੌਸ਼ਨੀ; ਥੋੜੇ ਸਮੇਂ ਦਾ ਜੀਵਨ; ਚੰਦ ਦਿਨਾਂ ਦਾ ਮੌਜ ਮੇਲਾ। ਜੀਵਨ ਸਦੀਵੀ ਨਹੀਂ ਹੈ, ਤਾਂ ਤੇ ਇਨਸਾਨ ਨੂੰ ਜੀਵਨ ਦੇ ਪ੍ਰਯੋਜਨ ਵਾਸਤੇ ਸਤਿਗੁਰੂ ਦੀ ਆਗਿਆ ਦੇ ਅਨਕੂਲ ਜੀਵਨ ਬਤੀਤ ਕਰਨਾ ਲਾਜ਼ਮੀ ਹੈ।

(ੳ) ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥
ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥
ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥੧॥

*(ਸਿਰੀ ਮ:੧, ੧੫-੧੭)*

(ਅ) ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥੧॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨ ਨਉ ਹੁਲਾ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥੧॥ਰਹਾਉ॥

*(ਸਿਰੀ ਮ:੧, ੨੩-੫)*

(ੲ) ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ॥
ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ॥

*(ਗਉੜੀ ਬਾਵਨ ਅਖਰੀ ਮ:੫, ੨੫੩-੫)*

(ਸ) ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ॥
ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ॥
ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ॥
ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ॥੧॥

*(ਗਉੜੀ ਬੈਰਾਗਣਿ ਮ:੩, ੧੬੭-੧੭)*

(ਹ) ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥ ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥੧॥
ਕਹੁ ਡਡੀਆ ਬਾਧੈ ਧਨ ਖੜੀ॥ ਪਾਹੂ ਘਰਿ ਆਏ ਮੁਕਲਾਊ ਆਏ॥੧॥ਰਹਾਉ॥
ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ॥
ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ॥੨॥

*(ਗਉੜੀ ਬੈਰਾਗਣਿ ਕਬੀਰ, ੩੩੩-੧੭)*

(ਕ) ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥

ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥
ਫਿਰਿ ਹੋਇ ਤਾਤਾ ਖਰਾ ਮਾਤਾ ਨਾਮਿ ਬਿਨੁ ਪਰਤਾਪਏ॥
ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ॥
ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥੧॥

*(ਆਸਾ ਮ:੧, ਛੰਤ, ੪੩੮-੧੮)*

(ਖ) ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ॥
ਚਾਰਿ ਦਿਵਸ ਕੀ ਪਾਹੁਨੇ ਬਡ ਬਡ ਰੂੰਧਹਿ ਠਾਉ॥੬੪॥

*(ਸਲੋਕ ਕਬੀਰ, ੧੩੬੭-੧੬)*

(ਗ) ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ॥

*(ਮਾਲੀ ਗਉੜੀ ਮ:੪, ੯੮੫-੯)*

(ਘ) ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ॥
ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ॥੧॥ ਰਹਾਉ॥

*(ਕੇਦਾਰਾ ਕਬੀਰ, ੧੧੨੪-੯)*

(ਙ) ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ॥
ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ॥
ਮੰਖੀ ਮਿਠੈ ਮਰਣਾ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ॥੨॥

*(ਸਾਰੰਗ ਵਾਰ ਮ:੧, ੧੨੮੬-੧੪)*

(ਚ) ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥੧॥

*(ਸੋਰਠ ਮ:੯, ੬੩੩-੩)*

(ਛ) ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥

*(ਸੋਰਠਿ ਵਾਰ ਮ:੪, ੬੪੫-੩)*

(ਜ) ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ॥੫॥

*(ਆਸਾ ਮ:੩, ੪੨੯-੫)*

(ਝ) ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ॥

ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ॥
ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ॥੧॥

*(ਸੂਹੀ ਮ:੧, ੭੫੧-੭)*

(ਞ) ਕੈਉ ਹਰਿ ਸਮਾਂਨਿ ਨਹੀ ਰਾਜਾ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥ਰਹਾਉ॥੧॥

*(ਬਿਲਾਵਲੁ ਕਬੀਰ, ੮੫੬-੯)*

(ਟ) ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ॥
ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ॥

*(ਮਾਰੂ ਮ:੧, ੧੦੧੨-੧੦)*

## ਚਾਰ ਪਹਰ (੧੦੬੭)

(ੳ) ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥੩੮॥

*(ਸਲੋਕ ਫਰੀਦ, ੧੩੭੯-੧੬)*

## ਚਾਰ ਪਦਾਰਥ (੧੦੬੮)

ਧਰਮ, ਅਰਥ, ਕਾਮ, ਮੋਖ।

ਧਰਮ: ਜੀਵਨ ਦਾ ਐਸਾ ਪਵਿੱਤਰ ਨੇਮ ਜਿਸ ਤੇ ਚਲਿਆਂ ਜੀਵ ਜੀਵਨ ਪ੍ਰਯੋਜਨ ਨੂੰ ਪ੍ਰਾਪਤ ਕਰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਧਰਮ"।

ਅਰਥ: ਐਸੀਆਂ ਸੰਸਾਰੀ ਵਸਤਾਂ ਜਿਨ੍ਹਾਂ ਦੇ ਪ੍ਰਾਪਤ ਹੋਇਆਂ ਸੰਸਾਰੀ ਜੀਵਨ ਦਾ ਨਿਰਬਾਹ ਸੁਖੈਨ ਵਿਧੀ ਦੁਆਰਾ ਕੀਤਾ ਜਾ ਸਕੇ, ਭਾਵ ਸੰਸਾਰੀ ਸੰਪੱਤੀ ਗੁਜ਼ਰਾਨ ਦੇ ਅਨਕੂਲ ਪ੍ਰਾਪਤ ਹੁੰਦੀ ਰਹੇ ਜਾਂ ਸੰਸਾਰੀ ਲੋੜਾਂ ਪੂਰੀਆਂ ਹੁੰਦੀਆ ਰਹਿਣ।

ਕਾਮ: ਕਾਮਨਾ ਦਾ ਪੂਰਨ ਹੋਣਾ। ਜੀਵਨ ਬਤੀਤ ਕਰਨ ਵਾਸਤੇ ਮਨ ਦੀਆਂ ਇਛਾਵਾਂ ਦਾ ਸਿਰੇ ਚੜਨਾ, ਸੰਕਲਪ ਦਾ ਪਰੀ ਪੂਰਨ ਹੋ ਜਾਣਾ।

ਮੋਖ: ਮੁਕਤੀ ਨੂੰ ਪ੍ਰਾਪਤ ਹੋ ਜਾਣਾ, ਜਨਮ ਮਰਨ ਤੋਂ ਰਹਿਤ ਹੋ ਜਾਣਾ। ਸੰਸਾਰੀ ਬੰਧਨਾਂ ਵਲੋਂ ਬੰਦ ਖ਼ਲਾਸੀ ਪ੍ਰਾਪਤ ਕਰਕੇ ਮੁਕਤੀ ਪਾ ਲੈਣੀ।

(ੳ) ਚਾਰਿ ਪਦਾਰਥ ਹਰਿ ਕੀ ਸੇਵਾ॥ ਪਾਰਜਾਤੁ ਜਪਿ ਅਲਖ ਅਭੇਵਾ॥
ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ॥੩॥

*(ਮਾਝ ਮ:੫, ੧੦੮-੬)*

(ਅ) ਚਾਰਿ ਪਦਾਰਥ ਕਹੈ ਸਭੁ ਕੋਈ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ॥
ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ॥ ਮੁਕਤਿ ਪਦਾਰਥੁ ਭਗਤਿ ਹਰਿ ਪਾਇਆ॥੨॥

*(ਗਉੜੀ ਚੇਤੀ ਮ:੧, ੧੫੪-੧੩)*

(ੲ) ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥

*(ਗਉੜੀ ਸੁਖਮਨੀ ਮ:੫, ੨੬੬-੪)*

(ਸ) ਚਾਰਿ ਪਦਾਰਥ ਕਮਲ ਪ੍ਰਗਾਸੁ॥ ਸਭ ਕੈ ਮਧਿ ਸਗਲ ਤੇ ਉਦਾਸੁ॥

ਸੁੰਦਰੁ ਚਤੁਰੁ ਤਤ ਕਾ ਬੇਤਾ॥ ਸਮਦਰਸੀ ਏਕ ਦ੍ਰਿਸਟੇਤਾ॥
ਇਹ ਫਲ ਤਿਸੁ ਜਨ ਕੈ ਮੁਖਿ ਭਨੇ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ॥੬॥

*(ਗਉੜੀ ਸੁਖਮਨੀ ਮ:੫, ੨੯੬-੧)*

(ਹ) ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ॥
ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ॥੪॥

*(ਗਉੜੀ ਥਿਤੀ ਮ:੫, ੨੯੭-੮)*

(ਕ) ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ॥੧॥
ਹਰਿ ਹਰਿ ਹਰਿ ਨ ਜਪਹਿ ਰਸਨਾ॥ ਅਵਰ ਸਭ ਤਿਆਗਿ ਬਚਨ ਰਚਨਾ॥੧॥ਰਹਾਉ॥

*(ਸੋਰਠਿ ਰਵਿਦਾਸ, ੬੫੮-੧੩)*

(ਖ) ਅਪੁਨੇ ਹਰਿ ਪਹਿ ਬਿਨਤੀ ਕਹੀਐ॥
ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੧-੧੨)*

(ਗ) ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ॥
ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ॥੧॥

*(ਸੋਰਠਿ ਮ:੫, ੬੧੭-੫)*

(ਘ) ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥
ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ॥੨॥

*(ਬਿਲਾਵਲੁ ਕਬੀਰ, ੮੫੬-੧੮)*

(ਙ) ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ॥
ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ॥੩॥

*(ਮਾਰੂ ਮ:੧, ੧੦੧੩-੧੯)*

(ਚ) ਚਾਰਿ ਪਦਾਰਥ ਲੈ ਜਗਿ ਆਇਆ॥ ਸਿਵ ਸਕਤੀ ਘਰਿ ਵਾਸਾ ਪਾਇਆ॥
ਏਕੁ ਵਿਸਾਰੇ ਤਾ ਪਿੜ ਹਾਰੇ ਅਧੁਲੈ ਨਾਮੁ ਵਿਸਾਰਾ ਹੇ॥੬॥

*(ਮਾਰੂ ਮ:੧, ਸੋਲਹੇ, ੧੦੨੭-੧)*

(ਛ) ਚਾਰਿ ਪਦਾਰਥ ਅਸਟ ਦਸਾ ਸਿਧਿ॥ ਨਾਮੁ ਨਿਧਾਨੁ ਸਹਜ ਸੁਖੁ ਨਉ ਨਿੰਧਿ॥
ਸਰਬ ਕਲਿਆਣ ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ॥੪॥

*(ਮਾਰੂ ਮ:੫, ਸੋਲਹੇ, ੧੦੮੬-੧)*

(ਜ) ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ॥
ਨਾਨਕ ਦਾਸ ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ॥੨॥

*(ਸਾਰਗ ਮ:੫, ੧੨੨੭-੧੦)*

(ਝ) ਸਤਿਗੁਰ ਕੈ ਵਸਿ ਚਾਰਿ ਪਦਾਰਥ॥ ਤੀਨਿ ਸਮਾਏ ਏਕ ਕ੍ਰਿਤਾਰਥ॥੫॥

ਸਤਿਗੁਰਿ ਦੀਏ ਮੁਕਤਿ ਧਿਆਨਾਂ॥ ਹਰਿ ਪਦੁ ਚੀਨ੍ਹਿ ਭਏ ਪਰਧਾਨਾ॥੬॥

*(ਪ੍ਰਭਾਤੀ ਮ:੧, ੧੩੪੫-੭)*

(ਞ) ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥

*(ਸਿਰੀ ਮ:੫, ੪੯-੧੬)*

(ਟ) ਅਰਥ ਧਰਮ ਕਾਮ ਮੋਖ ਕਾ ਦਾਤਾ॥ ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥੩॥

*(ਬਿਲਾਵਲੁ ਮ:੫, ੮੦੫-੧੯)*

(ਠ) ਸਾਧਸੰਗਿ ਆਰਾਧਨਾ ਹਰਿ ਨਿਧਿ ਆਪਾਰ॥ ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ॥੨॥

*(ਬਿਲਾਵਲੁ ਮ:੫, ੮੧੬-੧੫)*

(ਡ) ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ॥
ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ॥੧॥

*(ਕਲਿਆਣ ਮ:੪, ੧੩੨੦-੭)*

(ਢ) ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੁੋਰਾ॥
ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ
ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ॥੨॥

*(ਸਾਰਗ ਮ:੪, ੧੨੦੧-੭)*

(ਣ) ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ॥
ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ॥੪॥

*(ਬਿਲਾਵਲੁ ਮ:੪, ੮੦੦-੪)*

(ਤ) ਮਨੋਰਥ ਪੂਰੇ ਸਤਿਗੁਰ ਆਪਿ॥
ਸਗਲ ਪਦਾਰਥ ਸਿਮਰਨਿ ਜਾ ਕੈ ਆਠ ਪਹਰ ਮੇਰੇ ਮਨ ਜਾਪਿ॥੧॥ ਰਹਾਉ॥

*(ਸਾਰਗ ਮ:੫, ੧੨੦੭-੧੯)*

(ਥ) ਜਿਨ ਅੰਤਰੇ ਰਾਮ ਨਾਮੁ ਵਸੈ ਤਿਨ ਚਿੰਤਾ ਸਭ ਗਵਾਇਆ ਰਾਮ॥
ਸਭਿ ਅਰਥਾ ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ॥

*(ਆਸਾ ਮ:੪, ਛੰਤ, ੪੪੩-੧੭)*

(ਦ) ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ॥
ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ॥੨੦॥

*(ਬਿਹਾਗੜਾ ਵਾਰ ਮ:੪, ੫੫੬-੧੨)*

(ਧ) ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ॥੨॥

*(ਟੋਡੀ ਮ:੫, ੭੧੭-੧੮)*

(ਨ) ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ॥
ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ॥੧॥

*(ਰਾਮਕਲੀ ਮ:੫, ੯੨੭-੩)*

## ਚਾਰ ਪੈਰ/ਚਾਰ ਪਗ ( ੧੦੬੯)

ਗ੍ਰੰਥਾਂ ਦੇ ਅਨੁਸਾਰ ਧਰਮ ਦੇ ਚਾਰ ਪੈਰ ਹਨ, ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਅਨੁਸਾਰ ਦਿੱਤਾ ਜਾਂਦਾ ਹੈ:

(੧) ਸੰਤੋਖ, ਜਤ , ਤਪ, ਅਤੇ ਨਾਮ ਕੀਰਤਨ।

(੨) ਸਤਯ, ਤਪ, ਦਯਾ ਅਤੇ ਦਾਨ।

(੩) **ਵਿਸ਼ਨੂੰ ਪੁਰਾਣ** ਵਿਚ ਚਾਰ ਪੈਰ ਇਹ ਹਨ: ਸਤਯ, ਯਗਯ, ਪੂਜਾ ਅਤੇ ਨਾਮ ਸਿਮਰਣ, (ਦੇਖੋ **ਵਿਸ਼ਨੂੰ ਪੁਰਾਣ**: ਅੰਸ ੬, ਅੰ: ੨)

(੪) ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦਾ ਅਕੀਦਾ ਇਉਂ ਹੈ: ਨਾਮ, ਦਾਨ ਇਸ਼ਨਾਨ, ਗਿਆਨ। ਸੁਹਿਰਦ ਪਾਠਕਾਂ ਦੀ ਜਾਣਕਾਰੀ ਲਈ ਕੁਝ ਪਾਵਨ ਗੁਰਬਾਣੀ ਦੇ ਉਦਾਹਰਣ ਨਿਮਨ ਲਿਖਤ ਹਨ।

(ੳ) ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ॥
ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ ਹਰਿ ਹਿਰਦੈ ਹਰਿ ਗੁਣ ਗਿਆਨ ਜੀਉ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ॥
ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ॥
ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ॥੧॥
ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ॥
ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ॥
ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ॥
ਅੰਤਰਿ ਮਮਤਾ ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ॥
ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ॥
ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ॥੨॥
ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ॥
ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ ਅਤਿ ਕਿਰਿਆ ਕਰਮ ਕਮਾਇ ਜੀਉ॥
ਕਿਰਿਆ ਕਰਮ ਕਮਾਇਆ ਪਗ ਦੁਇ ਖਿਸਕਾਇਆ ਦੁਇ ਪਗ ਟਿਕੈ ਟਿਕਾਇ ਜੀਉ॥
ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ॥
ਦੀਨ ਦਇਆਲਿ ਗੁਰੁ ਸਾਧੁ ਮਿਲਾਇਆ ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ॥
ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ॥੩॥
ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ॥
ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ॥
ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ॥
ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ॥
ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ॥
ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ॥੪॥

*(ਆਸਾ ਮ:੪, ੪੪੫-੮)*

## ਚਾਰ ਪਾਪ/ਚਾਰ ਕਿਲਵਿਖ (੧੦੭੦)

ਛਾਂਦੋਗਯ ਉਪਨਿਸ਼ਦ ਅਤੇ ਮਨੂ ਸਿਮਰਤੀ ਵਿਚ ਚਾਰ ਕਿਲਵਿਖ ਇਸ ਪ੍ਰਕਾਰ ਲਿਖੇ ਮਿਲਦੇ ਹਨ:-

(੧) ਬ੍ਰਹਮ ਹੱਤਯਾ, ਸ਼ਰਾਬ ਪੀਣਾ, ਚੋਰੀ ਕਰਨੀ, ਗੁਰ-ਇਸਤ੍ਰੀ ਗਮਨ, (ਲਿਖਤਿ ਸਿੰਮ੍ਰਿਤੀ ਵਿਚ ਪੰਜਵਾਂ ਪਾਪ ਭੀ ਇਹ ਲਿਖਿਆ ਹੈ ਕਿ ਪਾਪ ਕਰਨ ਵਾਲਿਆਂ ਨਾਲ ਸੰਗਤ ਕਰਨੀ ਭੀ ਪਾਪ ਹੈ)।

(੨) ਬ੍ਰਹਮਵੇਤਾ ਦਾ ਮਾਰਨਾ, ਗਊ ਵਧ ਕਰਨਾ, ਕੰਨਯਾ ਦਾ ਵਧ ਕਰਨਾ, ਭ੍ਰਸ਼ਟਾਚਾਰੀ ਦਾ ਅੰਨ ਖਾਣਾ।

(੩) ਗੁਰਮਤਿ ਅਨੁਸਾਰ ਚਾਰ ਪਾਪ ਇਹ ਹਨ: ਮੁੰਡਨ ਕਰਨਾ, ਪਰ ਇਸਤ੍ਰੀ ਗਮਨ ਕਰਨਾ, ਕਿਸੇ ਪਰਕਾਰ ਦੇ ਨਸ਼ੇ ਦੀ ਵਰਤੋਂ ਕਰਨੀ, ਕੁੱਠਾ ਖਾਣਾ।

(੪) ਪਾਵਨ ਗੁਰਬਾਣੀ ਚਾਰ ਪਾਪਾਂ ਪਰਥਇ ਨਿਮਨ ਲਿਖਤ ਹੁਕਮ ਸਾਦਰ ਕਰਦੀ ਹੈ।

(ੳ) ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥

*(ਸਿਰੀ ਮ:੫, ੭੦-੧੨)*

(ਅ) ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ॥੪॥

*(ਸਲੋਕ ਮ:੩, ੧੪੧੩-੪)*

## ਚਾਰ ਫਰਿਸ਼ਤੇ ( ੧੦੭੧)

ਇਸਲਾਮਕ ਵਿਚਾਰਧਾਰਾ ਵਿਚ ਪ੍ਰਮੁੱਖ ਚਾਰ ਫਰਿਸ਼ਤੇ (ਦੇਵਤੇ) ਦਰਸਾਏ ਗਏ ਹਨ, ਭਾਵੇਂ ਇਸਲਾਮਕ ਅਕੀਦੇ ਅਨੁਸਾਰ ਫਰਿਸ਼ਤਿਆਂ ਦੀ ਗਿਣਤੀ ਸ਼ਵਾ ਲਖ ਤਕ ਵੀ ਕਹੀ ਗਈ ਹੈ। ਕਈ ਥਾਂਈ ਅੱਸੀ ਹਜ਼ਾਰ ਭੀ ਦਰਸਾਈ ਹੈ। ਪਰ ਖਾਸ ਫਰਿਸ਼ਤੇ ਚਾਰ ਹੀ ਹਨ:ਜਬਰਾਈਲ, ਮੇਕਾਈਲ, ਅਜਰਾਈਲ ਤੇ ਇਸਰਾਫੀਲ। 'ਫਰਿਸ਼ਤਾ' ਫਾਰਸੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ, ਪੈਗੰਬਰਾਂ ਤਕ ਖੁਦਾ ਦਾ ਪੈਗਾਮ ਪਹੁੰਚਾਉਣ ਵਾਲੇ, ਖੁਦਾ ਦੇ ਨੂਰ ਤੋਂ ਪੈਦਾ ਹੋਏ। 'ਫਰਿਸ਼ਤੇ' ਬਹੁਤ ਸ਼ਕਤੀ ਦੇ ਮਾਲਿਕ ਹੁੰਦੇ ਹਨ। ਦੇਖੋ, "ਅਜਰਾਈਲ"।

(ੳ) ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ॥
ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ॥੩॥

*(ਤਿਲੰਗ ਮ:੫, ੭੨੪-੧੩)*

(ਅ) ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥੨॥

*(ਰਾਮਕਲੀ ਵਾਰ ਮ:੧, ੯੫੩-੧੩)*

(ੲ) ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥੬੮॥
ਫਰੀਦਾ ਭੰਨੀ ਮੜੀ ਸਵੰਨਵੀ ਟੂਟੀ ਨਾਗਰ ਲਜੁ॥

ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ॥੩੯॥

(ਸਲੋਕ ਫਰੀਦ, ੧੩੮੧-੧੦)

(ਸ) ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ॥
ਕਰਮੀ ਆਪੋ ਆਪਣੀ ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥੨੭॥

(ਗਉੜੀ ਵਾਰ ਮ:੫, ੩੧੫-੩)

(ਹ) ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥

(ਮਾਰੂ ਮ:੫, ਅੰਜੁਲੀਆ, ੧੦੧੯-੧੯)

## ਚਾਰ ਬਾਣੀਆਂ (੧੦੭੨)

ਦੇਖੋ, "ਚਾਰ ਖਾਣੀਆਂ/ਚਾਰ ਬਾਣੀਆਂ"।

ਆਰੰਭ ਕਾਲ ਵਿਚ ਜਦ ਸ਼ਬਦ ਜਾਂ ਬਾਣੀ ਪੜ੍ਹੀ ਸੁਣੀ ਜਾਂਦੀ ਹੈ ਇਹ ਸਭ ਬੋਲੀ ਦੇ ਰੂਪ ਵਿਚ ਹੀ ਬੋਲੀ ਜਾਂਦੀ ਹੈ, ਅਤੇ ਜ਼ਬਾਨ ਉਤੇ ਹੀ ਬੋਲੀ ਜਾਂਦੀ ਹੈ। ਇਸ ਨੂੰ ਬੈਖੜੀ ਬਾਣੀ ਆਖਿਆ ਜਾਂਦਾ ਹੈ। ਜਿਹਬਾ ਤੋਂ ਥੱਲੇ ਇਹ ਬਾਣੀ ਭਾਵ ਰੂਪ ਹੋ ਜਾਂਦੀ ਹੈ, ਇਸ ਨੂੰ ਮਧੱਮਾ ਬਾਣੀ ਆਖਿਆ ਜਾਂਦਾ ਹੈ। ਮਧੱਮਾ ਤੋਂ ਹੇਠਾਂ ਇਹ ਬਾਣੀ ਪ੍ਰਕਾਸ਼ ਰੂਪ ਹੋ ਜਾਂਦੀ ਹੈ। ਆਪਣੇ ਹਿਰਦੇ ਦੇ ਓਚਾਲੇ ਇਕ ਨਿਰਮਲ ਜਲਦਾ (ਉਜਾਲਾ) ਵੇਖਦੀ ਹੈ, ਇਸ ਦਾ ਨਾਂ "ਪਸ਼ਯੰਤੀ ਬਾਣੀ" ਆਖਿਆ ਜਾਂਦਾ ਹੈ। ਪਸ਼ਯੰਤੀ ਹਿਰਦੇ ਦੀ ਇਤਨੀ ਡੂੰਘਾਈ ਵਿਚ ਪ੍ਰਵੇਸ਼ ਕਰ ਜਾਂਦੀ ਹੈ ਕਿ ਕਹਿਣ ਸੁਣਨ ਦਾ ਵਿਸ਼ਾ ਨਹੀ ਹੁੰਦਾ। ਇਹ ਬਾਣੀ ਜੋਤਿ ਸਰੂਪ ਹੋ ਜਾਂਦੀ ਹੈ। ਪ੍ਰੰਤੂ ਇਸ ਪਸ਼ਯੰਤੀ ਬਾਣੀ ਤੋਂ ਭੀ ਹੋਰ ਗਹਰਾਈ ਵਿਚ ਜਾ ਕੇ "ਪਰਾ ਬਾਣੀ" ਆਖੀ ਜਾਂਦੀ ਹੈ। ਜੋ ਨਿਰੋਲ ਨਿਰਗੁਣ ਬ੍ਰਹਮ ਦੀ ਸੂਚਕ ਹੁੰਦੀ ਹੈ। ਇਹ ਸ਼ਬਦ ਅਤੇ ਸੁਰਤੀ ਦਾ ਅਨੋਖਾ ਕ੍ਰਿਸ਼ਮਾ ਹੈ। ਜੋ ਚੌਹਾਂ ਬਾਣੀਆਂ ਦੇ ਆਸਰੇ ਸਰਗੁਣ ਬ੍ਰਹਮ ਨੂੰ ਨਿਰਗੁਣ ਬ੍ਰਹਮ ਵਿਚ ਅਤੇ ਨਿਰਗੁਣ ਬ੍ਰਹਮ ਨੂੰ ਸਰਗੁਣ ਬ੍ਰਹਮ ਵਿਚ ਬਦਲ ਦਿੰਦੀ ਹੈ।

(ੳ) ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ॥੨੩॥
ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ॥੨੪॥
ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ॥੨੫॥

(ਰਾਮਕਲੀ ਮ:੩, ੯੧੦-੧)

(ਅ) ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿ ਨਾਮੁ ਰਸਨਾ ਭਾਖਿਆ॥
ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ ਆਇਆ॥
ਬਿਨਵੰਤਿ ਨਾਨਕੁ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ॥੨॥

(ਰਾਮਕਲੀ ਮ:੫, ਛੰਤ, ੯੨੫-੧੯)

(ੲ) ਊਪਰਿ ਦਰਿ ਅਸਮਾਨਿ ਪਇਆਲਿ॥ ਕਿਉ ਕਰਿ ਕਹੀਐ ਦੇਹੁ ਵੀਚਾਰਿ॥
ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ॥੨॥
ਕਥਨੀ ਬਦਨੀ ਰਹੈ ਨਿਭਰਾਂਤਿ॥ ਸੋ ਬੂਝੈ ਹੋਵੈ ਜਿਸੁ ਦਾਤਿ॥
ਅਹਿਨਿਸਿ ਅੰਤਰਿ ਰਹੈ ਲਿਵ ਲਾਇ॥ ਸੋਈ ਪੁਰਖੁ ਜਿ ਸਚਿ ਸਮਾਇ॥੩॥

(ਮਲਾਰ ਮ:੧, ੧੨੫੬-੯)

(ਸ) ਬਿਨੁ ਜਿਹਵਾ ਕਹਾ ਕੋ ਬਕਤਾ॥ ਬਿਨੁ ਸ੍ਰਵਨਾ ਕਹਾ ਕੋ ਸੁਨਤਾ॥

(ਭੈਰਉ ਮ:੫, ੧੧੪੦-੧੧)

## ਚਾਰ ਮੁਕਤੀਆਂ (੧੦੭੩)

ਗੁਣੀ ਜਨਾਂ ਨੇ ਮੁਕਤੀ ਪ੍ਰਾਪਤੀ ਦੇ ਸਾਧਨ ਚਾਰ ਪ੍ਰਕਾਰ ਦੇ ਦਰਸਾਏ ਹਨ:

੧. ਸਾਲੋਕਯ:-ਆਪਣੇ ਇਸ਼ਟ ਦੇ ਲੋਕ ਵਿਚ ਨਿਵਾਸ ਕਰਨਾ।

੨. ਸਾਮੀਪਯ:-ਇਸ਼ਟ ਦੇ ਨੇੜੇ ਹੋ ਜਾਣਾ ਹੋ ਜਾਣਾ, ਨਿਕਟ ਵਰਤੀ ਹੋ ਕੇ ਨੇੜੇ ਵਸਣਾ।

੩. ਸਾਰੂਪਯ:-ਇਸ਼ਟ ਦਾ ਸਰੂਪ ਹੋ ਜਾਣਾ, ਇਸ਼ਟ ਦੇ ਤੁਲ ਹੋ ਜਾਣਾ।

੪. ਸਾਯੁਜਯ:-ਆਪਣੇ ਇਸ਼ਟ ਨਾਲ ਇਕ ਮਿਕ ਹੋ ਜਾਣਾ।

(ੳ) ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ॥੧॥ਰਹਾਉ॥

*(ਮਾਰੂ ਨਾਮਦੇਵ, ੧੧੦੫-੮)*

## ਚਾਰ ਵਰਨ (੧੦੭੪)

ਹਿੰਦੂ ਮਤ ਵਿਚ ਮਨੁੱਖਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ, ਜਿਨ੍ਹਾਂ ਦੇ ਨਾਮ ਨਿਮਨ ਲਿਖਤ ਅਨੁਸਾਰ ਹਨ, ਇਨ੍ਹਾਂ ਚੌਹਾਂ ਜਾਤੀਆਂ ਦੇ ਧਰਮ ਕਰਮ ਭੀ ਵਖਰੇ ਵਖਰੇ ਹਨ,

(੧) ਬ੍ਰਾਹਮਣ: ਵੇਦ ਪੜ੍ਹਨਾ,ਵੇਦ ਪੜ੍ਹਾਉਣਾ, ਯੱਗ ਕਰਨਾ, ਯੱਗ ਕਰਵਾਉਣਾ, ਦਾਨ ਲੈਣਾ, ਦਾਨ ਦੇਣਾ।

(੨) ਛਤ੍ਰੀ: ਛਤ੍ਰੀ ਜਾਤੀ ਦੇ ਚਾਰ ਕਰਮ ਹਨ: ਵੇਦ ਪੜ੍ਹਨਾ, ਯੱਗ ਕਰਨਾ, ਦਾਨ ਦੇਣਾ, ਪ੍ਰਜਾ ਦੀ ਰਖਿੱਆ ਕਰਨੀ।

(੩) ਵੈਸ਼: ਖੇਤੀ ਕਰਨੀ, ਵਣਜ ਕਰਨੀ, ਪਸ਼ੂਆਂ ਦੀ ਪਾਲਣਾ ਕਰਣੀ। (ਵੈਸ਼) ਇਹ ਤੀਸਰਾ ਵਰਣ ਹੈ।

(੪) ਸ਼ੂਦਰ: ਇਹ ਚੌਥਾ ਵਰਣ ਹੈ। ਇਸ ਦਾ ਕਰਮ ਧਰਮ ਕੇਵਲ ਇਕ ਹੀ ਹੈ ਕਿ ਉਪਰ ਦਰਸਾਏ ਤਿੰਨਾਂ ਹੀ ਵਰਣਾਂ ਦੀ ਸੇਵਾ ਕਰਨੀ ਹੈ।

ਨੋਟ:-ਇਹ ਜਾਤੀ ਦੀ ਵੰਡ ਕੇਵਲ ਹਿੰਦੂ ਮਤ ਵਿਚ ਹੀ ਪਾਈ ਜਾਂਦੀ ਹੈ। ਗੁਰਮਤਿ ਇਸ ਖਿਆਲ ਦੀ ਸਖਤ ਵਿਰੋਧਤਾ ਕਰਦੀ ਹੈ। ਗੁਰਸਿਖੀ ਵਿਚ ਮਾਣਸ ਜਾਤ ਕੇਵਲ ਇਕ ਹੀ ਹੈ। ਦੇਖੋ, "ਜਾਤਿ ਪਾਤਿ"।

(ੳ) ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥
ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥੧॥
ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥੧॥ਰਹਾਉ॥

*(ਆਸਾ ਮ:੫, ੪੦੪-੯)*

(ਅ) ਜਾਤਿ ਕਾ ਗਰਬੁ ਨ ਕਰੀਅਹੁ ਕੋਈ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥੧॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥੧॥ਰਹਾਉ॥
ਚਾਰੇ ਵਰਨ ਆਖੈ ਸਭੁ ਕੋਈ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥੨॥
ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥੩॥

ਪੰਚ ਤਤੁ ਮਿਲਿ ਦੇਹੀ ਕਾ ਅਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥੫॥

*(ਭੈਰਉ ਮ:੩, ੧੧੨੭-੧੯)*

(ੲ) ਮਨ ਹਰਿ ਕੀਰਤਿ ਕਰਿ ਸਦਹੂੰ॥ ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ॥੧॥

*(ਦੇਵਗੰਧਾਰੀ ਮ:੫, ੫੨੯-੪)*

(ਸ) ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ॥
ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ॥੨॥

*(ਬਿਲਾਵਲੁ ਮ:੫, ੮੧੬-੧੦)*

(ਹ) ਜਿਹ ਕੁਲ ਸਾਧੁ ਬੈਸਨੌ ਹੋਇ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ॥੧॥ਰਹਾਉ॥
ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥

*(ਬਿਲਾਵਲ ਰਵਿਦਾਸ, ੮੫੮-੭)*

(ਕ) ਅਬਰਨ ਬਰਨ ਸਿਉ ਮਨ ਹੀ ਪ੍ਰੀਤਿ॥ ਹਉਮੈ ਗਾਵਨਿ ਗਾਵਹਿ ਗੀਤ॥
ਅਨਹਦ ਸਬਦ ਹੋਤ ਝੁਨਕਾਰ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ॥੨॥

*(ਭੈਰਉ ਕਬੀਰ, ੧੧੬੨-੯)*

(ਖ) ਅਬਰਨ ਬਰਨ ਘਾਮ ਨਹੀ ਛਾਮ॥ ਅਵਰ ਨ ਪਾਈਐ ਗੁਰ ਕੀ ਸਾਮ॥
ਟਾਰੀ ਨ ਟਰੈ ਆਵੈ ਨ ਜਾਇ। ਸੁੰਨ ਸਹਜ ਮਹਿ ਰਹਿਓ ਸਮਾਇ॥੭॥

*(ਭੈਰਉ ਕਬੀਰ, ੧੧੬੨-੧੫)*

(ਗ) ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ॥
ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥੧॥

*(ਸਾਰਗ ਮ:੧, ੧੧੯੮-੧)*

(ਘ) ਹਰਿ ਰਸਹਿ ਅਘਾਨੇ ਸਹਜਿ ਸਮਾਨੇ ਮੁਖ ਤੇ ਨਾਹੀ ਜਾਤ ਬਰਨ॥
ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ॥੪॥

*(ਸਾਰਗ ਮ:੫, ੧੨੦੬-੧੨)*

(ਙ) ਨਹ ਬਰਨ ਬਰਨ ਨਹ ਕੁਲਹ ਕੁਲ॥ਨਾਨਕ ਪ੍ਰਭ ਕਿਰਪਾਲ ਤੂ॥੨॥

*(ਸਾਰਗ ਮ:੫, ੧੨੩੧-੩)*

(ਚ) ਅਨਿਕ ਧਰਮ ਅਨਿਕ ਕੁਮੇਰ॥ ਅਨਿਕ ਬਰਨ ਅਨਿਕ ਕਨਿਕ ਸੁਮੇਰ॥
ਅਨਿਕ ਸੇਖ ਨਵਤਨ ਨਾਮੁ ਲੇਹਿ॥ ਪਾਰਬ੍ਰਹਮ ਕਾ ਅੰਤੁ ਨ ਤੇਹਿ॥੭॥

*(ਸਾਰਗ ਮ:੫, ੧੨੩੬-੫)*

(ਛ) ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ॥ ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥੫੬॥

*(ਸਲੋਕ ਕਬੀਰ, ੧੩੬੭-੮)*

(ਜ) ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ॥

ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ॥

*(ਸਵਈਏ ਮ:੧ ਕੇ, ੧੩੯੦-੧)*

(ਝ) ਵਰਨ ਰੂਪ ਵਰਤਹਿ ਸਭ ਤੇਰੇ॥ ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ॥
ਤੂੰ ਏਕੋ ਨਿਹਚਲੁ ਅਗਮ ਅਪਾਰਾ ਗੁਰਮਤੀ ਬੂਝ ਬੁਝਾਵਣਿਆ॥੧॥

*(ਮਾਝ ਮ:੩, ੧੨੦-੯)*

(ਞ) ਸਗਲ ਰੂਪ ਵਰਨ ਮਨ ਮਾਹੀ॥ ਕਹੁ ਨਾਨਕ ਏਕੋ ਸਾਲਾਹੀ॥੯॥

*(ਗਉੜੀ ਮ:੧, ੨੨੩-੮)*

(ਟ) ਜਾਤਿ ਵਰਨ ਤੁਰਕ ਅਰੁ ਹਿੰਦੂ॥ ਪਸੁ ਪੰਖੀ ਅਨਿਕ ਜੋਨਿ ਜਿੰਦੂ॥ ਸਗਲ ਪਾਸਾਰੁ ਦੀਸੈ ਪਾਸਾਰਾ॥
ਬਿਨਸਿ ਜਾਇਗੋ ਸਗਲ ਆਕਾਰਾ॥੫॥

*(ਗਉੜੀ ਮ:੫, ੨੩੭-੧੨)*

(ਠ) ਵਰਨ ਚਿਹਨ ਸਗਲਹ ਤੇ ਰਹਤਾ॥ ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ॥੪੬॥

*(ਗਉੜੀ ਬਾਵਨ ਅਖਰੀ ਮ:੫, ੨੫੯-੧੯)*

(ਡ) ਝੂਠ ਵਿਕਾਰ ਮਹਾ ਦੁਖੁ ਦੇਹ॥ ਭੇਖ ਵਰਨ ਦੀਸਹਿ ਸਭਿ ਖੇਹ॥
ਜੋ ਉਪਜੈ ਸੋ ਆਵੈ ਜਾਇ॥ ਨਾਨਕ ਅਸਥਿਰੁ ਨਾਮੁ ਰਜਾਇ॥੪॥

*(ਆਸਾ ਮ:੧, ੩੫੨-੪)*

(ਢ) ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥

*(ਆਸਾ ਮ:੧, ੩੬੦-੪)*

(ਣ) ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ॥
ਆਪੇ ਦਸ ਅਠ ਵਰਨ ਉਪਾਇਅਨੁ ਆਪਿ ਬ੍ਰਹਮੁ ਆਪਿ ਰਾਜੁ ਲਾਇਆ॥

*(ਬਿਹਾਗੜਾ ਵਾਰ ਮ:੪, ੫੫੩-੧੬)*

(ਤ) ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥੩॥

*(ਧਨਾਸਰੀ ਮ:੧, ੬੬੩-੧)*

(ਥ) ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥੯॥

*(ਸੂਹੀ ਮ:੪, ੭੩੩-੯)*

(ਦ) ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ॥
ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਦੁ ਵੈਸੁ ਚੰਡਾਲੁ ਚੰਡਈਆ॥੬॥

*(ਬਿਲਾਵਲੁ ਮ:੪, ੮੩੫-੧੪)*

(ਧ) ਬ੍ਰਾਹਮਣੁ ਖਤ੍ਰੀ ਸੂਦੁ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥

*(ਗੋਂਡ ਮ:੪, ੮੬੧-੭)*

(ਨ) ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ॥
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ॥੧੦॥

*(ਮਾਰੂ ਮ:੧, ਸੋਲਹੇ, ੧੦੩੬-੧)*

(ਪ) ਐਸੇ ਜਲ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥
ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ॥੭॥

*(ਪ੍ਰਭਾਤੀ ਮ:੧, ੧੩੪੫-੧੮)*

(ਫ) ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ॥

*(ਮਲਾਰ ਵਾਰ ਮ:੧, ੧੨੭੯-੧੨)*

(ਬ) ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ॥
ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ॥ ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ॥੬॥

*(ਸਿਰੀ ਮ:੧, ਪ੩-੧੬)*

(ਭ) ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ॥ ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ॥
ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ॥

*(ਸਿਰੀ ਮ:੫, ੪੪-੧੭)*

(ਮ) ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥੪॥

*(ਸੂਹੀ ਮ:੫, ੭੪੭-੧੯)*

(ਯ) ਸਿਮਰਹਿ ਜਾਤਿ ਜੋਤਿ ਸਭਿ ਵਰਨਾ॥

*(ਮਾਰੂ ਮ: ੫, ਸੋਲਹੇ, ੧੦੭੯-੭)*

(ਰ) ਚਹੁ ਵਰਨਾ ਵਿਚਿ ਜਾਗੈ ਕੋਇ॥ ਜਮੈ ਕਾਲੈ ਤੇ ਛੂਟੈ ਸੋਇ॥੫॥

*(ਭੈਰਉ ਮ: ੩, ੧੧੨੮-੭)*

## ਚਾਰ ਵੇਦ ( ੧੦੭੫)

ਹਿੰਦੂ ਵਿਚਾਰ ਧਾਰਾ ਵਿਚ ਇਹ ਮੰਨਿਆ ਜਾਂਦਾ ਹੈ ਕਿ ਇਹ ਚਾਰੇ ਵੇਦ ਬ੍ਰਹਮਾ ਦੇ ਚਾਰ ਮੁਖਾਂ ਤੋਂ ਉਚਾਰੇ ਗਏ ਹਨ। ਵੇਦਾਂ ਦੇ ਨਾਂ ਤੇ ਬਿਉਰਾ ਨਿਮਨ ਲਿਖਤ ਅਨੁਸਾਰ ਹੈ:

(੧) ਰਿਗ ਵੇਦ: ਇਹ ਪੁਰਾਣਾ ਵੇਦ ਹੈ। 'ਰਿਚ' ਸ਼ਬਦ ਦਾ ਅਰਥ ਉਸਤਤ ਕਰਨਾ ਹੈ। ਰਿਗ ਵੇਦ ਵਿਚ ਦੇਵਤਿਆਂ ਦੀ ਉਸਤਤ ਕੀਤੀ ਗਈ ਹੈ। ਰਿਗ ਵੇਦ ਦੇ ਦਸ ਮੰਡਲ ਹਨ, ੧੦੨੮ ਸੂਕਤ ਅਤੇ ੧੫੩੮੨੬ ਸ਼ਬਦ ਹਨ।

(੨) ਯਜੁਰ ਵੇਦ: 'ਯਜੁਰ' ਦਾ ਭਾਵ ਹੈ, ਕੋਈ ਧਾਤੂ, ਯੱਗ ਕਰਨਾ, ਪੂਜਨ ਕਰਨਾ, ਬਲਿਦਾਨ ਕਰਨਾ, ਯੱਗ ਵਿਚ ਹੋਮ ਆਦਿ ਕਰਨਾ ਦਰਸਾਇਆ ਹੈ। ਇਸ ਵੇਦ ਦੇ ਦੋ ਭਾਗ ਦਰਸਾਏ ਹਨ: ੧-ਤਿਤਰੀਆ, ੨-ਵਾਜਸਨੇਯੀ। **ਵਿਸ਼ਨੂੰ ਪੁਰਾਣ** ਵਿਚ ਇਨ੍ਹਾਂ ਦੋਹਾਂ ਭਾਗਾਂ ਵਾਸਤੇ ਕਾਫੀ ਵਡੀ ਵਿਚਾਰ ਦਰਸਾਈ ਹੈ। ਤਿਤਰੀਆ ਦੀਆਂ ੨੧੯੮ ਅਤੇ ਵਾਜਸਨੇਯੀ ਦੀਆਂ ੧੯੭੫ ਕੰਡਕਾਂ ਹਨ।

(੩) ਸਾਮ ਵੇਦ: 'ਸਾਮਨ' ਦਾ ਅਰਥ ਹੈ, ਸਮਾਨ, ਤੁਲਯ। ਜਿਸ ਦੇ ਮੰਤ੍ਰ ਕਾਵ ਰਚਨਾ ਵਿਚ ਇਕ ਤੁਲ ਪੜ੍ਹੇ ਜਾ ਸਕਦੇ ਹੋਣ। ਗਾਇਕ ਬ੍ਰਾਹਮਣ ਸਾਮ ਵੇਦ ਯੱਗ ਆਦਿ ਦੇ ਮੰਗਲ ਕਰਮ ਕਾਂਡ ਵਿਚ ਗਾਇਨ ਕਰਦੇ ਹਨ। ਸਾਮ ਵੇਦ ਦੇ ਸਾਰੇ ਮੰਤ੍ਰ ੧੫੪੯ ਹਨ।

(੪) ਅਥਰਵ ਵੇਦ: ਇਸ ਦਾ ਅਰਥ ਹੈ 'ਹਵਨ ਕਰਨ ਵਾਲਾ' । ਇਸ ਵੇਦ ਵਿਚ ਹੋਤ੍ਰ ਵਿਧੀ ਦੇ ਕਰਮ 'ਅਤੇ ਹਵਨ ਵਿਧੀ ਦੇ ਨਮੂਨੇ ਦਰਸਾਏ ਗਏ ਹਨ। ਇਸ ਵਿਚ ਟੂਣੇ ਟਾਮਣ ਅਤੇ ਕਾਫੀ ਸੰਖਿਆ ਵਿਚ ਜੰਤ੍ਰ ਮੰਤ੍ਰ ਤੰਤ੍ਰ ਦਰਸਾਏ ਗਏ ਹਨ। ਜਾਦੂ ਆਦਿ ਦਾ ਭੀ ਵਡੀ ਮਾਤ੍ਰਾ ਵਿਚ ਜ਼ਿਕਰ ਕੀਤਾ ਗਿਆ ਹੈ। ਇਸ ਵਿਚ ਕੁਲ ੭੬੦ ਮੰਤ੍ਰ ਹਨ।

ਨੋਟ: ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਵੇਦ ਕਿਸੇ ਇਕ ਇਨਸਾਨ ਦੀ ਰਚਨਾ ਨਹੀਂ ਹਨ। ਪ੍ਰੰਤੂ ਇਨ੍ਹਾ ਵਿਚ ਰਿਸ਼ੀ ਵਸ਼ਿਸ਼ਟ, ਵਿਸ਼ਵਾਮਿਤ੍ਰ, ਭਰਦਵਾਜ ਤੇ ਅਨੇਕਾਂ ਹੋਰ ਰਿਸ਼ੀਆਂ ਦੀ ਰਚਨਾ ਹੈ। ਵੇਦਾਂ ਵਿਚ ਸੂਰਜ, ਅਗਨੀ, ਵਾਯੂ, ਇੰਦ੍ਰ ਆਦਿ ਦੇਵਤਿਆਂ ਦੀ ਮਹਿਮਾ ਕੀਤੀ ਗਈ ਹੈ। ਕਈਆਂ ਗ੍ਰੰਥਾਂ ਵਿਚ ਵੇਦਾਂ ਨੂੰ ਈਸ਼ਵਰ ਦੇ ਸੁਆਸ ਭੀ ਲਿਖਿਆ ਮਿਲਦਾ ਹੈ। ਮਨੂ ਨੇ ਅਗਨੀ, ਵਾਯੂ, ਅਤੇ ਸੂਰਜ ਤੋਂ ਵੇਦਾਂ ਦਾ ਪ੍ਰਾਪਤ ਹੋਣਾ ਦਰਸਾਇਆ ਹੈ। (ਦੇਖੋ **ਮਨੂ ਸਿਰਮਤੀ** ਅ: ੧, ਸ਼ਲੋਕ ੨੩ ) ਵੇਦ ਪੜ੍ਹਨ ਦਾ ਅਧਿਕਾਰ ਕੇਵਲ ਬ੍ਰਾਹਮਣ, ਛਤ੍ਰੀ ਅਤੇ ਵੈਸ਼ ਕੋਲ ਹੈ। ਸੂਦਰ ਵੇਦ ਨੂੰ ਪੜ੍ਹ ਨਹੀਂ ਸਕਦਾ, ਬਲਕਿ ਸੁਣ ਭੀ ਨਹੀ ਸਕਦਾ ਹੈ। (ਦੇਖੋ, **ਇਸ਼ਟ ਵਿਸ਼ਯ ਪਾਰਾਸ਼ਰ ਸੰਹਿਤਾ** ਅ ੨, ਅਤੇ ਵਸ਼ਿਸ਼ਠ ਸੰਹਿਤਾ ਅ: ੧੮)

(ੳ) ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ॥ ਕਮਲਾਪਤਿ ਕਵਲਾ ਨਹੀ ਜਾਨਾਂ॥
ਕਹਿ ਕਬੀਰ ਸੋ ਭਰਮੈ ਨਾਹੀ॥ ਪਗ ਲਗਿ ਰਾਮ ਰਹੈ ਸਰਨਾਂਹੀ॥੪॥

*(ਧਨਾਸਰੀ ਕਬੀਰ, ੬੯੧-੧੭)*

(ਅ) ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥
ਚਾਰੇ ਬੇਦ ਕਥਹਿ ਆਕਾਰੁ॥ ਤੀਨਿ ਅਵਸਥਾ ਕਹਹਿ ਵਖਿਆਨੁ।
ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ॥੧॥

*(ਗਉੜੀ ਮ:੧, ੧੫੪-੧੧)*

(ੲ) ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥ ਵਣੁ ਤ੍ਰਿਣੁ ਤ੍ਰਿਭਵਣ ਪਾਣੀ॥
ਚਾਰਿ ਬੇਦ ਚਾਰੇ ਖਾਣੀ॥ ਖੰਡ ਦੀਪ ਸਭਿ ਲੋਆ॥ਏਕ ਕਵਾਵੈ ਤੇ ਸਭਿ ਹੋਆ॥੧॥

*(ਮਾਰੂ ਮ:੫, ੧੦੦੩-੧੭)*

(ਸ) ਚਾਰਿ ਬੇਦ ਜਿਹਵ ਭਨੇ॥ ਦਸ ਅਸਟ ਖਸਟ ਸ੍ਰਵਨ ਸੁਨੇ॥
ਨਹੀ ਤੁਲਿ ਗੋਬਿਦ ਨਾਮ ਧੁਨੇ॥ ਮਨ ਚਰਨ ਕਮਲ ਲਾਗੇ॥੧॥

*(ਸਾਰਗ ਮ:੫, ੧੨੨੯-੧੫)*

(ਹ) ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ॥ ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥
ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ॥੨॥

*(ਮਾਰੂ ਮ:੩, ਸੋਲਹੇ, ੧੦੬੬-੨)*

(ਕ) ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥੧॥ਰਹਾਉ॥
ਦਸ ਅਠ ਲੀਖੇ ਹੋਵਹਿ ਪਾਸਿ॥ ਚਾਰੇ ਬੇਦ ਮੁਖਾਗਰ ਪਾਠਿ॥
ਪੁਰਬੀ ਨਾਵੈ ਵਰਨਾਂ ਕੀ ਦਾਤਿ॥ ਵਰਤ ਨੇਮ ਕਰੇ ਦਿਨ ਰਾਤਿ॥੨॥

*(ਬਸੰਤੁ ਮ: ੩, ੧੧੬੯-੧)*

(ਖ) ਚਾਰਿ ਪੁਕਾਰਹਿ ਨਾ ਤੂ ਮਾਨਹਿ॥ ਖਟੁ ਭੀ ਏਕਾ ਬਾਤ ਵਖਾਨਹਿ॥
ਦਸ ਅਸਟੀ ਮਿਲਿ ਏਕੋ ਕਹਿਆ॥ਤਾ ਭੀ ਜੋਗੀ ਭੇਦੁ ਨ ਲਹਿਆ॥੧॥

*(ਰਾਮਕਲੀ ਮ:੫, ੮੮੬-੪)*

(ਗ) ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥

*(ਸਿਰੀ ਮ:੫, ੭੦-੧੫)*

(ਘ) ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ॥
ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ॥

*(ਸਿਰੀ ਵਾਰ ਮ:੩, ੮੪-੪)*

(ਙ) ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥

*(ਗਉੜੀ ਵਾਰ ਮ:੪, ੩੦੬-੧੫)*

(ਚ) ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ॥
ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ॥੨॥

*(ਗੂਜਰੀ ਮ:੧, ੫੦੩-੭)*

(ਛ) ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ॥
ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥

*(ਰਾਮਕਲੀ ਮ:੧,ਸਿਧ ਗੋਸਟਿ, ੯੪੧-੧੮)*

(ਜ) ਹਉ ਅਨਦਿਨੁ ਨਾਮੁ ਲਈ ਕਰਤਾਰੇ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ॥
ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ॥੫॥

*(ਮਾਰੂ ਮ:੪, ੯੯੮-੧੪)*

(ਝ) ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥ ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥

*(ਮਾਰੂ ਵਾਰ ਮ:੫, ੧੧੦੦-੧੫)*

(ਞ) ਦੁਤੀਆ ਮਉਲੇ ਚਾਰਿ ਬੇਦ॥ ਸਿੰਮ੍ਰਿਤਿ ਮਉਲੀ ਸਿਉ ਕਤੇਬ॥੨॥

*(ਬਸੰਤ ਕਬੀਰ, ੧੧੯੩-੧੬)*

(ਟ) ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥
ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ॥੩॥

*(ਸਲੋਕ ਮ:੩, ੧੪੧੩-੩)*

## ਚਾੜ੍ਹੀ (੧੦੭੬)

ਵੱਢੀ ਰਿਸ਼ਵਤ, ਖੁਸ਼ਾਮਦ, ਝੂਠੀ ਉਪਮਾ।

(ੳ) ਲਾਹਾ ਨਾਮੁ ਰਤਨੁ ਜਪਿ ਸਾਰੁ॥ ਲਬੁ ਲੋਭੁ ਬੁਰਾ ਅਹੰਕਾਰੁ॥ ਲਾੜੀ ਚਾੜੀ ਲਾਇਤਬਾਰੁ॥
ਮਨਮੁਖੁ ਅੰਧਾ ਮੁਗਧੁ ਗਵਾਰੁ॥ ਲਾਹੇ ਕਾਰਣਿ ਆਇਆ ਜਗਿ॥

ਹੋਇ ਮਜੂਰੁ ਗਇਆ ਠਗਾਇ ਠਗਿ॥ਲਾਹਾ ਨਾਮੁ ਪੂੰਜੀ ਵੇਸਾਹੁ॥
ਨਾਨਕ ਸਚੀ ਪਤਿ ਸਚਾ ਪਾਤਿਸਾਹੁ॥੧੩॥

*(ਰਾਮਕਲੀ ਮ: ੧, ਓਅੰਕਾਰੁ, ੯੩੧-੮)*

(ਅ) ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥ ਵਢੀ ਲੈ ਕੈ ਹਕੁ ਗਵਾਏ॥
ਜੇ ਕੋ ਪੁਛੈ ਤਾ ਪੜਿ ਸੁਣਾਏ॥ ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥
ਲੋਕ ਮੁਹਾਵਹਿ ਚਾੜੀ ਖਾਹਿ॥

*(ਰਾਮਕਲੀ ਵਾਰ ਮ:੧, ੯੫੧-੧੪)*

## ਚਿਕੜ ਵਿਚ ਫਸਣਾ ( ੧੦੭੭)

ਦੁਨਿਆਵੀ ਪਦਾਰਥਾਂ ਵਿਚ ਫਸ ਜਾਣਾ, ਕੁਸੰਗਤ ਵਿਚ ਉਲਝ ਜਾਣਾ, ਵਿਸ਼ੇ ਵਿਕਾਰਾਂ ਵਿਚ ਗਲਤਾਨ ਹੋ ਜਾਣਾ।

(ੳ) ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥ ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥
ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ॥
ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ॥
ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ॥੨॥

*(ਰਾਮਕਲੀ ਵਾਰ ਮ:੫, ੯੫੯-੨)*

(ਅ) ਅੰਧੀ ਕੰਮੀ ਅੰਧੁ ਮਨ ਮਨਿ ਅੰਧੈ ਤਨੁ ਅੰਧੁ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ॥੩॥

*(ਮਲਾਰ ਵਾਰ ਮ:੧, ੧੨੮੭-੧੪)*

(ੲ) ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥੫੩॥

*(ਸਲੋਕ ਫਰੀਦ, ੧੩੮੦-੧੪)*

(ਸ) ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥੨॥

*(ਸਿਰੀ ਮ:੧, ੨੪-੩))*

(ਹ) ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥

ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ॥

*(ਆਸਾ ਮ:੪, ੪੪੬-੧੮)*

(ਕ) ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥
ਬਿਨੁ ਸੰਗਤਿ ਕਰਮ ਕਰੇ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ॥੩॥

*(ਕਾਨੜਾ ਮ:੪, ੧੩੦੯-੩)*

## ਚਿਟੇ ਕਪੜੇ (੧੦੭੮)

(ੳ) ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਜੀਉ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥੩॥

*(ਸੂਹੀ ਮ:੧, ੭੫੧-੬)*

(ਅ) ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨ੍ਹਿ॥੨॥

*(ਸੂਹੀ ਮ:੧, ੭੨੯-੪)*

## ਚਿਤ ਵਿਚ ਚਿਤਵਨ ਕਰਨਾ (੧੦੭੯)

ਆਪਣੀ ਚੇਤਨ ਸ਼ਕਤੀ ਦੁਆਰਾ ਵਾਹਿਗੁਰੂ ਨੂੰ ਯਾਦ ਕਰਨਾ। ਚਿੱਤ ਜੀਵ ਦੇ ਅੰਤਹਕਰਣ ਵਿਚ ਉਹ ਸ਼ਕਤੀ ਹੈ, ਜੋ ਯਾਦ-ਦਾਸ਼ਤ ਰਖਦੀ ਹੈ।

(ੳ) ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥੩॥

*(ਸਿਰੀ ਮ:੫, ੭੦-੯,੧੧)*

(ਅ) ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ॥ ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ॥
ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ॥੫॥

*(ਮਾਰੂ ਮ:੧, ੧੦੧੧-੪)*

(ੲ) ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ॥੧॥

*(ਧਨਾਸਰੀ ਰਵਿਦਾਸ, ੬੯੪-੧੦)*

(ਸ) ਬਿਛੁਰਤ ਕਿਉ ਜੀਵੇ ਓਇ ਜੀਵਨ॥
ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ॥੧॥ਰਹਾਉ॥

*(ਮਲਾਰ ਮ:੫, ੧੨੬੮-੧੭)*

(ਹ) ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ॥ ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ॥
ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥

ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ॥੧੨॥

(ਸਲੋਕ ਮ:੪, ੧੩੬੨-੧੩)

(ਕ) ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ॥ਚਿਤਹਿ ਬਿਸਰਹਿ ਕਾਹੂ ਬੇਰਾ॥੧॥ਰਹਾਉ॥

(ਸੂਹੀ ਮ:੫, ੭੩੯-੧੦)

(ਖ) ਇਨ ਬਿਧਿ ਰਾਮ ਰਮਤ ਮਨੁ ਮਾਨਿਆ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ॥੧॥ਰਹਾਉ॥
... ... ...
ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਆਪਾਰਾ॥
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ॥੪॥

(ਗਉੜੀ ਗੁਆਰੇਰੀ ਮ:੧, ੨੨੧-੧)

(ਗ) ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ॥
ਸਰਤ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ॥

(ਸਵਈਏ ਮ:੩, ੧੩੯੫-੧੨)

(ਘ) ਘਨ ਘੋਰ ਪ੍ਰੀਤਿ ਮੋਰ॥ ਚਿਤੁ ਚਾਤ੍ਰਿਕ ਬੂੰਦ ਓਰ॥ਐਸੋ ਹਰਿ ਸੰਗੇ ਮਨ ਮੋਹ॥
ਤਿਆਗਿ ਮਾਇਆ ਧੋਹ॥ ਮਿਲਿ ਸੰਤ ਨਾਨਕ ਜਾਗਿਆ॥੨॥

(ਮਲਾਰ ਮ:੫, ੧੨੭੨-੧੩)

(ਙ) ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ॥
ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ॥੨॥

(ਸੋਰਠਿ ਮ:੧, ੬੩੭-੧)

(ਚ) ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ ਰਖਿ ਲੇਵਹੁ ਸਰਣਿ ਅਨਾਥ
ਹੇ ਮਿਲੁ ਚਾਉ ਚਾਈਲੇ ਪ੍ਰਾਨ॥

(ਆਸਾ ਮ:੫, ਛੰਤ, ੪੬੨-੧੧)

(ਛ) ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ॥
ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ॥੨॥

(ਆਸਾ ਮ:੫, ੪੦੧-੬)

(ਜ) ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ॥
ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ॥੪॥

(ਸੂਹੀ ਮ:੫, ੭੪੫-੧੬)

(ਝ) ਚਿਤਵਉ ਵਾ ਅਉਸਰ ਮਨ ਮਾਹਿ॥
ਹੋਇ ਇਕਤ੍ਰ ਮਿਲਹੁ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ॥੧॥ਰਹਾਉ॥

(ਸਾਰਗ ਮ:੫, ੧੨੨੨-੧੫)

(ਞ) ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥

ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ॥੧॥

*(ਸਾਰਗ ਮ:੫, ੧੨੦੭-੧)*

(ਟ) ਅਬ ਮੋਹਿ ਜੀਵਨ ਪਦਵੀ ਪਾਈ ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ਰਹਾਉ॥

*(ਮਾਰੂ ਮ:੫, ੧੦੦੦-੮)*

(ਠ) ਚੀਤਿ ਆਵੈ ਤਾਂ ਮਹਾ ਅਨੰਦ॥ ਚੀਤਿ ਆਵੈ ਤਾਂ ਸਭਿ ਦੁਖ ਭੰਜ॥
ਚੀਤਿ ਆਵੈ ਤਾਂ ਸਰਧਾ ਪੂਰੀ॥ ਚੀਤਿ ਆਵੈ ਤਾਂ ਕਬਹਿ ਨ ਝੂਰੀ॥੧॥
ਅੰਤਰਿ ਰਾਮ ਰਾਇ ਪ੍ਰਗਟੇ ਆਇ॥ ਗੁਰਿ ਪੂਰੈ ਦੀਓ ਰੰਗੁ ਲਾਇ॥੧॥ਰਹਾਉ॥
ਚੀਤਿ ਆਵੈ ਤਾਂ ਸਰਬ ਕੋ ਰਾਜਾ॥ ਚੀਤਿ ਆਵੈ ਤਾਂ ਪੂਰੇ ਕਾਜਾ॥੨॥
ਚੀਤਿ ਆਵੈ ਤਾਂ ਰੰਗਿ ਗੁਲਾਲ॥ਚੀਤਿ ਆਵੈ ਤਾਂ ਸਦਾ ਨਿਹਾਲ॥੨॥
ਚੀਤਿ ਆਵੈ ਤਾਂ ਸਦ ਧਨਵੰਤਾ॥ ਚੀਤਿ ਆਵੈ ਤਾਂ ਸਦ ਨਿਭਰੰਤਾ॥
ਚੀਤਿ ਆਵੈ ਤਾਂ ਸਭਿ ਰੰਗ ਮਾਣੈ॥ ਚੀਤਿ ਆਵੈ ਤਾਂ ਚੂਕੀ ਕਾਣੈ॥੩॥
ਚੀਤਿ ਆਵੈ ਤਾਂ ਸਹਜ ਘਰੁ ਪਾਇਆ॥ ਚੀਤਿ ਆਵੈ ਤਾਂ ਸੁੰਨਿ ਸਮਾਇਆ॥
ਚੀਤਿ ਆਵੈ ਸਦ ਕੀਰਤਨੁ ਕਰਤਾ॥ ਮਨੁ ਮਾਨਿਆ ਨਾਨਕ ਭਗਵੰਤਾ॥੪॥

*(ਭੈਰਉ ਮ:੫, ੧੧੪੧-੩)*

(ਡ) ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ॥
ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ॥੧॥
ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ॥
ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ॥੧॥ਰਹਾਉ॥

*(ਆਸਾ ਮ:੫, ੩੮੩-੭)*

(ਢ) ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ ਚਰੈ॥
ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ ਮਛੁਲੀ ਨੀਰੁ ਨ ਵੀਸਰੈ॥੪॥

*(ਬਿਲਾਵਲੁ ਮ:੫, ਛੰਤ, ੮੪੭-੧੪)*

(ਣ) ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ॥

*(ਸਿਰੀ ਮ:੧, ਪਹਰੇ, ੭੫-੩)*

(ਤ) ਚੇਤਿ ਅਚੇਤਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥
ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ॥੨॥

*(ਬਿਲਾਵਲੁ ਕਬੀਰ, ੮੫੬-੧੧)*

(ਥ) ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥
ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ॥੧॥

*(ਗਉੜੀ ਵਾਰ ਮ:੫, ੩੧੮-੧੦)*

(ਦ) ਚੇਤਹੁ ਬਾਸੁਦੇਉ ਬਨਵਾਲੀ॥ ਰਾਮੁ ਰਿਦੈ ਜਪਮਾਲੀ ॥੧॥ਰਹਾਉ॥

*(ਗੁਜਰੀ ਮ:੧, ੫੦੩-੭)*

(ਧ) ਚੇਤਤ ਚੇਤਤ ਨਿਕਸਿਓ ਨੀਰੁ॥ ਸੋ ਜਲੁ ਨਿਰਮਲੁ ਕਥਤ ਕਬੀਰੁ॥੩॥

*(ਗਉੜੀ ਕਬੀਰ, ੩੨੮-੯)*

(ਨ) ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ਰਹਾਉ॥

*(ਤਿਲੰਗ ਮ:੯, ੭੨੬-੧੫)*

(ਪ) ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ ਸਰਬ ਕਲਾ ਜਿਨਿ ਧਾਰੀ॥
ਕਰੁਣਾ ਮੈ ਸਮਰਥੁ ਸੁਆਮੀ ਘਟ ਘਟ ਪ੍ਰਾਣ ਅਧਾਰੀ॥

*(ਗਉੜੀ ਮ:੫, ਛੰਤ, ੨੪੯-੩)*

(ਫ) ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ॥
ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ॥੧॥ਰਹਾਉ॥

*(ਮਾਰੂ ਮ:੫, ੧੦੦੬-੧੬)*

## ਚਿੰਤਾ ਕਰਨੀ (੧੦੮੦)

ਫਿਕਰ ਕਰਨਾ, ਅੰਦੇਸ਼ਾ ਕਰਨਾ, ਕਿਸੇ ਝੋਰੇ ਵਿਚ ਪੈ ਕੇ ਸੋਚਣਾ। ਹੋਰ ਦੇਖੋ, "ਅੰਦੇਸ਼ਾ"।

(ੳ) ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥
ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ॥੧॥
ਜੀਅਰੇ ਰਾਮ ਜਪਤ ਮਨੁ ਮਾਨੁ॥
ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ॥ ॥ਰਹਾਉ॥

*(ਸਿਰੀ ਮ:੧, ੨੦-੧੮)*

(ਅ) ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ॥ ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ॥
ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ॥੩॥

*(ਸਿਰੀ ਮ:੩, ੩੦-੩)*

(ੲ) ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ॥ ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥
ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ॥੩॥

*(ਸਿਰੀ ਮ:੫, ੪੩-੫)*

(ਸ) ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥੩॥

*(ਸਿਰੀ ਮ:੫, ੭੦-੧੦)*

(ਹ) ਹਉਮੈ ਵਿਚਿ ਸਭੁ ਜਗੁ ਬਉਰਾਨਾ॥ ਦੂਜੈ ਭਾਇ ਭਰਮਿ ਭੁਲਾਨਾ॥
ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ॥ਧੰਧਾ ਕਰਤਿਆ ਅਨਦਿਨੁ ਵਿਹਾਨਾ॥੧॥

*(ਗਉੜੀ ਗੁਆਰੇਰੀ ਮ:੩, ੧੫੯-੧੦)*

(ਕ) ਗੁਰ ਕਾ ਸਬਦੁ ਰਾਖੁ ਮਨ ਮਾਹਿ॥ ਨਾਮੁ ਸਿਮਰਿ ਚਿੰਤਾ ਸਭ ਜਾਹਿ॥੧॥

*(ਗਉੜੀ ਮ:੫, ੧੯੨-੧)*

(ਖ) ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ॥ ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ॥
ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ॥ ਹਰਿ ਸੰਗਿ ਰਾਤੇ ਪੂਰਨ ਆਸ॥੨॥

*(ਗਉੜੀ ਮ:੫, ੨੦੧-੧੨)*

(ਗ) ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ॥
ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ॥੧॥

*(ਗਉੜੀ ਮ:੫, ੨੧੫-੭)*

(ਘ) ਗੈਵਰ ਹੈਵਰ ਕੰਚਨ ਸੁਤ ਨਾਰੀ॥ ਬਹੁ ਚਿੰਤਾ ਪਿੜ ਚਾਲੈ ਹਾਰੀ॥ ਜੂਐ ਖੇਲਣੁ ਕਾਚੀ ਸਾਰੀ॥੪॥

*(ਗਉੜੀ ਮ:੧, ੨੨੨-੫)*

(ਙ) ਸਹਜ ਸਿਫਤਿ ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥
ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ ਨਗਰੁ ਤਹਾ ਸਦ ਵਸੈ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ॥ ਆਵਣੁ ਜਾਵਣੁ ਮਿਰਤੁ ਨ ਹੋਤਾ॥
ਤਹ ਸਦਾ ਅਨੰਦ ਅਨਹਤ ਆਖਾਰੇ॥ ਭਗਤ ਵਸਹਿ ਕੀਰਤਨ ਆਧਾਰੇ॥੭॥

*(ਗਉੜੀ ਮ:੫, ੨੩੭-੧੩)*

(ਚ) ਸਗਲ ਕੀ ਚਿੰਤਾ ਜਿਸੁ ਮਨ ਮਾਹਿ॥ ਤਿਸ ਤੇ ਬਿਰਥਾ ਕੋਈ ਨਾਹਿ॥
ਰੇ ਮਨ ਮੇਰੇ ਸਦਾ ਹਰਿ ਜਾਪਿ ॥ ਅਬਿਨਾਸੀ ਪ੍ਰਭੁ ਆਪੇ ਆਪਿ॥

*(ਗਉੜੀ ਸੁਖਮਨੀ ਮ:੫, ੨੮੨-੧੦)*

(ਛ) ਜਹ ਏਕਹਿ ਏਕ ਏਕ ਭਗਵੰਤਾ॥ ਤਹ ਕਉਨੁ ਅਚਿੰਤ ਕਿਸੁ ਲਾਗੈ ਚਿੰਤਾ॥

*(ਗਉੜੀ ਸੁਖਮਨੀ ਮ:੫, ੨੯੧-੧੭)*

(ਜ) ਇਹੁ ਮਨੂਆ ਦ੍ਰਿੜੁ ਕਰਿ ਰਖੀਐ ਗੁਰਮੁਖਿ ਲਾਈਐ ਚਿਤੁ॥
ਕਿਉ ਸਾਸਿ ਗਿਰਾਸਿ ਵਿਸਾਰੀਐ ਬਹਦਿਆ ਉਠਦਿਆ ਨਿਤ॥
ਮਰਣ ਜੀਵਣ ਕੀ ਚਿੰਤਾ ਗਈ ਇਹੁ ਜੀਅੜਾ ਹਰਿ ਪ੍ਰਭ ਵਸਿ॥
ਜਿਉ ਭਾਵੈ ਤਿਉ ਰਖੁ ਤੂ ਜਨ ਨਾਨਕ ਨਾਮੁ ਬਖਸਿ॥੧॥

*(ਗਉੜੀ ਵਾਰ ਮ:੪, ੩੧੪-੩)*

(ਝ) ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ॥

*(ਗਉੜੀ ਵਾਰ ਮ:੪, ੩੧੯-੪)*

(ਞ) ਜਾ ਕਉ ਟੇਕ ਤੁਮ੍ਾਰੀ ਸੁਆਮੀ ਤਾ ਕਉ ਨਾਹੀ ਚਿੰਤਾ॥
ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ॥੩॥

*(ਆਸਾ ਮ:੫, ੩੮੦-੧੪)*

(ਟ) ਨਾਮੁ ਨਿਧਾਨੁ ਜਾ ਕੇ ਮਨ ਮਾਹਿ॥ਤਿਸ ਕਉ ਚਿੰਤਾ ਸੁਪਨੈ ਨਾਹਿ॥੩॥

*(ਆਸਾ ਮ:੫, ੩੮੮-੧੧)*

(ਠ) ਮਿਟਿ ਗਇਆ ਦੂਖੁ ਬਿਸਾਰੀ ਚਿੰਤਾ॥ ਫਲੁ ਪਾਇਆ ਜਪਿ ਸਤਿਗੁਰ ਮੰਤਾ॥੨॥

*(ਆਸਾ ਮ:੫, ੩੮੮-੧੪)*

(ਡ) ਜਿਨ ਅੰਤਰੇ ਰਾਮ ਨਾਮੁ ਵਸੈ ਤਿਨ ਚਿੰਤਾ ਸਭ ਗਵਾਇਆ ਰਾਮ॥
ਸਭਿ ਅਰਥਾ ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ॥੧॥

*(ਆਸਾ ਮ:੪, ਛੰਤ, ੪੪੩-੧੭)*

(ਢ) ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ॥ ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ॥

*(ਆਸਾ ਮ:੫, ਛੰਤ, ੪੫੮-੧੦)*

(ਣ) ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹਿ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥

*(ਆਸਾ ਵਾਰ ਮ:੨, ੪੬੭-੫)*

(ਤ) ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥

*(ਗੂਜਰੀ ਮ:੫, ੪੯੬-੭)*

(ਥ) ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ॥
ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ॥੨॥

*(ਸੋਰਠਿ ਮ:੫, ੬੧੫-੧੯)*

(ਦ) ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ॥
ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ॥੧॥

*(ਸੋਰਠਿ ਮ:੫, ੬੧੯-੬)*

(ਧ) ਇਹੁ ਬ੍ਰਹਮ ਬਿਚਾਰੁ ਸੁ ਜਾਨੈ॥ ਜਿਸੁ ਦਇਆਲੁ ਹੋਇ ਭਗਵਾਨੈ॥
ਬਾਬਾ ਨਾਨਕ ਪ੍ਰਭ ਸਰਣਾਈ॥ ਸਭ ਚਿੰਤਾ ਗਣਤ ਮਿਟਾਈ॥੪॥

*(ਸੋਰਠਿ ਮ:੫, ੬੨੩-੭)*

(ਨ) ਨਾਮੁ ਪਦਾਰਥੁ ਪਾਇਆ ਚਿੰਤਾ ਗਈ ਬਿਲਾਇ॥

*(ਸੋਰਠਿ ਵਾਰ ਮ:੪, ੬੫੩-੭)*

(ਪ) ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ॥
ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ॥੧॥

*(ਜੈਤਸਰੀ ਮ:੯, ੭੦੩-੩)*

(ਫ) ਸਤਿਗੁਰ ਆਇਓ ਸਰਣਿ ਤੁਹਾਰੀ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥੧॥ਰਹਾਉ॥

*(ਟੋਡੀ ਮ:੯, ੭੧੩-੧੬)*

(ਬ) ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮਾਰੀ॥੨॥

*(ਬਿਲਾਵਲੁ ਮ:੧, ੭੯੫-੧੧)*

(ਭ) ਸੇਵਕੁ ਲਾਇਓ ਅਪੁਨੀ ਸੇਵ ॥ ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ॥
ਸਗਲੀ ਚਿੰਤਾ ਆਪਿ ਨਿਵਾਰੀ॥ ਤਿਸੁ ਗੁਰ ਕਉ ਹਉ ਸਦ ਬਲਿਹਾਰੀ॥੧॥

*(ਰਾਮਕਲੀ ਮ:੫, ੮੮੭-੫)*

(ਮ) ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ॥੪॥

*(ਮਾਰੂ ਮ:੫, ੧੦੦੩-੭)*

(ਯ) ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ॥
ਸੁਫਲੁ ਜਨਮੁ ਨਾਨਕ ਤਬਦਾ ਹੂਆ ਜਉ ਪ੍ਰਭ ਜਸ ਮਹਿ ਪਾਗਿਓ॥

*(ਮਾਰੂ ਮ:੯, ੧੦੦੮-੧੫)*

(ਰ) ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥੧॥

*(ਮਾਰੂ ਮ:੫, ੧੦੧੯-੮)*

(ਲ) ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ॥੬॥

*(ਮਾਰੂ ਮ:੪, ਸੋਲਹੇ, ੧੦੭੦-੧੩)*

## ਚਿਤ੍ਰ ਗੁਪਤ ( ੧੦੮੧)

ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਲੇਖਾ ਲਿਖਣ ਵਾਲਾ,ਧਰਮ ਰਾਜ ਦਾ ਇਕ ਮੁਨਸ਼ੀ ਜੋ ਜੀਵਾਂ ਦੇ ਕਰਮਾਂ ਦਾ ਲੇਖਾ ਗੁਪਤ ਰੀਤੀ ਦੁਆਰਾ ਲਿਖਦਾ ਹੈ। ਏਸੇ ਲਿਖਤ ਦੇ ਅਨੁਸਾਰ ਅੰਤ ਦੇ ਸਮੇਂ ਜੀਵ ਦਾ ਹਿਸਾਬ ਕਿਤਾਬ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਧਰਮ ਰਾਜ", "ਯਮ ਰਾਜ"। ਦੇਖੋ **ਰਿਗ ਵੇਦ** (੯, ੧੪, ੨)(੯,੯,੨) (੯,੧੩,੪) (੯,੧੪,੧੧) (੯,੧੪,੨)

**ਕੋਖੀਤਕਿ ਬ੍ਰਾਹਮਣ ਉਪਨਿਸ਼ਦ**, (੪,੧੫) ਦੇਖੋ, **ਵਾਮਨ ਪੁਰਾਨ** (੩੪, ੬੦)

ਨਿਮਨ ਲਿਖਤ ਦੁਆਰਾ ਪਾਵਨ ਗੁਰਬਾਣੀ ਦੇ ਕੁਝ ਉਦਾਹਰਣ ਚਿਤਰ ਗੁਪਤ ਪ੍ਰਤਿ ਦਰਸਾਏ ਜਾਂਦੇ ਹਨ। ਗੁਰਬਾਣੀ ਦੁਆਰਾ ਜ਼ਮੀਰ ਜੋ ਸ਼ਰੀਰ ਵਿਚ ਚੇਤਨ ਸ਼ਕਤੀ ਹੈ, ਉਸੇ ਦਾ ਨਾਂ ਚਿਤ੍ਰਗੁਪਤ ਕਰਕੇ ਦਰਸਾਇਆ ਹੈ। ਜਿਵੇ: ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੁ ਨਾਉ।

(ੳ) ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥੪॥

*(ਆਸਾ ਮ:੫, ੩੯੩-੧੫)*

(ਅ) ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ॥੩॥

*(ਸਿਰੀ ਮ:੫, ਛੰਤ, ੭੯-੧੭)*

(ੲ) ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥੩॥

*(ਸੋਰਠਿ ਮ:੫, ੬੧੬-੭)*

(ਸ) ਹਰਿ ਕੇ ਸੇਵਕ ਸੇ ਹਰਿ ਪਿਆਰੇ ਜਿਨ ਜਪਿਓ ਹਰਿ ਬਚਨਾਕੀ॥

ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ॥੨॥

*(ਧਨਾਸਰੀ ਮ:੪, ੬੬੮-੧੦)*

## ਚਿਰੀ ਵਿਛੁੰਨੇ ( ੧੦੮੨)

ਬਹੁਤੇ ਚਿਰ ਦੇ ਵਿਛੁੜੇ ਹੋਏ, ਲੰਮੇ ਸਮੇਂ ਤੋਂ ਜੁਦਾਈ ਭੋਗ ਰਹੇ , ਲੰਮੇ ਸਮੇਂ ਪਿਛੋਂ ਮਾਣਸ ਦੇਹੀ ਦੀ ਪ੍ਰਾਪਤੀ, ਮਾਣਸ ਦੇਹੀ ਦਾ ਸਦਕਾ ਚਿਰੀ ਵਿਛੁੰਨਿਆਂ ਦਾ ਮੇਲ ਹੋਣ ਦਾ ਅਵਸਰ।

(ੳ) ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥

*(ਗਉੜੀ ਮ:੫, ੧੭੬-੧੦)*

(ਅ) ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥ ਪਸੂ ਪਰੇਤ ਮੁਗਧ ਤੇ ਬੁਰੀ॥
ਤਿਸਹਿ ਨ ਬੂਝੈ ਜਿਨਿ ਏਹ ਸਿਰੀ॥੩॥ਸੁਣਿ ਕਰਤਾਰ ਗੋਵਿੰਦ ਗੋਪਾਲ॥
ਦੀਨ ਦਇਆਲ ਸਦਾ ਕਿਰਪਾਲ॥ ਤੁਮਹਿ ਛਡਾਵਹੁ ਛੁਟਕਹਿ ਬੰਧ॥
ਬਖਸਿ ਮਿਲਾਵਹੁ ਨਾਨਕ ਜਗ ਅੰਧ॥੪॥

*(ਰਾਮਕਲੀ ਮ:੫, ੮੯੦-੧)*

(ੲ) ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ॥
ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ॥
ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ॥
ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ ਅਨਹਤ ਸਬਦ ਵਜਾਏ ਰਾਮ॥

*(ਬਿਹਾਗੜਾ ਮ:੪, ਛੰਤ, ੫੩੮-੨)*

(ਸ) ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ॥
ਅੰਤਰਿ ਨਵ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ॥੩੨॥

*(ਸੂਹੀ ਮ:੩, ੭੫੬-੧੫)*

(ਹ) ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ॥
ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ॥
ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ॥੩॥

*ਸਿਰੀ ਮ:੩, ੩੨-੧੬)*

(ਕ) ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥
ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸ॥੪॥

*(ਮਾਰੂ ਮ:੪, ੯੯੬-੧੬)*

(ਖ) ਸਤਿਗੁਰ ਵਿਚਿ ਵਡੀ ਵਡਿਆਈ॥ ਚਿਰੀ ਵਿਛੁੰਨੇ ਮੇਲਿ ਮਿਲਾਈ॥

ਆਪੇ ਮੇਲੇ ਮੇਲਿ ਮਿਲਾਏ॥ ਆਪਣੀ ਕੀਮਤਿ ਆਪੇ ਪਾਏ॥੧॥

*(ਆਸਾ ਮ:੩, ੩੬੧-੧੨)*

(ਗ) ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ॥
ਘਰਿ ਆਵਹੁ ਚਿਰੀ ਵਿਛੁੰਨਿਆ ਮਿਲੁ ਸਬਦਿ ਗੁਰੂ ਪ੍ਰਭ ਨਾਹਾ॥
ਹਉ ਤੁਝੁ ਬਾਝਹੁ ਖਰੀ ਉਡੀਣੀਆ ਜਿਉ ਜਲ ਬਿਨੁ ਮੀਨੁ ਮਰਾਹਾ॥
ਵਡਭਾਗੀ ਹਰਿ ਧਿਆਇਆ ਜਨ ਨਾਨਕ ਨਾਮਿ ਸਮਾਹਾ॥੨॥

*(ਸੂਹੀ ਮ:੪, ੭੭੬-੭)*

## ਚੀਨੈ ਆਪ ਕੋ (੧੦੮੩)

ਜੋ ਆਪਣੇ ਆਪ ਨੂੰ ਪਛਾਣਦਾ ਹੈ, ਜੋ ਆਤਮਾ ਦੀ ਜਾਣਕਾਰੀ ਪ੍ਰਾਪਤ ਕਰਦਾ ਹੈ। ਹੋਰ ਦੇਖੋ, "ਆਪੇ ਦੀ ਪਛਾਣ"।

(ੳ) ਭੋਜਨੁ ਸਾਚੁ ਮਿਲੈ ਆਘਾਈ॥ ਨਾਮ ਰਤਨੁ ਸਾਚੀ ਵਡਿਆਈ॥
ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ॥੭॥

*(ਮਾਰੂ ਮ:੧, ਸੋਲਹੇ, ੧੦੨੮-੧੯)*

(ਅ) ਗੁਰਮਤਿ ਲੇਹੁ ਤਰਹੁ ਸਚੁ ਤਾਰੀ॥ ਆਤਮ ਚੀਨਹੁ ਰਿਦੈ ਮੁਰਾਰੀ॥
ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ॥੧੧॥
ਗੁਰਮਤਿ ਪੰਚ ਸਖੇ ਗੁਰ ਭਾਈ ॥ ਗੁਰਮਤਿ ਅਗਨਿ ਨਿਵਾਰਿ ਸਮਾਈ॥
ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ॥੧੨॥
ਗੁਰਮੁਖਿ ਬੂਝੈ ਸਬਦਿ ਪਤੀਜੈ ॥ ਉਸਤਤਿ ਨਿੰਦਾ ਕਿਸ ਕੀ ਕੀਜੈ॥
ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ॥੧੩॥

*(ਮਾਰੂ ਮ:੧, ਸੋਲਹੇ, ੧੦੪੧-੭)*

(ੲ) ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ॥
ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ॥੩॥

*(ਪ੍ਰਭਾਤੀ ਮ:੧, ੧੩੩੨-੧੩)*

(ਸ) ਪੂਜਾ ਪ੍ਰੇਮ ਮਾਇਆ ਪਰਜਾਲਿ॥ ਏਕੋ ਵੇਖਹੁ ਅਵਰੁ ਨ ਭਾਲਿ॥
ਚੀਨ੍ਹੈ ਤਤੁ ਗਗਨ ਦਸ ਦੁਆਰ॥ ਹਰਿ ਮੁਖਿ ਪਾਠ ਪੜੈ ਬੀਚਾਰ॥੩॥

*(ਆਸਾ ਮ:੧, ੩੫੫-੫)*

(ਹ) ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥੩॥

*(ਗਉੜੀ ਕਬੀਰ, ੩੨੮-੧੮)*

## ਚੀਰੀ ਜਾਂ ਕੀ ਨ ਫਿਰੈ (੧੦੮੪)

ਚਿੱਠੀ, ਪਰਚਾ, ਰੁੱਕਾ, ਲਿਖਤੀ ਪਰਵਾਨਾ, ਲਿਖਤੀ ਪੈਗ਼ਾਮ, ਲਿਖਤੀ ਸੁਨੇਹਾ, ਲਿਖਤੀ ਖਬਰ, ਮੌਤ ਦਾ ਸੁਨੇਹਾ।

(ੳ) ਜਿਨ੍ਹ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ॥੫॥

*(ਆਸਾ ਮ:੧, ੪੧੮-੩)*

(ਅ) ਜੇਤੇ ਜੀਅ ਤੇਤੇ ਵਾਟਾਊ॥ ਚੀਰੀ ਆਈ ਢਿਲ ਨ ਕਾਊ॥

*(ਰਾਮਕਲੀ ਵਾਰ ਮ:੩, ੯੫੨-੩)*

(ੲ) ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥ ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ॥
ਚੀਰੀ ਜਿਸ ਕੀ ਚਲਣਾ ਮਰੀ ਮਲਕ ਸਲਾਰ॥ ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ॥
ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ॥ ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥
ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥ ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥੧॥

*(ਸਾਰੰਗ ਵਾਰ ਮ:੨, ੧੨੩੯-੬)*

(ਸ) ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ॥
ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ॥
ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ॥੧॥

*(ਮਾਰੂ ਮ:੧, ੧੦੧੨-੩)*

## ਚੁੰਚ ਗਿਆਨੀ (੧੦੮੫)

ਤੱਤ ਵਸਤੂ ਤੋਂ ਵਿਹੂਣਾ, ਫੋਕਟ ਵਿਆਖਿਆ ਕਰਨ ਵਾਲਾ ਵਿਦਵਾਨ, ਅਮਲ ਤੋਂ ਸੱਖਣਾ ਕੇਵਲ ਕਹਿਣੀ ਦਾ ਗਿਆਨੀ, ਫ਼ਜ਼ੂਲ ਚਰਚਾ ਅਥਵਾ ਬਹਿਸ ਕਰਨੀ ਵਾਲਾ।

(ੳ) ਜਗੁ ਕਊਆ ਮੁਖਿ ਚੁੰਚ ਗਿਆਨੁ॥ ਅੰਤਰਿ ਲੋਭੁ ਝੂਠੁ ਅਭਿਮਾਨੁ॥
ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥੧॥

*(ਬਿਲਾਵਲੁ ਮ:੩, ੮੩੨-੧੫)*

## ਚੁਪ ( ੧੦੮੬)

ਨਾ ਬੋਲਣ ਦੀ ਕ੍ਰਿਆ, ਖਾਮੋਸ਼ੀ ਧਾਰਨ ਕਰਨਾ, ਮੌਨ। ਚੁਪ ਧਾਰਨ ਦੇ ਅਨੇਕਾਂ ਹੀ ਮੁਹਾਵਰੇ ਵਰਤੋਂ ਵਿਚ ਆਉਂਦੇ ਹਨ। ਜਿਵੇਂ ਚੁਪ ਸਾਧਣਾ, ਚੁਪ ਕੀਤਾ, ਚੁਪ ਗੜੁਪ, ਚੁਪ ਚਪੀਤਾ, ਚੁਪ ਚਾਂਦ । ਪਾਵਨ ਗੁਰਬਾਣੀ ਦੁਆਰਾ ਚੁਪ ਰਹਿਣ ਪਰਥਾਇ ਕੁਝ ਉਦਹਾਰਣ ਪ੍ਰਾਪਤ ਹੁੰਦੇ ਹਨ।

(ੳ) ਮਸਟਿ ਕਰਉ ਮੂਰਖੁ ਜਗਿ ਕਹੀਆ॥ ਅਧਿਕ ਬਕਉ ਤੇਰੀ ਲਿਵ ਰਹੀਆ॥
ਭੂਲ ਚੂਕ ਤੇਰੈ ਦਰਬਾਰਿ॥ ਨਾਮ ਬਿਨਾ ਕੈਸੇ ਆਚਾਰ॥੧॥

*(ਪ੍ਰਭਾਤੀ ਮ:੧, ੧੩੩੦-੧੫)*

(ਅ) ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥
ਸੁਖੁ ਦੁਖੁ ਦੁਇ ਕਰਿ ਕਪੜੇ ਪਹਿਰਹਿ ਜਾਇ ਮਨੁਖ॥
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥੨॥

*(ਵਾਰ ਮਾਝ ਮ:੧, ੧੪੯-੪)*

(ੲ) ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥੧॥
ਬਾਬਾ ਬੋਲਨਾ ਕਿਆ ਕਹੀਐ॥ ਜੈਸੇ ਰਾਮ ਨਾਮ ਰਵਿ ਰਹੀਐ॥੧॥ਰਹਾਉ॥
ਸੰਤਨ ਸਿਉ ਬੋਲੇ ਉਪਕਾਰੀ॥ ਮੂਰਖ ਸਿਉ ਬੋਲੇ ਝਖ ਮਾਰੀ ॥੨॥
ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥੩॥

ਕਹੁ ਕਬੀਰ ਛੂਛਾ ਘਟੁ ਬੋਲੈ॥ ਭਰਿਆ ਹੋਇ ਸੁ ਕਬਹੁ ਨ ਡੋਲੈ॥੪॥

*(ਗੋਂਡ ਕਬੀਰ, ੮੭੦-੨)*

(ਸ) ਜੋ ਜੀਐ ਕੀ ਸਾਰ ਨ ਜਾਣੈ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ॥
ਮੂਰਖ ਸਿਉ ਨਹ ਲੂਝੁ ਪਰਾਣੀ ਹਰਿ ਜਪੀਐ ਪਦੁ ਨਿਰਬਾਣੀ ਹੇ॥੫॥

*(ਮਾਰੂ ਮ:੪, ੧੦੭੦-੧੨)*

(ਹ) ਭਗਤਾ ਕੀ ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥

*(ਰਾਮਕਲੀ ਮ:੩, ਅਨੰਦੁ, ੯੧੮-੧੮)*

(ਕ) ਬਹੁਤਾ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥੧॥ਰਹਾਉ॥

*(ਧਨਾਸਰੀ ਮ:੧, ੬੬੧-੧੮)*

(ਖ) ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ॥ ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ॥੩॥

*(ਆਸਾ ਮ:੧, ੩੫੯-੧੬)*

(ਗ) ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥

*(ਵਡਹੰਸੁ ਮ:੧, ੫੬੬-੫)*

(ਘ) ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥ ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘੁ॥
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ॥ ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥੧॥

*(ਮਲਾਰ ਵਾਰ ਮ:੧, ੧੨੮੮-੧੩)*

(ਙ) ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥ਹੁਕਮੁ ਨ ਬੂਝੈ ਵਿਆਪਿਆ ਮਮਤਾ॥੬॥

*(ਪ੍ਰਭਾਤੀ ਮ:੫, ੧੩੪੮-੮)*

(ਚ) ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥

*(ਜਪੁ, ੧-੩)*

(ਛ) ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ॥ ਕਦ ਹੀ ਸੁਰਿਤ ਨ ਲਧੀਆ ਮਾਇਆ ਮੋਹੜਿਆ॥੧॥

*(ਗਉੜੀ ਮਾਝ ਮ:੫, ੨੧੨-੧੯)*

(ਜ) ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥

*(ਜਪੁ, ੭-੯)*

(ਝ) ਤਹ ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ ਸਮ ਚੇਰਾ॥
ਅੰਤਰਜਾਮੀ ਜਾਨੈ॥ ਬਿਨੁ ਬੋਲਤ ਆਪਿ ਪਛਾਨੈ॥੩॥

*(ਸੋਰਠਿ ਮ: ੫, ੬੨੧-੯)*

(ਞ) ਸੁਣਿ ਮਨ ਅੰਧੇ ਕੁਤੇ ਕੂੜਿਆਰ॥ ਬਿਨੁ ਬੋਲੇ ਬੂਝੀਐ ਸਚਿਆਰ॥੧॥ਰਹਾਉ॥

*(ਧਨਾਸਰੀ ਮ:੧, ੬੬੨-੫)*

(ਟ) ਐਸੀ ਦ੍ਰਿੜਤਾ ਤਾ ਕੈ ਹੋਇ॥ਜਾ ਕਉ ਦਇਆ ਮਇਆ ਪ੍ਰਭ ਸੋਇ॥੧॥ ਰਹਾਉ॥
ਸਾਜਨੁ ਦੁਸਟੁ ਜਾ ਕੈ ਏਕ ਸਮਾਨੈ॥ ਜੇਤਾ ਬੋਲਣੁ ਤੇਤਾ ਗਿਆਨੈ॥

ਜੇਤਾ ਸੁਨਣਾ ਤੇਤਾ ਨਾਮੁ॥ ਜੇਤਾ ਪੇਖਨੁ ਤੇਤਾ ਧਿਆਨੁ॥੨॥
ਸਹਜੇ ਜਾਗਣੁ ਸਹਜੇ ਸੋਇ॥ਸਹਜੇ ਹੋਤਾ ਜਾਇ ਸੁ ਹੋਇ॥
ਸਹਜਿ ਬੈਰਾਗੁ ਸਹਜੇ ਹੀ ਹਸਨਾ॥ ਸਹਜੇ ਚੂਪ ਸਹਜੇ ਹੀ ਜਪਨਾ॥੩॥

*(ਗਉੜੀ ਮ:੫, ੨੩੬-੧੫)*

## ਚੂਲ੍ਹਾ ਪੜ੍ਹਨਾ (੧੦੮੭)

ਗੁਰਮਤਿ ਅਨੁਸਾਰ ਹਰ ਪ੍ਰਾਣੀ ਮਾਤ੍ਰ ਦਾ ਧਰਮ ਹੈ ਕਿ ਪਰਸ਼ਾਦਾ ਛੱਕਣ ਤੋਂ ਉਪਰੰਤ ਕੁਰਲਾ ਕਰਨ ਤੋਂ ਬਾਅਦ, ਉਹ ਦੇਣਹਾਰ ਦਾਤਾਰ ਦਾ ਧੰਨਵਾਦ ਕਰੇ, ਸ਼ੁਕਰੀਆ ਕਰੇ। ਇਸ ਸ਼ੁਕਰਗੁਜ਼ਾਰੀ ਕਰਨ ਦਾ ਨਾਮ ਹੀ ਚੂਲ੍ਹਾ ਪੜ੍ਹਨਾ ਹੈ।

(ੳ) ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ॥
ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ॥
ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ॥
ਇਕਨਾ ਸਚੁ ਬੁਝਾਇਓਨ ਤਿਨਾ ਅਤੁਟ ਭੰਡਾਰ ਦੇਵਾਇਆ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ॥੮॥

*(ਸਿਰੀ ਵਾਰ ਮ:੪, ੮੫-੧੨)*

(ਅ) ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥
ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥
ਦੈਨਹਾਰੁ ਸਦ ਜੀਵਨਹਾਰਾ॥ ਮਨ ਮੂਰਖ ਕਿਉ ਤਾਹਿ ਬਿਸਾਰਾ॥
ਦੋਸੁ ਨਹੀ ਕਾਹੂ ਕਉ ਮੀਤਾ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ॥
ਦਰਦ ਨਿਵਾਰਹਿ ਜਾ ਕੇ ਆਪੇ॥ ਨਾਨਕ ਤੇ ਤੇ ਗੁਰਮੁਖਿ ਧ੍ਰਾਪੇ॥੩੪॥

*(ਗਉੜੀ ਬਾਵਨ ਅਖਰੀ ਮ:੫, ੨੫੭-੧੦)*

(ੲ) ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ॥
ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ॥
ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ॥
ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ॥
ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ ਤਿਸ ਨੋ ਹੁਕਮੁ ਮਨਾਵੈ ॥੬॥

*(ਬਿਹਾਗੜਾ ਵਾਰ ਮ:੪, ੫੫੦-੧੯)*

(ਸ) ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ॥
ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ॥੨॥
ਮ:੫॥ ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ॥
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥੩॥

*(ਮਾਰੂ ਵਾਰ ਮ:੫, ਡਖਣੇ, ੧੦੯੬-੬)*

(ਹ) ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥

ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥੨੨॥

*(ਆਸਾ ਵਾਰ ਮ:੧, ੪੭੪-੧੮)*

## ਚੂਲ੍ਹੀਆਂ ਭਰਨੀਆਂ (੧੦੮੮)

ਹੱਥ ਦੀ ਚੂਲ੍ਹੀ ਵਿਚ ਜਿਤਨਾ ਜਲ ਆ ਜਾਵੇ, ਉਹ ਚੂਲ੍ਹੀ ਹੈ।(੨) ਕਿਸੇ ਸੰਕਲਪ ਨੂੰ ਪ੍ਰਤੱਗਿਆ ਦੀ ਸ਼ਕਲ ਵਿਚ ਪ੍ਰਗਟ ਕਰਨ ਵਸਤੇ ਹੱਥ ਵਿਚ ਪਾਣੀ ਦਾ ਲੈਣਾ ਅਤੇ ਕਿਸੇ ਖਾਸ ਵਸਤੂ ਦਾ ਤਿਆਗ ਕਰਨਾ। ਪਾਣੀ ਦੀ ਚੂਲ੍ਹੀ ਭਰਕੇ ਕਿਸੇ ਖਾਸ ਵਸਤੂ ਦਾ ਦਾਨ ਕਰ ਦੇਣਾ,ਵਕਫ ਕਰ ਦੇਣਾ ਆਪਣੇ ਮਨ ਦੁਆਰਾ ਮਿਥ ਕੇ ਦਾਨ ਕਰ ਦੇਣਾ, ਸੰਕਲਪ ਕਰਨਾ।

ਚੂਲ੍ਹੀ ਦੇਣਾ: ਕਿਸੇ ਚੀਜ਼ ਦਾ ਕਿਸੇ ਅਰਥ ਤਿਆਗਣਾ, ਕਿਸੇ ਸ਼ੈ ਨੂੰ ਪੁੰਨ ਅਰਥ ਦੇਣਾ।

(ੳ) ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ॥
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ॥
ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ॥
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥
ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ॥
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥੨॥

*(ਸਾਰੰਗ ਵਾਰ ਮ:੧, ੧੨੪੦-੬)*

(ਅ) ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
ਮਤੁ ਭਿਟੈ ਵੇ ਮਤ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥
ਤਨਿ ਫਿਟੈ ਫੇੜ ਕਰੇਨਿ॥ਮਨਿ ਜੂਠੈ ਚੁਲੀ ਭਰੇਨਿ॥ ਕਹੁ ਨਾਨਕ ਸਚੁ ਧਿਆਈਐ॥
ਸੁਚਿ ਹੋਵੈ ਤਾ ਸਚੁ ਪਾਈਐ॥੨॥

*(ਆਸਾ ਵਾਰ ਮ:੧, ੪੭੨-੨)*

(ੲ) ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ॥
ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ॥
ਆਪਿ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ॥

*(ਬਿਹਾਗੜਾ ਵਾਰ ਮ:੪, ੫੫੦-੧੯)*

## ਚੂੜਾ ਜਾਂ ਚੂੜੀਆਂ ਪਹਿਨਣੀਆਂ ( ੧੦੮੯)

ਵੰਗਾਂ ਪਹਿਨਣੀਆਂ, ਵੀਣੀ ਤੋਂ ਕੋਹਣੀ ਤਕ ਪਾਉਣ ਵਾਲੀਆਂ ਚੂੜੀਆ ਦਾ ਸਮੁਦਾਇ, ਵਿਆਹ ਦੇ ਸਮੇਂ ਵਹੁਟੀ ਨੂੰ ਪਹਿਨਾਇਆ ਜਾਣ ਵਾਲਾ ਸੁਰਖ ਚੂੜਾ ਜੋ ਸੋਹਾਗ ਦੀ ਨਿਸ਼ਾਨੀ ਹੈ। ਚੂੜਾ ਪਹਿਨਣ ਪਰਥਾਇ ਪਾਵਨ ਗੁਰਬਾਣੀ ਦਾ ਸੁਝਾਉ ਐਸੇ ਹੈ:

(ੳ) ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੋਭਾਇਆ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟੁਹ ਕੁਰਬਾਣੋ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥

ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥

*(ਵਡਹੰਸ ਮ:੧, ੫੫੭-੧੩)*

## ਚੇਰਾ/ਚੇਰੀ ( ੧੦੯੦)

ਚੇਰਾ: ਦਾਸ, ਸੇਵਕ, ਚਾਕਰ, ਚੇਲਾ।

ਚੇਰੀ: ਦਾਸੀ, ਸੇਵਕਣ, ਚਾਕਰ, ਚੇਲੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸੇਵਕ", "ਚਾਕਰ", "ਗੁਲਾਮੀ"।

(ੳ) ਚਉਰ ਢੂਲ ਜਾਂ ਚੈ ਹੈ ਪਵਣੁ॥ਚੇਰੀ ਸਕਤਿ ਜੀਤਿ ਲੇ ਭਵਣੁ॥

*(ਮਲਾਰ ਨਾਮਦੇਵ, ੧੨੯੨-੮)*

(ਅ) ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥ ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥੭॥

*(ਗਉੜੀ ਮ:੧,੨੨੯-੭)*

(ੲ) ਜਹ ਆਪਨ ਊਚ ਆਪਨ ਆਪਿ ਨੇਰਾ॥ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ॥

*(ਗਉੜੀ ਸੁਖਮਨੀ ਮ:੫, ੨੯੧-੧੪)*

(ਸ) ਪ੍ਰਭ ਇਹੈ ਮਨੋਰਥੁ ਮੇਰਾ॥ ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ॥ਰਹਾਉ॥

*(ਦੇਵਗੰਧਾਰੀ ਮ:੫, ੫੩੩-੯)*

(ਹ) ਤਹ ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ ਸਮ ਚੇਰਾ॥

*(ਸੋਰਠਿ ਮ:੫, ੬੨੧-੯)*

(ਕ) ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ॥
ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ॥੧॥

*(ਬਿਲਾਵਲੁ ਮ:੫, ੮੨੭-੧੭)*

(ਖ) ਸਰਬ ਜੋਤਿ ਨਾਮੈ ਕੀ ਚੇਰਿ॥੨॥

*(ਬਸੰਤੁ ਮ:੧, ੧੧੮੭-੯)*

(ਗ) ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ॥
ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ॥੨॥

*(ਆਸਾ ਕਬੀਰ, ੪੭੬-੧੪)*

(ਘ) ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥
ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ॥
ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ॥
ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ॥
ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ॥੧॥

*(ਸੂਹੀ ਮ:੫, ਛੰਤ, ੭੭੯-੧੦)*

(ਙ) ਹਮ ਚੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ॥
ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣਿ ਸਮਈਆ॥੮॥

(ਬਿਲਾਵਲੁ ਮ:੪, ੮੩੬-੧੧)

(ਚ) ਸਤਿਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ॥
ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ॥੧॥

(ਰਾਮਕਲੀ ਮ:੪, ੮੮੨-੧)

(ਛ) ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ॥
ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ॥੧॥

(ਮਲਾਰ ਮ:੫, ੧੨੬੭-੧੯)

(ਜ) ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ॥
ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ॥੧੬੦॥

(ਸਲੋਕ ਕਬੀਰ, ੧੩੭੩-੨)

(ਝ) ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ॥ ਸਭੁ ਕਿਛੁ ਤਾ ਕਾ ਕਾਂਢੀਐ ਥੋਰਾ ਅਰੁ ਮੂਚਾ॥੧॥
ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ॥
ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ॥੧॥ਰਹਾਉ॥

(ਆਸਾ ਮ:੫, ੪੦੦-੩)

(ਞ) ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥
ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ॥
ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ॥
ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ॥

(ਬਿਹਾਗੜਾ ਮ:੫, ਛੰਤ, ੫੪੭-੫)

(ਟ) ਇਹ ਬੇਨੰਤੀ ਸੁਣਿ ਪ੍ਰਭ ਮੇਰੇ॥ ਦੇਹਿ ਨਾਮੁ ਕਰਿ ਅਪਣੇ ਚੇਰੇ॥੧॥

(ਸੂਹੀ ਮ:੫, ੭੪੨-੨)

## ਚੇਲਾ/ਚੇਲੀ (੧੦੯੧)

ਸ਼ਾਗਿਰਦ, ਮੁਰੀਦ, ਸ਼ਿਸ਼, ਸਿੱਖ, ਚਾਟੜਾ, ਕਿਸੇ ਦੇਵਤਾ ਦਾ ਉਪਾਸ਼ਕ ਜੋ ਉਸ ਦੇਵਤਾ ਦੀ ਰੂਹ ਨੂੰ ਆਪਣੇ ਵਿਚ ਆਈ ਜਣਾ ਕੇ ਲੋਕਾਂ ਦੇ ਪ੍ਰਸ਼ਨਾਂ ਦੇ ਉੱਤਰ ਦਿੰਦਾ ਹੈ। ਪਾਵਨ ਗੁਰਬਾਣੀ ਦੁਆਰਾ ਭਿੰਨ ਭਿੰਨ ਪ੍ਰਕਾਰ ਦੇ ਚੇਲਿਆਂ ਚਾਟੜਿਆਂ ਦੇ ਉਦਹਾਰਣ ਦਰਸਾਏ ਗਏ ਹਨ।

(ੳ) ਤੂੰ ਸਤਿਗੁਰੁ ਹਉ ਨਉਤਨੁ ਚੇਲਾ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ॥੪॥

(ਗਉੜੀ ਕਬੀਰ, ੩੨੪-੧)

(ਅ) ਗੁਰੂ ਪਾਸਹੁ ਫਿਰਿ ਚੇਲਾ ਖਾਇ॥ ਤਾਮਿ ਪਰੀਤਿ ਵਸੈ ਘਰਿ ਆਇ॥
ਜੇ ਸਉ ਵਰ੍ਹਿਆ ਜੀਵਣ ਖਾਣੁ॥ ਖਸਮੁ ਪਛਾਣੈ ਸੋ ਦਿਨੁ ਪਰਵਾਣੁ॥੨॥

(ਆਸਾ ਮ:੧, ੩੪੯-੧੯)

(ੲ) ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੁ॥੨੨॥

*(ਗੂਜਰੀ ਵਾਰ ਮ:੩, ੫੧੭-੧੭)*

(ਸ) ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ॥੩॥

*(ਸੋਰਠਿ ਮ:੪, ੬੦੫-੧੩)*

(ਹ) ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ॥
ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ ਅਵਰ ਸਭ ਤਿਆਗਿ ਓਹਾ ਹਰਿ ਭਾਨੀ॥੨॥

*(ਧਨਾਸਰੀ ਮ:੪, ੬੬੯-੧੭)*

(ਕ) ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥

*(ਤਿਲੰਗ ਮ:੪, ੭੨੩-੪)*

(ਖ) ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥੪॥

*(ਸੂਹੀ ਮ:੪, ੭੩੧-੧੧)*

(ਗ) ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥੧੯॥

*(ਸੂਹੀ ਮ:੪, ੭੫੮-੩)*

(ਘ) ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ॥
ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ॥੩॥

*(ਬਿਲਾਵਲੁ ਮ:੩, ੭੯੭-੧੭)*

(ਙ) ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥
... ... ...
ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੧੮)*

(ਚ) ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥

*(ਜਪੁ, ੭-੭)*

(ਛ) ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ॥੩॥

*(ਸਿਰੀ ਮ:੧, ੫੮-੩)*

(ਜ) ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ॥
ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ॥੧॥

*(ਗਉੜੀ ਮ:੧, ੧੫੫-੧੬)*

(ਝ) ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ॥
ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ॥੨॥

(ਗਉੜੀ ਮ:੫, ੨੦੮-੩)

(ਞ) ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨ੍ਹਿ ਸਿਰ॥
ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥
ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥

(ਆਸਾ ਵਾਰ ਮ:੧, ੪੬੫-੭)

(ਟ) ਪਹਿਲਾ ਪੂਤੁ ਪਿਛੈਰੀ ਮਾਈ॥ ਗੁਰੁ ਲਾਗੋ ਚੇਲੇ ਕੀ ਪਾਈ॥੧॥

(ਆਸਾ ਕਬੀਰ, ੪੮੧-੧੧)

(ਠ) ਜਲ ਭੀਤਰਿ ਕੁੰਭ ਸਮਾਨਿਆ॥ ਸਭ ਰਾਮੁ ਏਕੁ ਕਰਿ ਜਾਨਿਆ॥
ਗੁਰ ਚੇਲੇ ਹੈ ਮਨੁ ਮਾਨਿਆ॥ ਜਨ ਨਾਮੈ ਤਤੁ ਪਛਾਨਿਆ॥੩॥

(ਸੋਰਠਿ ਨਾਮਦੇਵ, ੬੫੭-੧੩)

(ਡ) ਪ੍ਰਣਵਤਿ ਨਾਨਕੁ ਅਗਮੁ ਸੁਣਾਏ॥ ਗੁਰ ਚੇਲੇ ਕੀ ਸੰਧਿ ਮਿਲਾਏ॥
ਦੀਖਿਆ ਦਾਰੂ ਭੋਜਨੁ ਖਾਇ॥ ਛਿਅ ਦਰਸਨ ਕੀ ਸੋਝੀ ਪਾਇ॥੪॥

(ਰਾਮਕਲੀ ਮ:੧, ੮੭੭-੧੯)

(ਢ) ਸੁੰਨ ਸਮਾਧਿ ਸਹਜਿ ਮਨੁ ਰਾਤਾ॥ ਤਜਿ ਹਉ ਲੋਭਾ ਏਕੋ ਜਾਤਾ॥
ਗੁਰ ਚੇਲੇ ਅਪਨਾ ਮਨੁ ਮਾਨਿਆ॥ ਨਾਨਕ ਦੂਜਾ ਮੇਟਿ ਸਮਾਨਿਆ॥੮॥

(ਰਾਮਕਲੀ ਮ:੧, ੯੦੪-੯)

(ਣ) ਘਰ ਦਰ ਫਿਰਿ ਥਾਕੀ ਬਹੁਤੇਰੇ॥ ਜਾਤਿ ਅਸੰਖ ਅੰਤ ਨਹੀ ਮੇਰੇ॥
ਕੇਤੇ ਮਾਤ ਪਿਤਾ ਸੁਤ ਧੀਆ॥ ਕੇਤੇ ਗੁਰ ਚੇਲੇ ਫੁਨਿ ਹੂਆ॥ ਕਾਚੇ ਗੁਰ ਤੇ ਮੁਕਤਿ ਨ ਹੂਆ॥

(ਰਾਮਕਲੀ ਮ:੧, ਓਅੰਕਾਰੁ, ੯੩੨-੧੦)

(ਤ) ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥

(ਰਾਮਕਲੀ ਮ:੧, ਸਿਧ ਗੋਸਟਿ, ੯੪੬-੧੭)

(ਥ) ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥ ਸਹਿ ਟਿਕਾ ਦਿਤੋਸੁ ਜੀਵਦੈ॥੧॥

(ਰਾਮਕਲੀ ਵਾਰ ਰਾਇ ਬਲਵੰਡ, ੯੬੬-੧੭)

(ਦ) ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥
ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥
ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥

(ਸਾਰੰਗ ਵਾਰ ਮ:੧, ੧੨੩੮-੧੭)

(ਧ) ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥੧੦੪॥

(ਸਲੋਕ ਕਬੀਰ, ੧੩੬੯-੧੯)

## ਚੈਨ/ਸੁਖ (੧੦੯੨)

ਸੁਖ, ਆਰਾਮ, ਸ਼ਾਂਤੀ, ਅਮਨ, ਤਸਕੀਨ, ਟਿਕਾਉ, ਸੁਖ ਚੈਨ।

(ੳ) ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥

*(ਧਨਾਸਰੀ ਮ:੫, ੬੭੪-੬)*

(ਅ) ਘਨੁ ਗਰਜਤ ਗੋਬਿੰਦ ਰੂਪ॥ ਗੁਨ ਗਾਵਤ ਸੁਖ ਚੈਨ॥੧॥ ਰਹਾਉ॥

*(ਮਲਾਰ ਮ:੫, ੧੨੭੨-੧੭)*

(ੲ) ਗ੍ਰਿਹਿ ਸੇਜ ਸੁਹਾਵੀ ਆਗਨਿ ਚੈਨਾ ਤੋਰੋ ਰੀ ਤੋਰੋ ਪੰਚ ਦੂਤਨ ਸਿਉ ਸੰਗੁ ਤੋਰੋ॥੧॥

*(ਕਾਨੜਾ ਮ:੫, ੧੩੦੬-੧੫)*

(ਸ) ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥
ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ॥

*(ਮਾਝ ਮ:੫, ਦਿਨਰੈਣ, ੧੩੬-੧੬)*

## ਚੋਆ ਚੰਦਨ (੧੦੯੩)

'ਚੋਆ' ਅਤੇ 'ਚੰਦਨ' ਦੋ ਸ਼ਬਦ ਹਨ। ਚੋਆ ਦਾ ਅਰਥ ਹੈ: ਅਗਰ ਦੀ ਲਕੜੀ ਤੋਂ ਟਪਕਿਆ ਹੋਇਆ ਤੇਲ, ਗੁਲਾਬ ਜਾਂ ਕਿਉੜੇ ਦਾ ਅਰਕ, ਅਤਰ, ਕਤਰਾ, ਤੁਬਕਾ।

ਚੋਆ ਚੰਦਨ ਤੋਂ ਭਾਵ ਹੈ: ਚੰਦਨ ਦਾ ਤੇਲ, ਚੰਦਨ ਦਾ ਅਰਕ। ਚੋਆ ਚੰਦਨ ਅਜਿਹਾ ਅਰਕ ਹੈ ਜਿਸ ਨੂੰ ਇਨਸਾਨ ਆਪਣੀ ਜਿਸਮਾਨੀ ਸੁੰਦਰਤਾ ਅਤੇ ਸੁਗੰਧੀ ਵਾਸਤੇ ਵਰਤਦਾ ਹੈ।

(ੳ) ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ॥ ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥
ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ॥੪॥

*(ਸਿਰੀ ਮ:੧, ੧੯-੪)*

(ਅ) ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ॥
ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ॥੫॥

*(ਸਿਰੀ ਮ:੧, ੬੩-੧੬)*

(ੲ) ਅਸੁ ਪਵਨ ਹਸਤਿ ਅਸਵਾਰੀ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ॥
ਨਟ ਨਾਟਿਕ ਆਖਾਰੇ ਗਾਇਆ॥ ਤਾ ਮਹਿ ਮਨਿ ਸੰਤੋਖੁ ਨ ਪਾਇਆ॥੨॥

*(ਗਉੜੀ ਗੁਆਰੇਰੀ ਮ:੫, ੧੭੯-੧੫)*

(ਸ) ਚੋਆ ਚੰਦਨ ਦੇਹ ਫੂਲਿਆ॥ ਸੋ ਤਨੁ ਧਰ ਸੰਗਿ ਰੂਲਿਆ॥੩॥

*(ਗਉੜੀ ਮ:੫, ੨੧੦-੧੧)*

(ਹ) ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ॥
ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ॥੩॥

*(ਗਉੜੀ ਪੂਰਬੀ ਮ:੫, ੨੧੩-੧)*

(ਕ) ਚੋਆ ਚੰਦਨੁ ਅੰਕਿ ਚੜਾਵਉ॥ ਪਾਟ ਪਟੰਬਰ ਪਹਿਰਿ ਹਢਾਵਉ॥
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ॥੧॥

*(ਗਉੜੀ ਮ:੧, ੨੨੫-੬)*

(ਖ) ਚੋਆ ਚੰਦਨ ਅਗਰ ਕਪੂਰਿ॥ ਮਾਇਆ ਮਗਨੁ ਪਰਮ ਪਦੁ ਦੂਰਿ॥

ਨਾਮ ਬਿਸਾਰਿਐ ਸਭੁ ਕੂੜੋ ਕੂਰਿ॥੨॥

(ਗਉੜੀ ਮ:੧, ੨੨੬-੭)

(ਗ) ਚੋਆ ਚੰਦਨੁ ਮਰਦਨ ਅੰਗਾ॥ ਸੋ ਤਨੁ ਜਲੈ ਕਾਠ ਕੈ ਸੰਗਾ॥੩॥

(ਗਉੜੀ ਕਬੀਰ, ੩੨੫-੧੪)

(ਘ) ਕਾਪਰ ਪਹਿਰਹਿ ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗ॥
ਚੋਆ ਚੰਦਨ ਸੁਗੰਧ ਬਿਸਥਾਰ॥ ਸੰਗੀ ਖੋਟਾ ਕ੍ਰੋਧੁ ਚੰਡਾਲ॥੩॥

(ਆਸਾ ਮ:੫, ੩੭੪-੪)

(ਙ) ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥੭॥

(ਸੋਰਠਿ ਮ:੫, ੬੪੨-੬)

## ਚੋਗ ਚੁਗਣੀ (੧੦੯੪)

ਪੰਛੀਆਂ ਦਾ ਦਾਣਾ ਪਾਣੀ ਚੁਗਣਾ। ਇਸੇ ਪਰਕਾਰ ਜੀਵ ਭੀ ਮਾਇਕ ਪਦਾਰਥਾਂ ਦੀ ਚੋਗ ਚੁਗਦਾ ਹੈ। ਜਿਵੇਂ ਪੰਛੀ ਚੋਗ ਚੁਗਣ ਦੇ ਭੁਲੇਖੇ ਵਿਚ ਆ ਕੇ ਜਾਲ ਵਿਚ ਫਸ ਜਾਂਦਾ ਹੈ; ਤਿਵੇਂ ਹੀ ਜੀਵ ਭੀ ਮਾਇਕ ਪਦਾਰਥਾਂ ਦੀ ਚੋਗ ਚੁਗਦਾ ਹੋਇਆ ਆਵਾਗਵਨ ਦੇ ਜਾਲ ਵਿਚ ਫਾਹਿਆ ਜਾਂਦਾ ਹੈ।

(ੳ) ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥
ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ॥੩॥

(ਸਿਰੀ ਮ:੫, ੫੦-੭)

(ਅ) ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ॥੧॥

(ਧਨਾਸਰੀ ਮ:੧, ੬੮੫-੧੨)

(ੲ) ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ॥
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ॥੪॥

(ਬਿਲਾਵਲੁ ਮ:੫, ੮੨੨-੧)

(ਸ) ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ॥
ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ॥
ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ॥੩੩॥

(ਰਾਮਕਲੀ ਮ:੧, ਓਅੰਕਾਰੁ, ੯੩੪-੬)

(ਹ) ਫਿਰਿ ਫਿਰਿ ਫਾਹੀ ਫਾਸੈ ਕਊਆ॥ ਫਿਰਿ ਪਛੁਤਾਨਾ ਅਬ ਕਿਆ ਹੂਆ॥

ਫਾਥਾ ਚੋਗ ਚੁਗੈ ਨਹੀ ਬੂਝੈ॥ ਸਤਗੁਰੁ ਮਿਲੈ ਤ ਆਖੀ ਸੂਝੈ॥
ਜਿਉ ਮਛੁਲੀ ਫਾਥੀ ਜਮ ਜਾਲਿ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ॥
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ॥ ਇਕ ਰੰਗਿ ਰਚੈ ਰਹੈ ਲਿਵ ਲਾਇ॥
ਇਵ ਛੂਟੈ ਫਿਰਿ ਫਾਸ ਨ ਪਾਇ॥੩੯॥

*(ਰਾਮਕਲੀ ਮ:੧, ਓਅੰਕਾਰੁ, ੯੩੫-੭)*

(ਕ) ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੨॥

*(ਮਾਰੂ ਮ:੧, ੯੯੦-੪)*

(ਖ) ਪੰਖੀ ਪੰਚ ਉਡਰਿ ਨਹੀ ਧਾਵਹਿ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ॥੭॥

*(ਮਾਰੂ ਮ:੧, ਸੋਲਹੇ, ੧੦੩੩-੧੬)*

(ਗ) ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ॥ ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ॥
ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ॥
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ॥

*(ਤੁਖਾਰੀ ਮ:੧, ਛੰਤ, ੧੧੧੦-੮)*

(ਘ) ਫਾਥਾ ਚੁਗੈ ਚੋਗ ਹੁਕਮੀ ਛੁਟਸੀ॥ ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ॥੨੬॥

*(ਮਲਾਰ ਵਾਰ ਮ:੧, ੧੨੯੦-੧੯)*

(ਙ) ਮਾਤ ਪਿਤਾ ਭਾਈ ਸੁਤੁ ਬਨਿਤਾ॥ ਚੂਗਹਿ ਚੋਗ ਅਨੰਦ ਸਿਉ ਜੁਗਤਾ॥
ਉਰਝਿ ਪਰਿਓ ਮਨ ਮੀਠ ਮੋੁਹਾਰਾ॥ ਗੁਨ ਗਾਹਕ ਮੇਰੇ ਪ੍ਰਾਨ ਅਧਾਰਾ॥੧॥

*(ਪ੍ਰਭਾਤੀ ਮ:੫, ੧੩੪੭-੮)*

(ਚ) ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ॥ ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ॥
ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ॥੬॥

*(ਮਾਰੂ ਮ:੧, ੧੦੧੧-੫)*

(ਛ) ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ॥ ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ॥
ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ॥੩॥

*(ਸਿਰੀ ਮ:੧, ੫੫-੧੦)*

## ਚੋਟ ਲਗਣੀ (੧੦੯੫)

ਸੱਟ ਲਗਣੀ, ਜ਼ਰਬ ਆ ਜਾਣੀ, ਵਾਰ ਹੋ ਜਾਣਾ, ਹਮਲਾ ਹੋ ਜਾਣਾ, ਨਗਾਰੇ ਆਦਿ ਉਤੇ ਡੰਕੇ ਦੀ ਸੱਟ ਵਜਣੀ, ਜਾਦੂ ਦਾ ਅਸਰ ਹੋ ਜਾਣਾ, ਮਦਾਰੀ ਦੇ ਮੰਤ੍ਰ ਦਾ ਅਸਰ ਹੋ ਜਾਣਾ।

(ੳ) ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ॥
ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ॥੧੮੨॥
ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ॥
ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ॥੧੮੩॥

*(ਸਲੋਕ ਕਬੀਰ, ੧੩੭੪-੫)*

(ਅ) ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ॥ ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ॥
ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ॥
ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ॥੧੩॥

*(ਸਲੋਕ ਮ:੧, ੧੪੧੧-੯)*

(ੲ) ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ॥

*(ਸਿਰੀ ਮ:੪, ਪਹਰੇ, ੭੬-੮)*

(ਸ) ਖੇਤੀ ਵਣਜੁ ਨਾਵੈ ਕੀ ਓਟ॥ ਪਾਪੁ ਪੁੰਨੁ ਬੀਜ ਕੀ ਪੋਟ॥
ਕਾਮੁ ਕ੍ਰੋਧੁ ਜੀਅ ਮਹਿ ਚੋਟ॥ ਨਾਮੁ ਵਿਸਾਰਿ ਚਲੇ ਮਨਿ ਖੋਟ॥੨॥

*(ਗਉੜੀ ਮ:੧, ੧੫੨-੧੧)*

(ਹ) ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥
ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥
ਇਨਿ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ॥
ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ॥੯॥

*(ਰਾਮਕਲੀ ਮ:੧, ਸਿਧ ਗੋਸਟਿ, ੯੩੯-੪)*

(ਕ) ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥

*(ਭੈਰਉ ਕਬੀਰ, ੧੧੬੧-੧੮)*

(ਖ) ਮਤ ਹਰਿ ਵਿਸਰਿਐ ਜਮ ਵਸਿ ਪਾਹਿ॥ ਅੰਤ ਕਾਲਿ ਮੂੜੇ ਚੋਟ ਖਾਹਿ॥੭॥

*(ਬਸੰਤ ਮ:੧, ੧੧੮੯-੧੯)*

(ਗ) ਮੰਨੈ ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥

*(ਜਪੁ, ੩-੭)*

(ਘ) ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ॥
ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ॥
ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ॥੧੦॥

*(ਸਿਰੀ ਮ:੧, ੬੦-੧੪)*

(ਙ) ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ॥ ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ॥
ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ॥੭॥

*(ਸਿਰੀ ਮ:੧, ੬੧-੧੮)*

(ਚ) ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥
ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥੩॥

*(ਮਾਝ ਮ:੪, ੯੫-੯)*

(ਛ) ਮਨਮੁਖੁ ਭੂਲਾ ਠਉਰੁ ਨ ਪਾਏ॥ ਜਮ ਦਰਿ ਬਧਾ ਚੋਟਾ ਖਾਏ॥

ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ॥੮॥

(ਮਾਝ ਮ:੧, ੧੦੯-੧੩)

(ਜ) ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ॥ ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ॥
ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ॥੪॥

(ਮਾਝ ਮ:੩, ੧੧੫-੧੫)

(ਝ) ਗੁਰ ਕੈ ਦਰਸਨਿ ਮੋਖ ਦੁਆਰੁ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ॥
ਨਿਗੁਰੇ ਕਉ ਗਤਿ ਕਾਈ ਨਾਹੀ॥ ਅਵਗਣਿ ਮੁਠੇ ਚੋਟਾ ਖਾਹੀ॥੩॥

(ਆਸਾ ਮ:੩, ੩੬੧-੩)

(ਞ) ਮਨੁ ਚੰਚਲੁ ਬਹੁ ਚੋਟਾ ਖਾਇ॥ ਏਥਹੁ ਛੁੜਕਿਆ ਠਉਰ ਨ ਪਾਇ॥
ਗਰਭ ਜੋਨਿ ਵਿਸਟਾ ਕਾ ਵਾਸੁ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ॥੩॥

(ਆਸਾ ਮ:੩, ੩੬੨-੧੬)

(ਟ) ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥ ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥

(ਆਸਾ ਮ:੩, ੪੨੫-੧੭)

(ਠ) ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ॥੨॥

(ਆਸਾ ਮ:੧, ਛੰਤ, ੪੩੯-੪)

(ਡ) ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥
ਬਿਨੁ ਸਤਿਗੁਰ ਸੁਖੁ ਕਦੇ ਨਾ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ॥੧॥

(ਸੋਰਠਿ ਮ:੩, ੬੦੧-੧੮)

(ਢ) ਪੜਿ ਪੜਿ ਭੂਲਹਿ ਚੋਟਾ ਖਾਹਿ॥ ਬਹੁਤੁ ਸਿਆਣਪ ਆਵਹਿ ਜਾਹਿ॥
ਨਾਮੁ ਜਪੈ ਭਉ ਭੋਜਨੁ ਖਾਇ॥ ਗੁਰਮੁਖਿ ਸੇਵਕ ਰਹੇ ਸਮਾਇ॥੫॥

(ਧਨਾਸਰੀ ਮ:੫, ੬੮੬-੧੦)

(ਣ) ਦੂਜੈ ਭਾਇ ਲਗੇ ਪਛੁਤਾਣੇ॥ ਜਮ ਦਰਿ ਬਾਧੇ ਆਵਣ ਜਾਣੇ॥
ਕਿਆ ਲੈ ਆਵਹਿ ਕਿਆ ਲੇ ਜਾਹਿ॥ ਸਿਰਿ ਜਮਕਾਲੁ ਸਿ ਚੋਟਾ ਖਾਹਿ॥
ਬਿਨੁ ਗੁਰ ਸਬਦ ਨ ਛੂਟਸਿ ਕੋਇ॥ ਪਾਖੰਡ ਕੀਨ੍ਹੈ ਮੁਕਤਿ ਨ ਹੋਇ॥੨॥

(ਬਿਲਾਵਲੁ ਮ:੧, ਥਿਤੀ, ੮੩੯-੨)

(ਤ) ਛਨਿਛਰਵਾਰਿ ਸਉਣ ਸਾਸਤ ਬੀਚਾਰੁ॥ ਹਉਮੈ ਮੇਰਾ ਭਰਮੈ ਸੰਸਾਰੁ॥
ਮਨਮੁਖੁ ਅੰਧਾ ਦੂਜੈ ਭਾਇ॥ ਜਮ ਦਰਿ ਬਾਧਾ ਚੋਟਾ ਖਾਇ॥

... ... ...

ਗੁਰ ਪਰਸਾਦੀ ਸਦਾ ਸੁਖੁ ਪਾਏ॥ ਸਚੁ ਕਰਣੀ ਸਾਚਿ ਲਿਵ ਲਾਏ॥੮॥

(ਬਿਲਾਵਲੁ ਮ:੩, ਵਾਰ ਸਤ, ੮੪੧-੧੬)

(ਥ) ਕੁਬੁਧਿ ਚਵਾਵੈ ਸੋ ਕਿਤੁ ਠਾਇ॥ ਕਿਉ ਤਤੁ ਨ ਬੂਝੈ ਚੋਟਾ ਖਾਇ॥
ਜਮ ਦਰਿ ਬਾਧੇ ਕੋਇ ਨ ਰਾਖੈ॥ ਬਿਨੁ ਸਬਦੈ ਨਾਹੀ ਪਤਿ ਸਾਖੈ॥
ਤਤੁ ਨ ਚੀਨੈ ਮਨਮੁਖੁ ਜਲਿ ਜਾਇ॥ ਦੁਰਮਤਿ ਵਿਛੁੜਿ ਚੋਟਾ ਖਾਇ॥
ਮਾਨੈ ਹੁਕਮੁ ਸਭੇ ਗੁਣ ਗਿਆਨ॥ ਨਾਨਕ ਦਰਗਹ ਪਾਵੈ ਮਾਨੁ॥੫੬॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੩)*

(ਦ) ਨਾਵਹੁ ਭੁਲੀ ਚੋਟਾ ਖਾਏ॥ ਬਹੁਤੁ ਸਿਆਣਪ ਭਰਮੁ ਨ ਜਾਏ॥
ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ॥੮॥

*(ਮਾਰੂ ਮ:੧, ਸੋਲਹੇ, ੧੦੨੫-੧)*

(ਧ) ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥
ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥੧੨॥

*(ਮਾਰੂ ਮ:੫, ਸੋਲਹੇ, ੧੦੭੩-੯)*

(ਨ) ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ॥੧॥

*(ਭੈਰਉ ਮ:੩, ੧੧੩੨-੯)*

(ਪ) ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ॥

*(ਮਲਾਰ ਵਾਰ ਮ:੧, ੧੨੮੭-੧੧)*

## ਚੋਟੀ/ਬੋਦੀ (੧੦੯੬)

ਸਿਰ ਦੇ ਵਾਲਾਂ ਦੀ ਵਿਚਾਲੜੀ ਬੋਦੀ, ਹਿੰਦੂ ਲੋਕ ਸਿਰ ਮੁਨ ਕੇ ਵਿਚਾਲੇ ਬੋਦੀ ਰਖਦੇ ਹਨ।

(ੳ) ਮਨ ਕੀ ਮਨ ਹੀ ਮਾਹਿ ਰਹੀ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ॥੧॥

*(ਸੋਰਠਿ ਮ:੯, ੬੩੧-੧੫)*

## ਚੋਪੜੀ ਹੋਈ (੧੦੯੭)

ਰੋਟੀ ਪਕਾ ਕੇ ਉਸ ਦਾ ਇਕ ਪਾਸਾ ਘਿਉ ਨਾਲ ਚੋਪੜਿਆ ਜਾਂਦਾ ਹੈ। ਰੋਟੀ ਦਾ ਚੋਪੜਨਾ ਜੀਭ ਦੇ ਸੁਆਦ ਵਾਸਤੇ ਕੀਤਾ ਜਾਂਦਾ ਹੈ। ਜੋ ਪ੍ਰਾਣੀ ਆਪਣੀ ਮਿਹਨਤ ਦੀ ਕਮਾਈ ਤੋਂ ਬਿਨਾ ਚੋਪੜੀ ਹੋਈ ਰੋਟੀ ਖਾਂਦੇ ਹਨ ਉਹ ਅਗੇ ਚਲ ਕੇ ਸਜ਼ਾਵਾਂ ਭੁਗਤਣਗੇ।

(ੳ) ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥
ਰੁਖੀ ਸੁਖੀ ਖਾਇ ਕੈ ਠੰਡਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥

*(ਸਲੋਕ ਫਰੀਦ, ੧੩੭੯-੭)*

(ਅ) ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ॥੧੧੮॥

*(ਸਲੋਕ ਫਰੀਦ, ੧੩੮੪-੭)*

## ਚੋਭ ਪੈਣੀ (੧੦੯੮)

ਰੜਕ ਪੈਣੀ, ਦਰਦ ਹੋਣਾ, ਦੁਖ ਲਗਣਾ, ਕਿਸੇ ਤਿੱਖੀ ਚੀਜ਼ ਦਾ ਜਿਸਮ ਵਿਚ ਧੱਕਣੇ ਕਰਕੇ ਜੋ ਦਰਦ ਦੁਖ ਪੈਦਾ ਹੁੰਦਾ ਹੈ, ਉਸ ਨੂੰ ਚੋਭ ਕਿਹਾ ਜਾਂਦਾ ਹੈ। ਜਿਵੇਂ ਕੰਡਾ, ਸੂਲ, ਆਦਿ ਦਾ ਲਗ ਜਾਣਾ, ਉਹ ਚੋਭ ਪੈਦਾ ਕਰਦਾ ਹੈ, ਅੱਖੀਆਂ ਵਿਚ ਕਿਸੇ ਤਿਣਕੇ ਦਾ ਪੈ ਜਾਣਾ ਭੀ ਚੋਭ ਪੈਦਾ ਕਰਦਾ ਹੈ। ਇਸੇ ਪ੍ਰਕਾਰ ਮੰਦ ਕਰਮੀਆਂ ਨੂੰ ਭੀ ਸੂਲਾਂ ਚੁਭਦੀਆਂ ਹਨ।

(ੳ) ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥

*(ਰਾਮਕਲੀ ਕਬੀਰ, ੯੬੯-੧੫)*

(ਅ) ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥

*(ਗਉੜੀ ਪੂਰਬੀ ਮ:੪, ੧੭੧-੮)*

## ਚੋਰ/ਚੋਰੀ (੧੦੯੮)

ਗੁਪਤ ਵਿਧੀ ਦੁਆਰਾ ਦੂਸਰਿਆਂ ਦਾ ਮਾਲ ਅਸਬਾਬ ਚੋਰੀ ਕਰਨ ਵਾਲੇ ਨੂੰ 'ਚੋਰ' ਆਖਿਆ ਜਾਂਦਾ ਹੈ। ਜੋ ਕਰਮ ਕੀਤਾ ਜਾਵੇ ਅਥਵਾ ਕਰਮ ਦੇ ਰਾਹੀਂ ਮਾਲ ਚੁਰਾਇਆ ਜਾਵੇ, ਉਸ ਨੂੰ 'ਚੋਰੀ' ਆਖਿਆ ਜਾਂਦਾ ਹੈ।

(ੳ) ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥
ਅਸੰਖ ਅਮਰ ਕਰਿ ਜਾਹਿ ਜੋਰ॥
ਅਸੰਖ ਗਲਵਢ ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥

*(ਜਪੁ, ੪-੩)*

(ਅ) ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥੩॥

*(ਗਉੜੀ ਬੈਰਾਗਣ ਮ:੧, ੧੫੬-੧੨)*

(ੲ) ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥
ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥੧॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥ ਸਾਬਤੁ ਵਸਤੁ ਓਹੁ ਅਪਨੀ ਲਹੈ॥੧॥ ਰਹਾਉ॥
ਸਗਲ ਸਹੇਲੀ ਅਪਨੈ ਰਸ ਮਾਤੀ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥
ਮੁਸਨਹਾਰ ਪੰਚ ਬਟਵਾਰੇ॥ ਸੂਨੇ ਨਗਰਿ ਪਰੇ ਠਗਹਾਰੇ॥੨॥
ਉਨ ਤੇ ਰਾਖੈ ਬਾਪੁ ਨ ਮਾਈ॥ ਉਨ ਤੇ ਰਾਖੈ ਮੀਤੁ ਨ ਭਾਈ॥
ਦਰਬਿ ਸਿਆਣਪ ਨਾ ਓਇ ਰਹਤੇ॥ ਸਾਧਸੰਗਿ ਓਇ ਦੁਸਟ ਵਸਿ ਹੋਤੇ॥੩॥
ਕਰਿ ਕਿਰਪਾ ਮੋਹਿ ਸਾਰਿੰਗਪਾਣਿ॥ ਸੰਤਨ ਧੂਰਿ ਸਰਬ ਨਿਧਾਨ॥
ਸਾਬਤੁ ਪੂੰਜੀ ਸਤਿਗੁਰ ਸੰਗਿ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ॥੪॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ॥ ਇਹ ਪੂੰਜੀ ਸਾਬਤੁ ਧਨੁ ਮਾਲੁ॥੧॥ ਰਹਾਉ॥ ਦੂਜਾ॥੨੦॥

*(ਗਉੜੀ ਗੁਆਰੇਰੀ ਮ:੫, ੧੮੨-੯)*

(ਸ) ਅਨਿਕ ਰਸਾ ਖਾਏ ਜੈਸੇ ਢੋਰ॥ ਮੋਹ ਕੀ ਜੇਵਰੀ ਬਾਧਿਓ ਚੋਰ॥੧॥

*(ਗਉੜੀ ਮ:੫, ੧੯੦-੧੫)*

(ਹ) ਕਰੈ ਦੁਹਕਰਮ ਦਿਖਾਵੈ ਹੋਰੁ॥ ਰਾਮ ਕੀ ਦਰਗਹ ਬਾਧਾ ਚੋਰੁ॥੧॥

*(ਗਉੜੀ ਮ:੫, ੧੯੪-੧)*

(ਕ) ਆਠ ਪਹਰ ਸੰਗੀ ਬਟਵਾਰੇ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ॥੧॥

*(ਗਉੜੀ ਮ:੫, ੧੯੬-੧੦)*

(ਖ) ਚੋਰੁ ਸਲਾਹੇ ਚੀਤੁ ਨ ਭੀਜੈ॥ ਜੇ ਬਦੀ ਕਰੇ ਤਾ ਤਸੂ ਨ ਛੀਜੈ॥
ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥੧॥
ਸੁਣਿ ਮਨ ਅੰਧੇ ਕੁਤੇ ਕੂੜਿਆਰ॥ ਬਿਨੁ ਬੋਲੇ ਬੂਝੀਐ ਸਚਿਆਰ॥੧॥ਰਹਾਉ॥
ਚੋਰੁ ਸੁਆਲਿਉ ਚੋਰੁ ਸਿਆਣਾ॥ ਖੋਟੇ ਕਾ ਮੁਲੁ ਏਕੁ ਦੁਗਾਣਾ॥
ਜੇ ਸਾਥਿ ਰਖੀਐ ਦੀਜੈ ਰਲਾਇ॥ ਜਾ ਪਰਖੀਐ ਖੋਟਾ ਹੋਇ ਜਾਇ॥੨॥

*(ਧਨਾਸਰੀ ਮ:੧, ੬੬੨-੪)*

(ਗ) ਏਕੁ ਗਿਰਹੁ ਦਸ ਦੁਆਰੁ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ॥
ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧਲੇ ਖਬਰਿ ਨ ਪਈਆ॥੨॥
ਕੰਚਨ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵ ਲਈਆ॥
ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ॥੩॥
ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਈਆ॥
ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ॥੪॥

*(ਬਿਲਾਵਲ ਮ:੪, ੮੩੩-੯)*

(ਘ) ਧ੍ਰਿਗ ਧ੍ਰਿਗ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ॥
ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ॥੪॥

*(ਰਾਮਕਲੀ ਮ:੪, ੮੮੧-੪)*

(ਙ) ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ॥
ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ॥੪॥

*(ਗਉੜੀ ਪੂਰਬੀ ਮ:੪, ੧੭੦-੧੦)*

(ਚ) ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ॥ ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ॥੨॥

*(ਬਿਲਾਵਲੁ ਮ:੫, ੮੧੦-੧੦)*

(ਛ) ਭੋਜਨੁ ਭਾਉ ਭਰਮੁ ਭਉ ਭਾਗੈ॥ ਪਾਹਰੂਅਰਾ ਛਬਿ ਚੋਰੁ ਨ ਲਾਗੈ॥
ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ॥੪॥

*(ਆਸਾ ਮ:੧, ੩੫੫-੬)*

(ਜ) ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ॥
ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ॥੬॥

*(ਆਸਾ ਮ:੩, ੪੨੭-੬)*

(ਝ) ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ॥

ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥੩॥

(ਸੂਹੀ ਮ:੧, ੭੫੧-੬)

(ਞ) ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ॥ ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ॥੫॥
ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ॥ ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ॥੬॥

(ਸੂਹੀ ਮ:੧, ੭੫੨-੧੧)

(ਟ) ਨਾਮੁ ਦੁਰਾਇ ਚਲੈ ਸੋ ਚੋਰੁ॥੩॥

(ਬਸੰਤੁ ਮ:੧, ੧੧੮੭-੧੧)

(ਠ) ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ॥
ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥੨॥

(ਪ੍ਰਭਾਤੀ ਮ:੧, ੧੩੨੮-੫)

(ਡ) ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥

(ਮਾਰੂ ਵਾਰ ਮ:੫, ੧੦੯੬-੮)

(ਢ) ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ॥
ਘਰੁ ਦਰੁ ਰਾਖਹਿ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ॥੧॥

(ਸੋਰਠਿ ਮ:੧, ੫੯੮-੧੦)

(ਣ) ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥ ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ॥ ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ॥੧॥

(ਸੂਹੀ ਵਾਰ ਮ:੧, ੭੯੦-੧)

(ਤ) ਗੁਰ ਚਰਨ ਸਰੇਵਹਿ ਗੁਰਸਿਖ ਤੋਰ॥ ਗੁਰ ਸੇਵ ਤਰੇ ਤਜਿ ਮੇਰ ਤੋਰ॥
ਨਰ ਨਿੰਦਕ ਲੋਭੀ ਮਨਿ ਕਠੋਰ॥ ਗੁਰ ਸੇਵ ਨ ਭਾਈ ਸਿ ਚੋਰ ਚੋਰ॥੨॥

(ਬਸੰਤੁ ਮ:੩, ੧੧੭੦-੯)

(ਥ) ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥

(ਸਾਰੰਗ ਪਰਮਾਨੰਦ, ੧੨੫੩-੭)

(ਦ) ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ॥ ਚੋਰ ਕੀ ਨਿਆਈ ਜਮ ਪੁਰਿ ਬਾਧਾ॥੬॥

(ਗਉੜੀ ਮ:੫, ੨੪੦-੭)

(ਧ) ਨਿੰਦਕ ਕੀ ਗਤਿ ਕਤਹੂ ਨਾਹਿ॥ ਆਪਿ ਬੀਜਿ ਆਪੇ ਹੀ ਖਾਹਿ॥
ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥੩॥

(ਭੈਰਉ ਮ:੫, ੧੧੪੫-੧੧)

(ਨ) ਚੋਰ ਜਾਰ ਜੂਆਰ ਪੀੜੇ ਘਾਣੀਐ॥ ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ॥
ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ॥੨੧॥

*(ਮਲਾਰ ਵਾਰ ਮ:੧, ੧੨੮੮-੨)*

(ਪ) ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ॥
ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ॥

*(ਆਸਾ ਵਾਰ ਮ:੧, ੪੬੬-੨)*

(ਫ) ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥ ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥੬॥

*(ਆਸਾ ਮ:੩, ੪੨੫-੧੨)*

(ਬ) ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ॥
ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ॥੪॥

*(ਗਉੜੀ ਪੂਰਬੀ ਮ:੪, ੧੭੨-੧੧)*

(ਭ) ਮੰਗਲਵਾਰੇ ਲੇ ਮਾਹੀਤਿ॥ ਪੰਚ ਚੋਰ ਕੀ ਜਾਣੈ ਰੀਤਿ॥
ਘਰ ਛੋਡੇਂ ਬਾਹਰਿ ਜਿਨਿ ਜਾਇ॥ ਨਾਤਰੁ ਖਰਾ ਰਿਸੈ ਹੈ ਰਾਇ॥੩॥

*(ਗਉੜੀ ਵਾਰ ਕਬੀਰ, ੩੪੪-੧੪)*

(ਮ) ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥
ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ॥
ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ॥੪॥

*(ਆਸਾ ਮ:੪, ੩੬੬-੭)*

(ਯ) ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥ ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥ ਨਾਨਕ ਅਗੈ ਸੋ ਮਿਲੈ ਖਟੇ ਘਾਲੇ ਦੇਇ॥੧॥

*(ਆਸਾ ਵਾਰ ਮ:੧, ੪੭੨-੭)*

(ਰ) ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ॥
ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ॥੧॥

*(ਗੂਜਰੀ ਮ:੧, ੫੦੩-੬)*

(ਲ) ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥
ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ॥੨॥

*(ਸੋਰਠਿ ਮ:੩, ੬੦੦-੬)*

(ਵ) ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥ ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥੨॥

*(ਵਾਰ ਸੂਹੀ ਮ:੧, ੭੮੯-੯)*

(ੜ) ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥

*(ਰਾਮਕਲੀ ਮ:੧, ਓਅੰਕਾਰੁ, ੯੩੭-੧੦)*

(ੳੳ) ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ॥ ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ॥
ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ॥
ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ॥

*(ਤੁਖਾਰੀ ਛੰਤ ਮ:੧, ੧੧੧੦-੫)*

(ੳਅ) ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੋਵਿਦੁ ਧਿਆਇਆ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ॥

*(ਤੁਖਾਰੀ ਮ:੪, ੧੧੧੭-੩)*

(ੳੲ) ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ॥
ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ॥੨॥

*(ਬਸੰਤ ਹਿੰਡੋਲ ਮ:੪, ੧੧੭੮-੬)*

(ੳਸ) ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥ ਜੋਗੀ ਮਾਤੇ ਜੋਗ ਧਿਆਨ॥
ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥੧॥
ਸਭ ਮਦ ਮਾਤੇ ਕੋਊ ਨ ਜਾਗ॥ ਸੰਗ ਹੀ ਚੋਰ ਘਰੁ ਮੁਸਨ ਲਾਗ॥੧॥ਰਹਾਉ॥

*(ਬਸੰਤ ਕਬੀਰ, ੧੧੯੩-੧੭)*

(ੳਹ) ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ॥੧॥

*(ਸਾਰੰਗ ਵਾਰ ਮ:੩, ੧੨੪੭-੯)*

(ੳਕ) ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀ ਚੋਰ॥੧॥

*(ਮਲਾਰ ਮ:੪, ੧੨੬੫-੧੪)*

(ੳਖ) ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ॥੧੨॥

*(ਫੁਨਹੇ ਮ:੫, ੧੩੬੨-੧੫)*

(ੳਗ) ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ
ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡ ਭਾਗ ਮਥੋਰਾ॥
ਤਿਨ੍ ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ॥੧॥

*(ਸਾਰੰਗ ਮ:੪, ੧੨੦੧-੩)*

(ੳਘ) ਅਨੇਕ ਕਰਮ ਕਰਹਿ ਅਭਿਮਾਨੀ ਹਰਿ ਰਾਮੋ ਨਾਮੁ ਚੋਰਾਇਆ॥
ਮਹਾ ਬਿਖਮੁ ਜਮ ਪੰਥੁ ਦੁਹੇਲਾ ਕਾਲੂਖਤ ਮੋਹ ਅੰਧਿਆਰਾ॥
ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ॥੪॥

*(ਆਸਾ ਮ:੪, ਛੰਤ, ੪੪੩-੧੭)*

(ੳਙ) ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ॥
ਮੁਠੀ ਧੰਧੈ ਚੋਰਿ ਮਹਲੁ ਨ ਪਾਈਐ॥ ਏਨੈ ਚਿਤਿ ਕਠੋਰਿ ਸੇਵ ਗਵਾਈਐ॥

*(ਵਾਰ ਮਾਝ ਮ:੧, ੧੪੬-੫)*

(ੳਚ) ਜਿਨ੍ਹੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ॥
ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ॥ ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ॥੨॥

*(ਸਾਰਗ ਵਾਰ ਮ:੩, ੧੨੪੭-੫)*

(ੳਛ) ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ॥
ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਾ॥੩॥

*(ਸਾਰੰਗ ਮ:੫, ੧੨੦੩-੧੪)*

(ੳਜ) ਗੁਰਿ ਦਿਖਲਾਈ ਮੋਰੀ॥ ਜਿਤੁ ਮਿਰਗ ਪੜਤ ਹੈ ਚੋਰੀ॥
ਮੂੰਦਿ ਲੀਏ ਦਰਵਾਜੇ॥ ਬਾਜੀਅਲੇ ਅਨਹਦ ਬਾਜੇ॥੧॥

*(ਸੋਰਠਿ ਕਬੀਰ, ੬੫੬-੧੦)*

(ੳਝ) ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥

*(ਆਸਾ ਵਾਰ ਮ:੧, ੪੭੧-੫)*

(ੳਞ) ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ॥
ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ॥੨॥

*(ਆਸਾ ਕਬੀਰ, ੪੭੯-੧੨)*

(ੳਟ) ਜਿਉ ਦੀਪ ਪਤਨ ਪਤੰਗ॥ ਜਿਉ ਚੋਰੁ ਹਿਰਤ ਨਿਸੰਗ॥
ਮੈਗਲਹਿ ਕਾਮੈ ਬੰਧੁ॥ ਜਿਉ ਗ੍ਰਸਤ ਬਿਖਈ ਧੰਧੁ॥
ਜਿਉ ਜੂਆਰ ਬਿਸਨੁ ਨ ਜਾਇ॥ ਹਰਿ ਨਾਨਕ ਇਹੁ ਮਨੁ ਲਾਇ॥੮॥

*(ਬਿਲਾਵਲ ਮ:੫, ੮੩੮-੧੨)*

(ੳਠ) ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ॥
ਅੰਤਰਿ ਚੋਰੁ ਕਿਉ ਸਾਦੁ ਲਹੀਜੈ॥ ਗੁਰਮੁਖਿ ਹੋਇ ਕਾਇਆ ਗੜੁ ਲੀਜੈ॥੪॥

*(ਰਾਮਕਲੀ ਮ:੧, ੯੦੫-੮)*

(ੳਡ) ਇਹੁ ਮਨੁ ਭੀਜੈ ਸਬਦਿ ਪਤੀਜੈ॥ ਬਿਨੁ ਨਾਵੈ ਕਿਆ ਟੇਕ ਟਿਕੀਜੈ॥
ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ॥੭॥

*(ਮਾਰੂ ਮ:੧, ਸੋਲਹੇ, ੧੦੩੧-੧੩)*

(ੳਢ) ਹਰਿ ਧਨੁ ਸੰਚਹੁ ਰੇ ਜਨ ਭਾਈ॥ ਸਤਿਗੁਰ ਸੇਵਿ ਰਹਹੁ ਸਰਣਾਈ॥
ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ॥੧॥

*(ਮਾਰੂ ਮ:੧, ਸੋਲਹੇ, ੧੦੩੯-੧੪)*

(ੳਣ) ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ॥
ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ॥

*(ਤੁਖਾਰੀ ਮ:੧, ਛੰਤ, ੧੧੧੦-੩)*

(ੳਤ) ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ॥
ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ॥੨॥

*(ਗਉੜੀ ਵਾਰ ਮ:੫, ੩੧੯-੧੪)*

(ੳਥ) ਸਾਹਿ ਪਠਾਇਆ ਸਾਹੈ ਪਾਸਿ॥ ਅਮੋਲ ਰਤਨ ਅਮੋਲਾ ਰਾਸਿ॥
ਵਿਸਟੁ ਸੁਭਾਈ ਪਾਇਆ ਮੀਤ॥ ਸਉਦਾ ਮਿਲਿਆ ਨਿਹਚਲ ਚੀਤ॥੨॥
ਭਉ ਨਹੀ ਤਸਕਰ ਪਉਣ ਨ ਪਾਨੀ॥ ਸਹਜਿ ਵਿਹਾਝੀ ਸਹਜਿ ਲੈ ਜਾਨੀ॥
ਸਤ ਕੈ ਖਟਿਐ ਦੁਖੁ ਨਹੀ ਪਾਇਆ॥ ਸਹੀ ਸਲਾਮਤਿ ਘਰਿ ਲੈ ਆਇਆ॥੩॥

*(ਆਸਾ ਮ:੫, ੩੭੨-੩)*

(ੳਦ) ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ॥
ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ॥੨॥

*(ਸੂਹੀ ਮ:੧, ਛੰਤ, ੭੬੫-੪)*

(ੳਧ) ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ॥
ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ ਜਰਹੁ॥੧॥

*(ਬਿਲਾਵਲ ਮ:੫, ੮੨੮-੫)*

(ੳਨ) ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥੩॥

*(ਮਾਰੂ ਮ:੧, ਸੋਲਹੇ, ੧੦੨੨-੧੩)*

(ੳਪ) ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥੨॥

*(ਪ੍ਰਭਾਤੀ ਮ:੧, ੧੩੨੯-੭)*

(ੳਫ) ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ॥
ਸਦਾ ਜਾਗਹਿ ਘਰੁ ਅਪਣਾ ਰਾਖਹਿ ਪੰਚ ਤਸਕਰ ਕਾਢਹਿ ਮਾਰਿ॥੧॥

*(ਪ੍ਰਭਾਤੀ ਮ:੩, ਬਿਭਾਸ, ੧੩੪੬-੧੫)*

(ੳਬ) ਤਤੁ ਵਿਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ॥
ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ॥੧॥ ਰਹਾਉ॥

*(ਆਸਾ ਮ:੫, ੩੯੯-੮)*

(ੳਭ) ਘਰ ਮਹਿ ਅੰਮ੍ਰਿਤੁ ਤਸਕਰੁ ਲੇਈ॥ ਨੰਨਾਕਾਰੁ ਨ ਕੋਇ ਕਰੇਈ॥ ਰਾਖੈ ਆਪਿ ਵਡਿਆਈ ਦੇਈ॥੨॥

*(ਗਉੜੀ ਮ:੧, ੨੨੧-੧੩)*

(ੳਮ) ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ॥
ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ॥੧॥

*(ਗਉੜੀ ਕਬੀਰ, ੩੩੬-੬)*

(ੳਜ) ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥ਰਹਾਉ॥

*(ਧਨਾਸਰੀ ਮ:੫, ੬੭੯-੭)*

## ਚੋਲ੍ਹਾ ਖਾਣਾ (੧੧੦੦)

ਸੁਆਦਲਾ ਭੋਜਨ ਬਣਾ ਕੇ ਛਕਣਾ। 'ਚੰਗਾ ਚੋਖਾ ਲਜ਼ੀਜ਼ ਭੋਜਨ ਜੋ ਖ਼ਾਸ ਅਵਸਰ ਤੇ ਨਿਆਮਤ ਦੇ ਢਬ ਨਾਲ ਬਣਾਇਆ ਜਾਂਦਾ ਹੈ ਨੂੰ ਚੁਹਲਾ' ਕਿਹਾ ਜਾਂਦਾ ਹੈ।

(ੳ) ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤਸੰਗਿ ਰਹਿਓ ਓਲ੍ਹਾ॥
ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ॥੪॥

*(ਧਨਾਸਰੀ ਮ:੫, ੬੭੨-੧੮)*

## ਚੋਲਾ ਪਹਿਰਨਾ (੧੧੦੧)

ਕਪੜੇ ਦੀ ਬਣੀ ਹੋਈ ਇਕ ਲੰਮੀ ਪੋਸ਼ਾਕ, ਜੋ ਤਨ ਢਕਣ ਵਾਸਤੇ ਪਹਰੀ ਜਾਂਦੀ ਹੈ। ਇਸ ਨੂੰ ਚੋਲੜਾ ਜਾਂ ਚੋਲਨਾ ਭੀ ਆਖਿਆ ਜਾਂਦਾ ਹੈ। ਇਸਤ੍ਰੀ ਲਿੰਗ ਵਾਸਤੇ ਚੋਲੀ ਹੈ। ਮਾਣਸ ਦੇਹੀ ਵਾਸਤੇ 'ਚੋਲਾ ਅਥਵਾ ਚੋਲੀ' ਸ਼ਬਦ ਵਰਤਿਆ ਗਿਆ ਹੈ।

(ੳ) ਲਾਲੁ ਚੋਲਨਾ ਤੈ ਤਨਿ ਸੋਹਿਆ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ॥੧॥

*(ਆਸਾ ਮ:੫, ੩੮੪-੭)*

(ਅ) ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥੧॥

*(ਸਿਰੀ ਮ:੧, ੨੩-੧੦)*

(ੲ) ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥
ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥੧॥

*(ਤਿਲੰਗ ਮ:੧, ੭੨੧-੧੩)*

(ਸ) ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ॥
ਇਕਿ ਉਪਜਹਿ ਇਕਿ ਬਿਨਸਿ ਜਾਂਹਿ ਹੁਕਮੇ ਆਵੈ ਜਾਇ॥
ਜੰਮਣੁ ਮਰਣੁ ਨ ਚੁਕਈ ਰੰਗੁ ਲਗਾ ਦੂਜੈ ਭਾਇ॥
ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ॥੧੭॥

*(ਸਲੋਕ ਮ:੩, ੧੪੧੪-੧੧)*

(ਹ) ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥੧॥ਰਹਾਉ॥

*(ਸਿਰੀ ਮ:੧, ੨੩-੬)*

(ਕ) ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ॥
ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ॥

*(ਵਡਹੰਸੁ ਮ:੩, ੫੮੪-੭)*

(ਖ) ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥੧॥ਰਹਾਉ॥
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥ ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥੩॥

ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥ ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥੩॥
ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥

*(ਸੂਹੀ ਮ:੧, ੭੨੯-੯)*

(ਗ) ਆਵਣ ਜਾਣ ਰਹੇ ਚੂਕਾ ਭੋਲਾ ਰਾਮ॥ ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ॥

*(ਤੁਖਾਰੀ ਮ:੧, ਛੰਤ, ੧੧੧੧-੭)*

(ਘ) ਹਰਿ ਦਇਆਲਿ ਦਇਆ ਪ੍ਰਭਿ ਕੀਨੀ ਮੇਰੈ ਮਨਿ ਤਨਿ ਮੁਖਿ ਹਰਿ ਬੋਲੀ॥
ਗੁਰਮੁਖਿ ਰੰਗੁ ਭਇਆ ਅਤਿ ਗੂੜਾ ਹਰਿ ਰੰਗਿ ਭੀਨੀ ਮੇਰੀ ਚੋਲੀ॥੧॥

*(ਗਉੜੀ ਮ:੪, ੧੯੮-੧੬)*

(ਙ) ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ॥
ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ॥
ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ॥
ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ॥
ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ॥੧੧॥

*(ਸੋਰਠ ਵਾਰ ਮ:੪, ੬੪੬-੧੮)*

(ਚ) ਦੂਜੀ ਦੁਰਮਤਿ ਅੰਨੀ ਬੋਲੀ॥ ਕਾਮ ਕ੍ਰੋਧ ਕੀ ਕਚੀ ਚੋਲੀ॥
ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ॥੧॥

*(ਮਾਰੂ ਮ:੧, ਸੋਲਹੇ, ੧੦੨੭-੧੧)*

(ਛ) ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥੨॥

*(ਬਸੰਤ ਮ:੧, ੧੧੭੧-੭)*

(ਜ) ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ॥

*(ਗਉੜੀ ਵਾਰ ਮ:੪, ੩੧੧-੫)*

(ਝ) ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥
ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥੩॥

*(ਤਿਲੰਗ ਮ:੧, ੭੨੨-੪)*

(ਞ) ਗੁਰਮਤੀ ਹਰਿ ਹਰਿ ਬੋਲੇ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ॥

*(ਸਲੋਕ ਮ:੪, ੧੪੨੪-੧੬)*

## ਚੰਗਿਆਈਆਂ (੧੧੦੨)

ਸੁਭ ਕਰਮ, ਅੱਛੇ ਅਮਲ, ਨੇਕੀਆਂ। ਚੰਗੇ ਅਮਲ ਕਰਨ ਸੰਬੰਧੀ ਪਾਵਨ ਗੁਰਬਾਣੀ ਦੁਆਰਾ ਕੁਝ ਨੇਮ ਦਰਸਾਏ ਗਏ ਹਨ:

(ੳ) ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

*(ਜਪੁ, ਸਲੋਕ, ੮-੧੧)*

(ਅ) ਚੰਗਿਆਂਈ ਆਲਕੁ ਕਰੇ ਬੁਰਿਆਂਈ ਹੋਇ ਸੇਰੁ॥ ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ॥

(ਗੂਜਰੀ ਵਾਰ ਮ:੫, ੫੧੮-੧੧)

(ੲ) ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥ ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥੧॥

(ਆਸਾ ਵਾਰ ਮ:੨, ੪੭੪-੪)

(ਸ) ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

(ਜਪੁ, ੨-੧੪)

(ਹ) ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ॥

(ਵਡਹੰਸ ਮ:੧, ੫੭੮-੧੦)

(ਕ) ਨਾਨਕ ਸਚਾ ਏਕੁ ਹੈ ਦੂਹੁ ਵਿਚਿ ਹੈ ਸੰਸਾਰੁ॥
ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ॥੨॥

(ਰਾਮਕਲੀ ਵਾਰ ਮ:੩, ੯੫੦-੬)

## ਛਾਇਆ (੧੧੦੩)

ਇਹ ਪੁਰਾਤਨ ਪੰਜਾਬੀ ਦਾ ਸ਼ਬਦ ਹੈ। ਇਸ ਦੇ ਕਈ ਇਕ ਅਰਥ ਹਨ:- ਛਾਉਂ, ਸਾਇਆ, ਰੱਖਿਆ ਕਰਨੀ, ਪਰਛਾਵਾਂ ਆ ਜਾਣਾ, ਅਸਰ ਪੈ ਜਾਣਾ, ਪਨਾਹ ਦੇਣੀ, ਆਸਰਾ ਦੇਣਾ, ਸਰਪ੍ਰਸਤੀ ਦੇਣੀ, ਕਿਸੇ ਬੁਰੀ ਚੀਜ਼ ਦਾ ਅਸਰ ਹੋ ਜਾਣਾ, (ਜਿਵੇਂ ਮਾਇਆ ਦਾ ਅਸਰ ਹੁੰਦਾ ਹੈ)।

(ੳ) ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥

(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੨-੧੯)

(ਅ) ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ॥
ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ॥

(ਸੂਹੀ ਮ:੫ ੭੮੧-੧੮)

(ੲ) ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ॥
ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ॥੨੨੮॥
ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥

(ਸਲੋਕ ਕਬੀਰ, ੧੩੭੬-੧੬)

(ਸ) ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ॥ ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ॥
ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ॥੪॥

(ਸਿਰੀ ਮ: ੩, ੬੬-੭)

(ਹ) ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥
ਆਪਹੁ ਜੇ ਕੋ ਭਲਾ ਕਹਾਏ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥੧॥

*(ਸਿਰੀ ਵਾਰ ਮ:੧, ੮੩-੧੪)*

(ਕ) ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥

*(ਰਾਮਕਲੀ ਵਾਰ ਬਲਵੰਡਿ, ੯੬੭-੯)*

(ਖ) ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ॥
ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ॥੨॥

*(ਕੇਦਾਰਾ ਮ:੫, ੧੧੨੦-੧)*

(ਗ) ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥

*(ਮਲਾਰ ਵਾਰ ਮ:੧ ੧੨੮੮-੬)*

(ਘ) ਆਪੇ ਮਾਇਆ ਆਪੇ ਛਾਇਆ॥ ਆਪੇ ਮੋਹੁ ਸਭੁ ਜਗਤੁ ਉਪਾਇਆ॥
ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ॥੫॥

*(ਮਾਝ ਮ:੩, ੧੨੫-੧੬)*

(ਙ) ਸਾਚ ਮਹਲਿ ਗੁਰਿ ਅਲਖੁ ਲਖਾਇਆ॥ ਨਿਹਚਲ ਮਹਲੁ ਨਹੀ ਛਾਇਆ ਮਾਇਆ॥
ਸਾਚਿ ਸੰਤੋਖੇ ਭਰਮੁ ਚੁਕਾਇਆ॥੮॥

*(ਗਉੜੀ ਮ:੧, ੨੨੮-੧)*

(ਚ) ਅਨਿਕ ਭਾਤਿ ਮਾਇਆ ਕੇ ਹੇਤ॥ ਸਰਪਰ ਹੋਵਤ ਜਾਨੁ ਅਨੇਤ॥
ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥ ਓਹ ਬਿਨਸੈ ਉਹੁ ਮਨਿ ਪਛੁਤਾਵੈ॥

*(ਗਉੜੀ ਸੁਖਮਨੀ ਮ:੫, ੨੬੮-੧੩)*

(ਛ) ਜਸ ਦੇਖੀਐ ਤਰਵਰ ਕੀ ਛਾਇਆ॥ ਪ੍ਰਾਨ ਗਏ ਕਹੁ ਕਾ ਕੀ ਮਾਇਆ॥੨॥

*(ਗਉੜੀ ਕਬੀਰ, ੩੨੫-੨)*

(ਜ) ਸਭੁ ਜਗੁ ਦੇਖਿਆ ਮਾਇਆ ਛਾਇਆ॥ਨਾਨਕ ਗੁਰਮਤਿ ਨਾਮੁ ਧਿਆਇਆ॥੪॥

*(ਆਸਾ ਮ:੧, ੩੫੪-੫)*

(ਝ) ਦ੍ਰੂਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ॥ ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ॥੨॥

*(ਆਸਾ ਮ:੫, ੩੯੦-੧੧)*

(ਞ) ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ॥
ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ॥੧੦॥

*(ਆਸਾ ਮ:੧, ਪਟੀ, ੪੩੩-੧)*

(ਟ) ਹਉ ਵਿਚਿ ਮਾਇਆ ਹਉ ਵਿਚਿ ਛਾਇਆ॥ ਹਉਮੈ ਕਰਿ ਕਰਿ ਜੰਤ ਉਪਾਇਆ॥

*(ਆਸਾ ਵਾਰ ਮ:੧, ੪੬੬-੧੪)*

(ਠ) ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦ ਨਾ ਜੋਤਿ ਅਪਾਰ॥

*(ਗੂਜਰੀ ਮ:੧ ੫੦੩-੧੯)*

(ਡ) ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ॥੮॥

*(ਗੂਜਰੀ ਵਾਰ ਮ:੫, ੫੨੦-੬)*

(ਢ) ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ॥

*(ਧਨਾਸਰੀ ਮ:੧, ਛੰਤ, ੬੮੯-੬)*

(ਣ) ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥੫੯॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੧੫)*

(ਤ) ਰਜ ਤਮ ਸਤ ਕਲ ਤੇਰੀ ਛਾਇਆ॥ ਜਨਮ ਮਰਣ ਹਉਮੈ ਦੁਖੁ ਪਾਇਆ॥
ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ॥੧੧॥

*(ਮਾਰੂ ਮ:੧, ਸੋਹਲੇ, ੧੦੩੮-੩)*

(ਥ) ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ॥
ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ॥੧॥

*(ਮਾਰੂ ਵਾਰ ਮ:੫, ੧੦੯੬-੫)*

(ਦ) ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ॥
ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤਿ॥੧॥

*(ਕਾਨੜਾ ਮ:੪, ੧੨੯੫-੧੭)*

(ਧ) ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ॥੨॥

*(ਸਿਰੀ ਮ:੧, ੫੯-੮)*

(ਨ) ਧੂਪ ਛਾਵ ਜੇ ਸਮ ਕਰਿ ਜਾਣੈ॥ ਬੰਧਨ ਕਾਟਿ ਮਕਤਿ ਘਰਿ ਆਣੈ॥
ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੨-੧੮)*

(ਪ) ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥

*(ਰਾਮਕਲੀ ਵਾਰ ਮ:੧, ੯੫੩-੫)*

(ਫ) ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥੨॥

*(ਬਸੰਤ ਮ:੧, ੧੧੬੮-੫)*

(ਬ) ਆਪੇ ਨੇੜੈ ਆਪੇ ਦੂਰਿ॥ ਗੁਰ ਕੈ ਸਬਦਿ ਵੇਖੈ ਸਦ ਹਜੂਰਿ॥
ਛਾਵ ਘਣੀ ਬਨਰਾਇ॥ ਗੁਰਮੁਖਿ ਬਿਗਸੈ ਸਹਜਿ ਸੁਭਾਇ॥੨॥

*(ਬਸੰਤ ਮ:੩, ੧੧੭੩-੧੮)*

(ਭ) ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥
ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥੩॥

*(ਬਸੰਤੁ ਮ:੩, ੧੧੮੦-੪)*

(ਮ) ਰਾਜੁ ਮਾਲੁ ਜੋਬਨੁ ਸਭੁ ਛਾਂਵ॥ ਰਥਿ ਫਿਰੰਦੈ ਦੀਸਹਿ ਥਾਵ॥
ਦੇਹ ਨ ਨਾਉ ਨ ਹੋਵੈ ਜਾਤਿ॥ ਓਥੈ ਦਿਹੁ ਐਥੈ ਸਭ ਰਾਤਿ॥

*(ਮਲਾਰ ਮ:੧, ੧੨੫੭-੨)*

(ਯ) ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮਿ॥

*(ਗਉੜੀ ਸੁਖਮਨੀ ਮ:੫, ੨੬੪-੧੩)*

(ਰ) ਗੁਰੁ ਗੋਬਿੰਦੁ ਜੀਅ ਕੈ ਕਾਮ॥ ਹਲਤਿ ਪਲਤਿ ਜਾ ਕੀ ਸਦ ਛਾਮ॥੧॥ਰਹਾਉ॥

*(ਭੈਰਉ ਮ:੫, ੧੧੩੭-੪)*

## ਛਾਛ/ਲੱਸੀ (੧੧੦੪)

ਦੁੱਧ ਨੂੰ ਰਿੜਕਿਆਂ ਮੱਖਣ ਤੋਂ ਉਪਰੰਤ ਜੋ ਵਸਤੂ ਫਾਲਤੂ ਰਹਿ ਜਾਂਦੀ ਹੈ ਉਸ ਨੂੰ ਲੱਸੀ ਜਾਂ ਛਾਛ ਆਖਿਆ ਜਾਂਦਾ ਹੈ। ਇਸੇ ਪ੍ਰਕਾਰ ਸੰਗਤ ਰੂਪੀ ਦੁੱਧ ਵਿਚ ਜਾਣ ਕਰਕੇ ਜੋ ਪ੍ਰਾਣੀ ਤੱਤ ਸਾਗਰ ਵਸਤੂ ਦੀ ਪ੍ਰਾਪਤੀ ਕਰਦੇ ਹਨ ਉਹ ਮੱਖਣ ਹੈ, ਬਾਕੀ ਜੋ ਹੋਰ ਫਾਲਤੂ ਗਲਬਾਤ ਹੈ ਉਹ ਛਾਛ ਹੈ।

(ੳ) ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ॥ ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥੧੯॥

*(ਸਲੋਕ ਕਬੀਰ, ੧੩੬੫-੮)*

(ਅ) ਜਾ ਕੇ ਨਿਗਮ ਦੂਧ ਕੇ ਠਾਟਾ॥ ਸਮੁੰਦੁ ਬਿਲੋਵਨ ਕਉ ਮਾਟਾ॥
ਤਾ ਕੀ ਹੋਹੁ ਬਿਲੋਵਨਹਾਰੀ॥ ਕਿਉ ਮੇਟੈ ਗੋ ਛਾਛਿ ਤੁਹਾਰੀ॥੧॥

*(ਸੋਰਠਿ ਕਬੀਰ, ੬੫੫-੭)*

## ਛਾਡ ਰੇ ਮਨ (੧੧੦੫)

ਹੋਰ ਜਾਣਕਾਰੀ ਵਾਸਤੇ ਦੇਖੋ, "ਤਿਆਗ"।

(ੳ) ਛਾਡਿ ਸਿਆਨਪ ਸਗਲੀ ਮਨਾ॥ ਸਾਧਸੰਗਿ ਪਾਵਹਿ ਸਚੁ ਧਨਾ॥
ਹਰਿ ਪੂੰਜੀ ਸੰਚਿ ਕਿਰਹੁ ਬਿਉਹਾਰੁ॥ ਈਹਾ ਸੁਖੁ ਦਰਗਹ ਜੈਕਾਰੁ॥

*(ਗਉੜੀ ਸੁਖਮਨੀ ਮ:੫, ੨੮੯-੪)*

(ਅ) ਕਰਮੁ ਧਰਮੁ ਕਿਛੁ ਉਪਜਿ ਨਾ ਆਇਓ ਨਹ ਉਪਜੀ ਨਿਰਮਲ ਕਰਣੀ॥
ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ॥੨॥

*(ਦੇਵਗੰਧਾਰੀ ਮ:੫, ੫੩੦-੪)*

(ੲ) ਛਾਡਿ ਸਿਆਨਪ ਬਹੁ ਚਤੁਰਾਈ॥ ਗੁਰ ਪੂਰੇ ਕੀ ਟੇਕ ਟਿਕਾਈ॥੧॥

*(ਗਉੜੀ ਮ:੫, ੧੯੦-੮)*

(ਸ) ਆਨੰਦ ਕਰਿ ਸੰਤ ਹਰਿ ਜਪਿ॥
ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ॥੧॥ਰਹਾਉ॥

*(ਰਾਮਕਲੀ ਮ:੫, ੮੯੫-੧੦)*

(ਹ) ਛਾਡਿ ਸਿਆਨਪ ਬਹੁ ਚਤੁਰਾਈ॥ ਸੰਤਨ ਕੀ ਮਨ ਟੇਕ ਟਿਕਾਈ॥
ਛਾਰੁ ਕੀ ਪੁਤਰੀ ਪਰਮ ਗਤਿ ਪਾਈ॥ ਨਾਨਕ ਜਾ ਕਉ ਸੰਤ ਸਹਾਈ॥੨੩॥

*(ਗਉੜੀ ਬਾਵਨ ਅਖਰੀ ਮ:੫, ੨੫੫-੧)*

(ਕ) ਛਾਡਿ ਸਗਲ ਸਿਆਣਪਾ ਸਾਧ ਸਰਣੀ ਆਉ॥

ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ॥੧॥

*(ਗੂਜਰੀ ਮ:੫, ੫੦੧-੯)*

(ਖ) ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥੪॥

*(ਆਸਾ ਕਬੀਰ, ੪੭੭-੧੮)*

(ਗ) ਛਾਡਿ ਮਨ ਹਰਿ ਬਿਮੁਖਨੁ ਕੋ ਸੰਗ॥

*(ਸਾਰੰਗ ਸੂਰਦਾਸ, ੧੨੫੩-੧੦)*

(ਘ) ਛਾਡਿ ਵਿਡਾਣੀ ਤਾਤਿ ਮੂੜੇ॥ ਈਹਾ ਬਸਨਾ ਰਾਤਿ ਮੂੜੇ॥
ਮਾਇਆ ਕੇ ਮਾਤੇ ਤੈ ਉਠਿ ਚਲਨਾ॥ ਰਾਚਿ ਰਹਿਓ ਤੂ ਸੰਗਿ ਸੁਪਨਾ॥੧॥ਰਹਾਉ॥

*(ਰਾਮਕਲੀ ਮ:੫, ੮੮੯-੧੮)*

(ਙ) ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ॥
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ॥੧॥

*(ਗਉੜੀ ਕਬੀਰ, ੩੩੮-੧੨)*

(ਚ) ਡਗਮਗ ਛਾਡਿ ਰੇ ਮਨ ਬਉਰਾ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ॥੧॥ਰਹਾਉ॥

*(ਗਉੜੀ ਕਬੀਰ, ੩੩੮-੧੩)*

(ਛ) ਅਲਪ ਸੁਖ ਛਾਡਿ ਪਰਮ ਸੁਖ ਪਾਵਾ॥ ਤਬ ਇਹ ਤ੍ਰੀਅ ਓਹੁ ਕੰਤੁ ਕਹਾਵਾ॥੪੧॥

*(ਗਉੜੀ ਬਾਵਨ ਅਖਰੀ ਕਬੀਰ, ੩੪੨-੧੫)*

(ਜ) ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ॥
ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ॥੧॥

*(ਸੋਰਠਿ ਮ:੫, ੬੧੪-੧੯)*

(ਝ) ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ॥੨॥

*(ਸੂਹੀ ਰਵਿਦਾਸ, ੭੯੪-੭)*

(ਞ) ਸਗਲ ਸਿਆਨਪ ਛਾਡਿ॥ ਕਰਿ ਸੇਵਾ ਸੇਵਕ ਸਾਜਿ॥
ਅਪਨਾ ਆਪੁ ਸਗਲ ਮਿਟਾਇ॥ ਮਨ ਚਿੰਦੇ ਸੇਈ ਫਲ ਪਾਇ॥੧॥

*(ਰਾਮਕਲੀ ਮ:੫, ੮੯੫-੩)*

(ਟ) ਅਨਦ ਸੁਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ॥
ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ॥੨॥

*(ਰਾਮਕਲੀ ਵਾਰ ਮ:੫, ੯੬੨-੮)*

(ਠ) ਹਰਿ ਹਰਿ ਹਰਿ ਨ ਜਪਸਿ ਰਸਨਾ॥ ਅਵਰ ਸਭ ਛਾਡਿ ਬਚਨ ਰਚਨਾ॥੧॥ਰਹਾਉ॥

*(ਮਾਰੂ ਰਵਿਦਾਸ, ੧੧੦੬-੧੬)*

(ਡ) ਹਰਿ ਸਿਮਰਨੁ ਪਰਮਗਤਿ ਚਾਹੈ॥ ਮੂਲ ਬਿਨਾ ਸਾਖਾ ਕਤ ਆਹੈ॥੧॥

*(ਭੈਰਉ ਮ:੫, ੧੧੫੮-੧੯)*

(ਢ) ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥੩॥

(ਭੈਰਉ ਕਬੀਰ, ੧੧੪੯-੨)

(ਣ) ਉਲਟਿ ਜਾਤਿ ਕੁਲ ਦੋਊ ਬਿਸਾਰੀ॥ ਸੁੰਨ ਸਹਜ ਮਹਿ ਬੁਨਤ ਹਮਾਰੀ॥੧॥
ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥੧॥ਰਹਾਉ॥

(ਭੈਰਉ ਕਬੀਰ, ੧੧੫੮-੧੯)

(ਤ) ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ॥
ਜਿਸੁ ਬਿਖਿਆ ਕਉ ਤੁਮ੍ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ ਸਿਰਿ ਭਾਰੁ॥੧॥

(ਸਾਰਗ ਮ:੪, ੧੨੦੦-੪)

(ਥ) ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ॥
ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ॥੨॥

(ਜੈਜਾਵੰਤੀ ਮ:੯, ੧੩੫੩-੨)

(ਦ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ॥
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ॥੧੦੬॥

(ਸਲੋਕ ਕਬੀਰ, ੧੩੭੦-੨)

(ਧ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥
ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥੧੦੭॥
ਕਬੀਰ ਹਰਿ ਕਾ ਸਿਮਰਨੁ ਛਡਿ ਕੈ ਅਹੋਈ ਰਾਖੈ ਨਾਰਿ॥
ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥੧੦੮॥

(ਸਲੋਕ ਕਬੀਰ, ੧੩੭੦-੩)

(ਨ) ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥
ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥੧੧੫॥

(ਸਲੋਕ ਕਬੀਰ, ੧੩੭੦-੧੧)

(ਪ) ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥

(ਸਲੋਕ ਕਬੀਰ, ੧੩੭੭-੧੨)

(ਫ) ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥੪੨॥

(ਸਲੋਕ ਮ:੯, ੧੪੨੯-੪)

(ਬ) ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ॥
ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ॥੧॥
ਪਉੜੀ॥ ਸਸਾ ਸਿਆਨਪ ਛਾਡੁ ਇਆਨਾ॥ ਹਿਕਮਿਤ ਹੁਕਮਿ ਨ ਪ੍ਰਭੁ ਪਤੀਆਨਾ॥

(ਗਉੜੀ ਬਾਵਨ ਅਖਰੀ ਮ:੫, ੨੬੦-੧੨)

(ਭ) ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ॥

ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ॥੩੭॥

*(ਸਲੋਕ ਮ:੯, ੧੪੨੮-੯)*

(ਮ) ਸਾਧਸੰਗਿ ਚਿੰਤ ਬਿਰਾਨੀ ਛਾਡੀ॥ ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥੧॥

*(ਧਨਾਸਰੀ ਮ:੫, ੬੭੧-੬)*

(ਯ) ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ॥
ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ
ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ॥੧॥ਰਹਾਉ॥

*(ਸੂਹੀ ਮ:੫, ੭੪੬-੩)*

(ਰ) ਕਾਮੁ ਕ੍ਰੋਧ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ॥
ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ॥

*(ਸਵਈਏ ਮ:੪ ਕੇ, ੧੪੦੩-੯)*

(ਲ) ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਰਸੁ ਨਹੀ ਭਾਵਾ॥੩੫॥

*(ਗਉੜੀ ਬਾਵਨ ਅਖਰੀ ਕਬੀਰ, ੩੪੨-੮)*

(ਵ) ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥੧॥

*(ਆਸਾ ਨਾਮਦੇਉ, ੪੮੫-੧੬)*

(ੜ) ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥੧੭੪॥

*(ਸਲੋਕ ਕਬੀਰ, ੧੩੭੩-੧੬)*

(ੳੳ) ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥ ਚਰਨ ਕਮਲ ਮੇਰੇ ਹੀਅਰੇ ਬਸੈਂ॥੧॥ਰਹਾਉ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ॥੨॥

*(ਬਸੰਤੁ ਨਾਮਦੇਉ, ੧੧੯੫-੧੮)*

## ਛਾਤੀ ਸੀਤਲ ਕਿਵੇਂ ਹੋਵੇ? (੧੧੦੬)

ਭਾਵ ਹਿਰਦੇ ਵਿਚ ਕਾਮ, ਕ੍ਰੋਧ, ਚੁਗ਼ਲੀ, ਦਵੈਤ ਭਾਵਨਾ ਦੁਆਰਾ ਉਪਜੀ ਭਟਕਣ ਕਿਵੇਂ ਦੂਰ ਹੋ ਸਕਦੀ ਹੈ।

(ੳ) ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ॥
ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ॥੧॥

*(ਗਉੜੀ ਬਾਵਨ ਅਖਰੀ ਮ:੫, ੨੫੪-੧੮)*

(ਅ) ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ ਤਨੁ ਮਨੁ ਛਾਤੀ॥
ਰੂਪ ਰੰਗ ਸੂਖ ਧਨੁ ਜੀਅ ਕਾ ਪਾਰਬ੍ਰਹਮ ਮੋਰੈ ਜਾਤੀ॥੧॥

*(ਧਨਾਸਰੀ ਮ:੫, ੬੮੧-੯)*

(ੲ) ਛਾਤੀ ਸੀਤਲ ਮਨੁ ਤਨੁ ਠੰਡਾ॥ ਜਨਮ ਮਰਣ ਕੀ ਮਿਟਵੀ ਡੰਝਾ॥
ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ॥੧੦॥

*(ਮਾਰੂ ਮ: ੫, ਸੋਹਲੇ, ੧੦੮੦-੧੩)*

(ਸ) ਹਰਿ ਕੇ ਨਾਮ ਕੀ ਮਨ ਰੁਚੈ॥ ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੈ॥ਰਹਾਉ॥

*(ਕੇਦਾਰਾ ਮ:੫, ੧੧੨੨-੧)*

## ਛਾਦਨ ਭੋਜਨ (੧੧੦੭)

ਢੱਕਣ, ਪੜਦਾ, ਬਸਤ੍ਰ, ਭਾਵ ਪਹਿਰਨ ਵਾਸਤੇ ਕਪੜਾ ਅਤੇ ਖਾਣ ਵਾਸਤੇ ਭੋਜਨ। ਇਹ ਦੋਵੇਂ ਸੁਕ੍ਰਿਤ ਦੁਆਰਾ ਪ੍ਰਾਪਤ ਕਰਨੀਆਂ ਹੀ ਗੁਰਮਤਿ ਦਾ ਪਵਿਤ੍ਰ ਵਿਧਾਨ ਹੈ। ਪਾਖੰਡੀ ਛਾਦਨ ਭੋਜਨ ਦੀ ਖਾਤਰ ਮੰਗ ਪਿਨ ਕੇ ਪਹਿਰਦੇ ਅਤੇ ਖਾਂਵਦੇ ਹਨ। ਐਸਾ ਕਰਨਾ ਗੁਰਮਤਿ ਦੇ ਅਨਕੂਲ ਨਹੀਂ ਹੈ।

(ੳ) ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥
ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ॥੫॥

*(ਵਾਰ ਮਾਝ ਮ:੧, ੧੪੦-੫)*

(ਅ) ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥੭॥

*(ਮਾਰੂ ਮ:੧, ੧੦੧੩-੯)*

(ੲ) ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ
ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥੪॥

*(ਮਲਾਰ ਮ:੪, ੧੨੬੪-੪)*

(ਸ) ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ॥
ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ॥
ਵਰਤੰਤਿ ਸੁਖ ਆਨੰਦ ਪ੍ਰਸਾਦਹ॥ ਸਿਮਰੰਤ ਨਾਨਕ ਹਰਿ ਹਰਿ ਹਰੇ॥
ਅਨਿਤ੍ਯ ਰਚਨਾ ਨਿਰਮੋਹ ਤੇ॥੨੩॥

*(ਸਲੋਕ ਮ:੫, ੧੩੫੬-੩)*

(ਹ) ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ॥
ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ॥

ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ॥
ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ॥
ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮੁ ਗਵਾਇਆ॥
ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ॥
ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ॥੨॥

*(ਗੂਜਰੀ ਵਾਰ ਮ:੩, ੫੧੩-੮)*

(ਕ) ਛਾਦਨੁ ਭੋਜਨ ਮਾਗਤੁ ਭਾਗੈ॥ ਖੁਧਿਆ ਦੁਸਟ ਜਲੈ ਦੁਖੁ ਆਗੈ॥
ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ॥ ਗੁਰਮਤਿ ਭਗਤਿ ਪਾਵੈ ਜਨੁ ਕੋਈ॥੧॥

*(ਰਾਮਕਲੀ ਮ:੧, ੮੭੯-੧੨)*

(ਖ) ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥
ਪਨ੍ੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥

*(ਧਨਾਸਰੀ ਧੰਨਾ, ੬੯੫-੧੭)*

## ਛਾਪਰੀ (੧੧੦੮)

ਛੱਪਰੀ।

(ੳ) ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥੧॥ਰਹਾਉ॥

*(ਸੂਹੀ ਮ:੫, ੭੪੫-੭)*

(ਅ) ਕਬੀਰ ਨਾ ਮੋੁਹਿ ਛਾਨਿ ਨ ਛਾਪਰੀ ਨ ਮੋੁਹਿ ਘਰੁ ਨਹੀ ਗਾਉ॥
ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ॥੬੦॥

*(ਸਲੋਕ ਕਬੀਰ, ੧੩੬੭-੧੨)*

(ੲ) ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ॥
ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ॥੧॥

*(ਸਾਰਗ ਮ:੫, ੧੨੦੫-੧੧)*

## ਛਾਰ/ਸੁਆਹ (੧੧੦੯)

ਸੁਆਹ, ਖੇਹ, ਰਾਖ, ਗਰਦਾ, ਜਲੀ ਮਿਟੀ।

(ੳ) ਸੁਖ ਸਾਂਦਿ ਘਰਿ ਆਇਆ॥ ਨਿੰਦਕ ਕੈ ਮੁਖਿ ਛਾਇਆ॥
ਪੂਰੈ ਗੁਰਿ ਪਹਿਰਾਇਆ॥ ਬਿਨਸੇ ਦੁਖ ਸਬਾਇਆ॥੧॥

*(ਸੋਰਠਿ ਮ:੫, ੬੨੯-੮)*

(ਅ) ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥
ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਜੀਜੈ॥

*(ਤੁਖਾਰੀ ਮ:੧, ੧੧੧੧-੧੩)*

(ਏ) ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ॥ ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ॥
ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ॥ ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ॥੨॥

*(ਸਾਰੰਗ ਵਾਰ ਮ:੧, ੧੨੪੦-੧੫)*

(ਸ) ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨੁ ਹੋਏ ਛਾਰ॥

*(ਸੋਰਠਿ ਮ:੫, ੬੦੮-੧੪)*

(ਹ) ਭਗਤਿ ਭਾਇ ਤਰੀਐ ਸੰਸਾਰੁ॥ ਬਿਨੁ ਭਗਤੀ ਤਨੁ ਹੋਸੀ ਛਾਰੁ॥

*(ਗਉੜੀ ਸੁਖਮਨੀ ਮ:੫, ੨੯੦-੫)*

(ਕ) ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨਾ ਆਵਹਿ ਮੂਲਿ॥
ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ॥

*(ਸੋਰਠਿ ਮ:੫, ੬੪੧-੩)*

(ਖ) ਜਨ ਕੀ ਕੀਨੀ ਪਾਰਬ੍ਰਹਮਿ ਸਾਰ॥
ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ॥੧॥ਰਹਾਉ॥
ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ॥
ਜੋ ਜੋ ਕਰੇ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ॥੧॥

*(ਧਨਾਸਰੀ ਮ:੫, ੬੮੩-੪)*

(ਗ) ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ॥ ਸੋ ਸਾਂਈ ਜੈ ਵਿਸਰੈ ਨਾਨਕ ਸੋ ਤਨੁ ਖੇਹ॥੨॥

*(ਜੈਤਸਰੀ ਵਾਰ ਮ:੫, ੭੦੭-੫)*

(ਘ) ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ॥ ਬਿਸਰਤ ਨਾਮੁ ਹੋਵਤ ਤਨੁ ਛਾਰੁ॥
ਪ੍ਰਭ ਚਿਤਿ ਆਏ ਪੂਰਨ ਸਭ ਕਾਜ॥ ਹਰਿ ਬਿਸਰਤ ਸਭ ਕਾ ਮੁਹਤਾਜ॥੩॥

*(ਬਿਲਾਵਲੁ ਮ:੫, ੮੦੨-੪)*

(ਙ) ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ॥
ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ॥੧॥ਰਹਾਉ॥

*(ਬਿਲਾਵਲੁ ਮ:੫, ੮੧੨-੧੩)*

(ਚ) ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ॥
ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ॥੧॥

*(ਬਿਲਾਵਲੁ ਮ:੫, ੮੧੮-੧੬)*

(ਛ) ਕੀਚਹਿ ਰਸ ਭੋਗ ਖੁਸੀਆ ਮਨ ਕੇਰੀ॥ ਧਨੁ ਲੋਕਾਂ ਤਨੁ ਭਸਮੈ ਢੇਰੀ॥
ਖਾਕੂ ਖਾਕੁ ਰਲੈ ਸਭੁ ਫੈਲੁ॥ ਬਿਨੁ ਸਬਦੈ ਨਹੀ ਉਤਰੈ ਮੈਲੁ॥੨॥

*(ਬਿਲਾਵਲੁ ਮ:੧, ੮੩੨-੩)*

(ਜ) ਲੋਭਿ ਮੋਹਿ ਬਾਧੀ ਦੇਹ॥ ਬਿਨੁ ਭਾਜਨ ਹੋਵਤ ਖੇਹ॥
ਜਮਦੂਤ ਮਹਾ ਭਇਆਨ॥ ਚਿਤ ਗੁਪਤ ਕਰਮਹਿ ਜਾਨ॥

*(ਬਿਲਾਵਲੁ ਮ:੫, ੮੩੮-੪)*

(ਝ) ਜੋ ਜੋ ਕਰੈ ਸੋਈ ਮਾਨਿ ਲੇਹੁ॥ ਬਿਨੁ ਮਾਨੇ ਰਲਿ ਹੋਵਹਿ ਖੇਹ॥
ਤਿਸ ਕਾ ਭਾਣਾ ਲਾਗੈ ਮੀਠਾ॥ ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ॥੨॥

*(ਰਾਮਕਲੀ ਮ:੫, ੮੯੬-੩)*

(ਞ) ਮੇਰੇ ਸਤਿਗੁਰ ਹੀ ਪਤਿ ਰਾਖੁ॥
ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ॥੧॥ਰਹਾਉ॥

*(ਮਾਰੂ ਮ:੫, ੧੦੦੩-੧੦)*

(ਟ) ਹਉਮੈ ਮਮਤਾ ਕਰਦਾ ਆਇਆ॥ ਆਸਾ ਮਨਸਾ ਬੰਧਿ ਚਲਾਇਆ॥
ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੩੧-੧)*

(ਠ) ਕਪੜ ਭੋਗ ਵਿਕਾਰ ਏ ਹਭੇ ਹੀ ਛਾਰ॥ ਖਾਕੁ ਲੋੜੇਦਾ ਤੰਨਿ ਖੇ ਜੋ ਰਤੇ ਦੀਦਾਰ॥੨॥

*(ਮਾਰੂ ਵਾਰ ਮ:੫, ੧੦੯੮-੩)*

(ਡ) ਨਾਨਕ ਦਾਸ ਇਹੁ ਕੀਆ ਬੀਚਾਰੁ॥ ਬਿਨੁ ਹਰਿ ਨਾਮ ਮਿਥਿਆ ਸਭ ਛਾਰੁ॥੪॥

*(ਭੈਰਉ ਮ:੫, ੧੧੩੭-੧੩)*

(ਢ) ਨਾਮ ਬਿਨਾ ਸਭ ਦੁਨੀਆ ਛਾਰੁ॥੧॥

*(ਭੈਰਉ ਮ:੫, ੧੧੩੮-੧)*

(ਣ) ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ॥
ਜਿਸੁ ਬਿਖਿਆ ਕਉ ਤੁਮ੍ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ ਸਿਰਿ ਭਾਰੁ॥੧॥

*(ਸਾਰਗ ਮ:੪, ੧੨੦੦-੪)*

(ਤ) ਮਨ ਰੇ ਨਾਮ ਕੋ ਸੁਖ ਸਾਰ॥
ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ॥੧॥ਰਹਾਉ॥

*(ਸਾਰਗ ਮ:੫, ੧੨੨੩-੧੦)*

(ਥ) ਨੀਧਨ ਕੌ ਧਨੁ ਨਾਮੁ ਪਿਆਰੁ॥ ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ॥੪॥

*(ਪ੍ਰਭਾਤੀ ਮ:੧, ੧੩੩੧-੧)*

(ਦ) ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥
ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥

*(ਆਸਾ ਵਾਰ ਮ:੧, ੪੬੪-੧੯)*

(ਧ) ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ॥ ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ॥

*(ਰਾਮਕਲੀ ਮ:੧, ਓਅੰਕਾਰੁ, ੯੩੭-੨)*

(ਨ) ਆਤੁਰੁ ਨਾਮ ਬਿਨੁ ਸੰਸਾਰ॥
ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ॥੧॥ਰਹਾਉ॥

*(ਸਾਰਗ ਮ:੫, ੧੨੨੩-੧੬)*

(ਪ) ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ॥ ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ॥੧॥

ਮ:੧॥ ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥
ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ॥੨॥

*(ਸਾਰੰਗ ਵਾਰ ਮ:੧, ੧੨੪੪-੬)*

(ਫ) ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥
ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥੧੯੫॥

*(ਸਲੋਕ ਕਬੀਰ, ੧੩੭੪-੧੯)*

(ਬ) ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰੁ॥

*(ਵਾਰ ਮਾਝ ਮ:੧, ੧੪੧-੯)*

(ਭ) ਮਨ ਕਹ ਅਹੰਕਾਰਿ ਅਫਾਰਾ॥
ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੦-੯)*

(ਮ) ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ॥੧॥ਰਹਾਉ॥

*(ਸੂਹੀ ਮ:੪, ੭੩੩-੧੬)*

(ਯ) ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ॥

*(ਸੂਹੀ ਮ:੫, ਛੰਤ, ੭੮੪-੧੫)*

(ਰ) ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ॥੨॥

*(ਸੂਹੀ ਵਾਰ ਮ:੧, ੭੮੬-੧੬)*

(ਲ) ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥
ਇਸੁ ਆਗੈ ਕੋ ਨ ਟਿਕੈ ਵੇਕਾਰੀ॥ ਗੁਰ ਪੂਰੇ ਏਹ ਗਲ ਸਾਰੀ॥੧॥

*(ਸੋਰਠਿ ਮ:੫, ੬੨੮-੧੧)*

(ਵ) ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ॥੧॥

*(ਸਿਰੀ ਮ:੫, ੫੨-੧੧)*

(ੜ) ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰੁ॥
ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ॥
ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ॥੧॥

*(ਸਿਰੀ ਮ:੧, ੬੨-੧੬)*

(ੳੳ) ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥

*(ਮਾਂਝ ਮ:੫, ਬਾਰਹਮਾਹ, ੧੩੪-੧੧)*

(ੳਅ) ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ॥

*(ਵਾਰ ਮਾਝ ਮ:੧, ੧੪੭-੮)*

(ਓਟ) ਅਉਖਧ ਮੰਤ੍ਰ ਤੰਤ ਸਭਿ ਛਾਰੁ॥ ਕਰਣੈਹਾਰੁ ਰਿਦੇ ਮਹਿ ਧਾਰੁ॥੩॥

*(ਗਉੜੀ ਮ:੫, ੧੯੬-੧)*

(ਓਸ) ਰਾਮ ਰਾਸਇਣਿ ਜੋ ਜਨ ਗੀਧੇ॥ ਚਰਨ ਕਮਲ ਪ੍ਰੇਮ ਭਗਤੀ ਬੀਧੇ॥੧॥ਰਹਾਉ॥
ਆਨ ਰਸਾ ਦੀਸਹਿ ਸਭਿ ਛਾਰੁ॥ ਨਾਮ ਬਿਨਾ ਨਿਹਫਲ ਸੰਸਾਰ॥੧॥

*(ਗਉੜੀ ਮ:੫, ੧੯੮-੧੪)*

(ਓਹ) ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ॥
ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ॥੧॥

*(ਗਉੜੀ ਸੁਖਮਨੀ ਮ:੫, ੨੮੮-੨)*

(ਓਕ) ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ॥
ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ॥੨॥

*(ਗਉੜੀ ਵਾਰ ਮ:੫, ੩੧੮-੧੧)*

(ਓਖ) ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥ ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ॥

*(ਗਉੜੀ ਵਾਰ ਮ:੫, ੩੨੨-੧)*

(ਓਗ) ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ॥
ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ॥੩॥

*(ਆਸਾ ਮ:੫, ੩੯੮-੧੦)*

(ਓਘ) ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ॥੧॥

*(ਆਸਾ ਮ:੫, ੪੦੫-੨)*

(ਓਙ) ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ॥
ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ॥
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤੇ ਹੋਇ ਸਭੁ ਛਾਰੁ॥

*(ਬਿਹਾਗੜਾ ਵਾਰ ਮ:੩, ੫੫੨-੧)*

(ਓਚ) ਸਾਧ ਸੰਗਿ ਜਪੈ ਨਿਰੰਕਾਰੁ॥ ਨਿੰਦਕੁ ਕੈ ਮੁਹਿ ਲਾਗੈ ਛਾਰੁ॥੧॥

*(ਗੋਂਡ ਮ:੫, ੮੬੮-੮)*

(ਓਛ) ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ॥

*(ਰਾਮਕਲੀ ਵਾਰ ਮ:੫, ੯੬੨-੬)*

(ਓਜ) ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ॥
ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ॥
ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ॥੩॥

*(ਮਾਰੂ ਮ:੧, ੧੦੧੦-੮)*

(ਓਝ) ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ॥

ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ॥੩॥

*(ਮਾਰੂ ਵਾਰ ਮ:੫, ੧੦੯੪-੧੦)*

(ੳਵ) ਕਲਜੁਗ ਮਹਿ ਰਾਮ ਨਾਮੁ ਉਰ ਧਾਰੁ॥ ਬਿਨੁ ਨਾਵੈ ਮਾਥੈ ਪਾਵੈ ਛਾਰੁ॥੧॥

*(ਭੈਰਉ ਮ:੩, ੧੧੨੯-੧੪)*

(ੳਟ) ਨਾਨਕ ਦਾਸ ਇਹੁ ਕੀਆ ਬੀਚਾਰੁ॥ ਬਿਨੁ ਹਰਿ ਨਾਮਿ ਮਿਥਿਆ ਸਭ ਛਾਰੁ॥੪॥

*(ਭੈਰਉ ਮ:੫, ੧੧੩੭-੧੩)*

(ੳਠ) ਜਿਉ ਮਧੁ ਮਾਖੀ ਸੰਚੈ ਅਪਾਰ॥ ਮਧੁ ਲੀਨੋ ਮੁਖਿ ਦੀਨੀ ਛਾਰੁ॥
ਗਊ ਬਾਛ ਕਉ ਸੰਚੈ ਖੀਰੁ॥ ਗਲਾ ਬਾਂਧਿ ਦੁਹਿ ਲੇਇ ਅਹੀਰੁ॥੨॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ॥ ਸੋ ਮਾਇਆ ਲੈ ਗਾਡੈ ਧਰੈ॥
ਅਤਿ ਸੰਚੈ ਸਮਝੈ ਨਹੀ ਮੂੜ੍ਹ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ॥੩॥

*(ਸਾਰੰਗ ਨਾਮਦੇਉ, ੧੨੫੨-੧੧)*

(ੳਡ) ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥੧੫॥

*(ਮਲਾਰ ਵਾਰ ਮ:੧, ੧੨੮੫-੨)*

(ੳਢ) ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ॥
ਜਲਿ ਹਸਤੀ ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ॥

*(ਕਾਨੜਾ ਵਾਰ ਮ:੪, ੧੩੧੪-੯)*

(ੳਣ) ਦੁਬਿਧਾ ਚੂਕੈ ਤਾਂ ਸਬਦੁ ਪਛਾਣੁ॥ ਘਰਿ ਬਾਹਰਿ ਏਕੋ ਕਰਿ ਜਾਣੁ॥
ਏਹਾ ਮਤਿ ਸਬਦੁ ਹੈ ਸਾਰੁ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ॥੭॥

*(ਪ੍ਰਭਾਤੀ ਮ:੧, ੧੩੪੩-੧੭)*

(ੳਤ) ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ॥ ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ॥

*(ਫੁਨਹੇ ਮ:੫, ੧੩੬੩-੯)*

(ੳਥ) ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥ ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥
ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ॥ ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ॥

*(ਫੁਨਹੇ ਮ:੫, ੧੩੬੩-੧੦)*

(ੳਦ) ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ॥
ਜਿਨਿ ਉਪਾਏ ਤਿਸੈ ਨ ਚੇਤੇ ਬਿਨੁ ਚੇਤੇ ਕਿਉ ਸੁਖੁ ਪਾਏ॥
ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ॥੧੯॥

*(ਸਲੋਕ ਮ:੪, ੧੪੨੩-੫)*

(ੳਧ) ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ॥

ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ॥
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ॥
ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਿਰ ਲੋਭੁ ਵਿਕਾਰ॥
ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ॥੨੩॥

*(ਸਲੋਕ ਮ:੪, ੧੪੨੩-੧੫)*

(ੳਨ) ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥
ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥੧॥

*(ਗਉੜੀ ਚੇਤੀ ਮ:੧, ੧੫੪-੧੭)*

(ੳਪ) ਨਾਮੁ ਵਿਸਾਰਿ ਚਲੈ ਕੂੜਿਆਰੋ॥ ਆਵਤ ਜਾਤ ਪੜੈ ਸਿਰਿ ਛਾਰੋ॥
ਸਾਹੁਰੜੈ ਘਰਿ ਵਾਸੁ ਨ ਪਾਏ ਪੇਈਅੜੈ ਸਿਰਿ ਮਾਰਾ ਹੇ॥੧੨॥

*(ਮਾਰੂ ਮ:੧, ੧੦੨੭-੮)*

## ਛਿੰਝ (੧੧੧੦)

ਕੁਸ਼ਤੀ, ਦੰਗਲ, ਪਹਿਲਵਾਨਾਂ ਦਾ ਘੋਲ, ਲੜਾਈ, ਝਗੜਾ, ਰੌਲਾ ਰੱਪਾ ਪੈਣਾ। ਇਹ ਦੁਨੀਆਂ ਇਕ ਛਿੰਝ ਹੈ। ਗੁਰਮੁਖ ਦੰਗਲ ਨੂੰ ਜਿੱਤ ਜਾਂਦਾ ਹੈ, ਮਨਮੁਖ ਕੁਸ਼ਤੀ ਹਾਰ ਕੇ ਜਾਂਦਾ ਹੈ ।

(ੳ) ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰੁ ਮਿਲਿ ਉਚ ਦੁਮਾਲੜਾ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥੧੭॥
ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥੧੮॥
ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥
ਤੂੰ ਵਰਨਾ ਚਿਹਨਾ ਬਾਹਰਾ॥ ਹਰਿ ਦਿਸਹਿ ਹਾਜਰੁ ਜਾਹਰਾ॥
ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ॥੨੦॥
ਮੈ ਜੁਗਿ ਜੁਗਿ ਦਯੈ ਸੇਵੜੀ॥ ਗੁਰਿ ਕਟੀ ਮਿਹਡੀ ਜੇਵੜੀ॥
ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ॥੨੧॥

*(ਸਿਰੀ ਮ:੫, ੭੪-੮)*

(ਅ) ਆਪੇ ਛਿੰਝ ਪਵਾਇ ਮਲਾਖਾੜਾ ਰਚਿਆ॥ ਲਥੇ ਭੜਥੂ ਪਾਇ ਗੁਰਮੁਖਿ ਮਚਿਆ॥
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ॥ ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ॥
ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ॥ ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥੪॥

*(ਮਲਾਰ ਵਾਰ ਮ:੧, ੧੨੮੦-੩)*

## ਛਿਦ੍ਰ (੧੧੧੧)

ਪਾਪ, ਦੋਸ਼, ਐਬ, ਕਿਲਵਿਖ, ਜਾਂ ਸੁਰਾਖ, ਮੋਰੀ, ਛੇਕ, ਖੁਡ, ਬਿਲ, ਘਾਉ, ਜ਼ਖਮ, ਸ਼ਰੀਰ ਦੇ ਨੌ ਦਰਵਾਜ਼ੇ।

(ੳ) ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ॥
ਸਭੁ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ॥
ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ॥੮॥

*(ਸਿਰੀ ਮ:੫, ੭੧-੧)*

(ਅ) ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ॥

*(ਗਉੜੀ ਸੁਖਮਨੀ ਮ:੫, ੨੭੦-੪)*

(ੲ) ਜਹ ਸਰੂਪ ਕੇਵਲ ਜਗਦੀਸ॥ ਤਹ ਛਲ ਛਿਦ੍ਰ ਲਗਤ ਕਹੁ ਕੀਸ॥

*(ਗਉੜੀ ਸੁਖਮਨੀ ਮ:੫, ੨੯੧-੧੦)*

(ਸ) ਨਉਮੀ ਨਵੇ ਛਿਦ੍ਰ ਅਪਵੀਤ॥ ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ॥

*(ਗਉੜੀ ਥਿਤੀ ਮ:੫, ੨੯੮-੧੪)*

(ਹ) ਕਿਰਪਨ ਤਨ ਮਨ ਕਿਲਵਿਖ ਭਰੇ॥
ਸਾਧਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ॥੧॥ਰਹਾਉ॥
ਅਨਿਕ ਛਿਦ੍ਰ ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ॥
ਜਿਸ ਕਾ ਬੋਹਿਥੁ ਤਿਸੁ ਆਰਾਧੇ ਖੋਟੇ ਸੰਗਿ ਖਰੇ॥੧॥

*(ਟੋਡੀ ਮ:੫, ੭੧੪-੭)*

(ਕ) ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ॥
ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ॥੧॥

*(ਬਿਲਾਵਲੁ ਮ:੫, ੮੧੨-੧੨)*

(ਖ) ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ॥
ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ॥

*(ਰਾਮਕਲੀ ਮ:੫, ਰੁਤੀ, ੯੨੮-੧੧)*

(ਗ) ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ॥ ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ॥
ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ॥੩॥

*(ਮਾਰੂ ਮ:੪, ੯੯੮-੩)*

(ਘ) ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ॥
ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ॥੨॥

*(ਮਾਰੂ ਮ:੫, ੧੦੦੩-੧੧)*

(ਙ) ਪੰਚ ਦੋਖ ਛਿਦ੍ਰ ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ॥
ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ॥੧॥

*(ਸਾਰਗ ਮ:੫, ੧੨੧੯-੯)*

(ਚ) ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥
ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥
ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ॥
ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ॥੮॥

*(ਫੁਨਹੇ ਮ:੫, ੧੩੬੨-੬)*

(ਛ) ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸਚਗਿ ਨ ਚਾਲਤੇ॥੧॥

*(ਜੈਤਸਰੀ ਵਾਰ ਮ:੫, ੭੦੮-੨)*

(ਜ) ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ॥
ਭਰਮ ਮੋਹੰ ਮਾਨ ਅਪਮਾਨੰ ਮਦੰ ਮਾਯਾ ਬਿਆਪਿਤੰ॥
ਮ੍ਰਿਤ੍ਯੁ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧ੍ਯਤੇ॥
ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ॥
ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ॥੪੨॥

*(ਸਲੋਕ ਮ:੫, ੧੩੫੭-੧੪)*

(ਝ) ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ॥
ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ॥ ਜੈਸਾ ਬੀਜੈ ਤੈਸਾ ਖਾਵੈ॥
ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ॥੫॥

*(ਆਸਾ ਮ:੪, ੩੬੬-੯)*

(ਞ) ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥
ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥੧॥

*(ਬਿਲਾਵਲੁ ਮ:੫, ੮੨੩-੭)*

(ਟ) ਨੀਰ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ॥
ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ॥੧॥

*(ਸਵਯੇ ਸ੍ਰੀ ਮੁਖ ਮ:੫, ੧੩੮੯-੫)*

## ਛਿਨ ਛਿਨ/ਖਿਨ ਖਿਨ (੧੧੧੨)

ਬਹੁਤ ਥੋੜਾ ਚਿਰ, ਅਤਿਅੰਤ ਅਲਪ ਕਾਲ। ਹੋਰ ਜਾਣਕਾਰੀ ਵਾਸਤੇ ਦੇਖੋ, "ਚਾਰ ਜੁਗ", "ਕਲਜੁਗ"।

(ੳ) ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥

ਜਾਂ ਗਤਿ ਕਉ ਜੋਗੀਸਰੁ ਬਾਛਤ ਸੋ ਗਤਿ ਛਿਨ ਮਾਹਿ ਪਾਈ॥੨॥

*(ਰਾਮਕਲੀ ਮ:੯, ੯੦੨-੧)*

(ਅ) ਸਮ ਸੁਪਨੈ ਕੈ ਇਹੁ ਜਗੁ ਜਾਨੁ॥ ਬਿਨਸੈ ਛਿਨ ਮੈ ਸਾਚੀ ਮਾਨੁ॥੧॥

*(ਬਸੰਤ ਮ:੯, ੧੧੮੭-੩)*

(ੲ) ਤਜਿ ਅਭਿਮਾਨ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ॥
ਜਨ ਨਾਨਕ ਭਗਵੰਤ ਭਜਨ ਬਿਨੁ ਸੁਖ ਸੁਪਨੈ ਭੀ ਨਾਹੀ॥੨॥

*(ਸਾਰੰਗ ਮ:੯, ੧੨੩੧-੧੫)*

(ਸ) ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ ਕੀ ਛਾਂਰਹੁ॥
ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ॥

*(ਸਵਯੇ ਮ:੫, ੧੩੮੮-੪)*

(ਹ) ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ॥
ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ॥
ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ॥

*(ਸਵਯੇ ਮ:੫, ੧੩੮੮-੧)*

(ਕ) ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ॥੪੨॥

*(ਸਲੋਕ ਮ:੯, ੧੪੨੮-੧੩)*

(ਖ) ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ॥

*(ਬਿਲਾਵਲੁ ਮ:੯, ੮੩੦-੧੬)*

(ਗ) ਰੇ ਮਨ ਮੈ ਤਉ ਛਿਨ ਛਿਨ ਸਮਝਾਵਾ॥ ਤਾਹਿ ਛਾਡਿ ਕਤ ਆਪੁ ਬਧਾਵਾ॥੧੩॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੧੮)*

(ਘ) ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥ਰਹਾਉ॥

*(ਗਉੜੀ ਰਵਿਦਾਸ, ੩੪੬-੭)*

(ਙ) ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ॥ ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥੧॥

*(ਆਸਾ ਰਵਿਦਾਸ, ੪੮੬-੧੮)*

(ਚ) ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥
ਕਹਤੁ ਕਬੀਰ ਕੋਈ ਨਹੀ ਤੇਰਾ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥੩॥

*(ਸੋਰਠਿ ਕਬੀਰ, ੬੫੬-੮)*

(ਛ) ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥੧॥ਰਹਾਉ॥

*(ਤਿਲੰਗ ਮ:੯, ੭੨੬-੧੫)*

(ਜ) ਪ੍ਰਾਨੀ ਨਾਰਾਇਨ ਸੁਧਿ ਲੇਹਿ॥ ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ॥੧॥

*(ਰਾਮਕਲੀ ਮ:੯, ੯੦੨-੮)*

(ਝ) ਨਾਨਕ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥੨॥

*(ਜੈਜਾਵੰਤੀ ਮ:੯, ੧੩੫੨-੬)*

## ਛੀਜਤ ਹੋਣਾ (੧੧੧੩)

ਛਿਜਣਾ, ਫਟਣਾ, ਟੁਟਣਾ, ਪਾਟ ਜਾਣਾ, ਨਾਸ਼ ਹੋ ਜਾਣਾ, ਮਰਨਾ, ਬਰਬਾਦ ਹੋ ਜਾਣਾ, ਵਿਨਾਸ਼ ਹੋ ਜਾਣਾ।

(ੳ) ਸਿੰਧਙਾਇਐ ਸਿਮਰਹਿ ਨਾਹੀ ਨੰਨੈ ਨਾ ਤੁਧੁ ਨਾਮੁ ਲਇਆ॥
ਛਛੈ ਛੀਜਹਿ ਅਹਿਨਿਸਿ ਮੂੜੇ ਕਿਉ ਛੂਟਹਿ ਜਮਿ ਪਾਕੜਿਆ॥੨॥

*(ਆਸਾ ਮ:੩, ਪਟੀ, ੪੩੪-੧੬)*

(ਅ) ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ॥
ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ॥੨॥

*(ਗਉੜੀ ਮ:੫, ੨੦੬-੧੪)*

(ੲ) ਗੁਰਮੁਖਿ ਜੀਵੈ ਮਰੈ ਪਰਵਾਣੁ॥ ਆਰਜਾ ਨ ਛੀਜੈ ਸਬਦੁ ਪਛਾਣੁ॥
ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ॥੨॥

*(ਮਾਝ ਮ:੩, ੧੨੫-੧)*

(ਸ) ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ॥
ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ॥੨॥
ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ॥
ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ॥੩॥

*(ਆਸਾ ਮ:੫, ੪੦੨-੧੯)*

(ਹ) ਸਾਧਸੰਗਿ ਹਰਿ ਅੰਮ੍ਰਿਤੁ ਪੀਜੈ॥ ਨਾ ਜੀਉ ਮਰੈ ਨ ਕਬਹੂ ਛੀਜੈ॥੧॥

*(ਵਡਹੰਸ ਮ:੫, ੫੬੩-੧੧)*

(ਕ) ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ॥
ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ॥
ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ॥
ਜੋ ਕਿਛੁ ਆਇਆ ਸਭ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ॥
ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ॥
ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ॥੩॥

*(ਵਡਹੰਸੁ ਮ:੩, ੫੮੩-੧੪)*

(ਖ) ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥੨॥

*(ਸੋਰਠਿ ਕਬੀਰ, ੬੫੬-੮)*

(ਗ) ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥

*(ਧਨਾਸਰੀ ਕਬੀਰ, ੬੯੨-੧)*

(ਘ) ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥੩॥

*(ਰਾਮਕਲੀ ਮ:੧, ੯੦੨-੧੮)*

(ਙ) ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥
ਰਾਮ ਨਾਮ ਸਰਿ ਅਵਰੁ ਨ ਪੂਜੈ॥੧॥

*(ਰਾਮਕਲੀ ਮ:੧, ੯੦੫-੪)*

(ਚ) ਛੀਜੈ ਦੇਹ ਖੁਲੈ ਇਕ ਗੰਢਿ॥ ਛੇਆ ਨਿਤ ਦੇਖਹੁ ਜਗਿ ਹੰਢਿ॥
ਧੂਪ ਛਾਵ ਜੇ ਸਮ ਕਰਿ ਜਾਣੈ॥ ਬੰਧਨ ਕਾਟਿ ਮੁਕਤਿ ਘਰਿ ਆਣੈ॥
ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥
ਛੀਜੈ ਜੋਬਨੁ ਜਰੂਆ ਸਿਰਿ ਕਾਲੁ॥ ਕਾਇਆ ਛੀਜੈ ਭਈ ਸਿਬਾਲੁ॥

*(ਰਾਮਕਲੀ ਮ:੧, ਓਅੰਕਾਰੁ, ੯੩੨-੧੭)*

(ਛ) ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥
ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥੩॥

*(ਰਾਮਕਲੀ ਬੇਣੀ, ੯੭੪-੯)*

(ਜ) ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ॥੧॥

*(ਮਾਰੂ ਮ:੧, ੯੯੧-੧੬)*

(ਝ) ਬਿਰਧਿ ਭਇਆ ਤਨੁ ਛੀਜੈ ਦੇਹੀ॥ ਰਾਮੁ ਨ ਜਪਈ ਅੰਤਿ ਸਨੇਹੀ॥
ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ॥੧੧॥

*(ਮਾਰੂ ਮ:੧, ਸੋਹਲੇ, ੧੦੨੭-੭)*

(ਞ) ਖੇਹੂ ਖੇਹ ਰਲੈ ਤਨੁ ਛੀਜੈ॥ ਮਨਮੁਖੁ ਪਾਥਰੁ ਸੈਲੁ ਨ ਭੀਜੈ॥
ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ॥੧੨॥

*(ਮਾਰੂ ਮ:੧, ੧੦੨੯-੧੩)*

(ਟ) ਮੇਰੀ ਮੇਰੀ ਕਰਤ ਵਿਹਾਣੀ॥ ਮਨੁਮੁਖਿ ਨ ਬੂਝੈ ਫਿਰੈ ਇਆਣੀ॥
ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ॥੪॥

*(ਮਾਰੂ ਮ:੩, ਸੋਹਲੇ, ੧੦੪੯-੮)*

(ਠ) ਮਨਹਠਿ ਕਰਮ ਕਰੇ ਸੋ ਛੀਜੈ॥ ਬਹੁਤੇ ਭੇਖ ਕਰੇ ਨਹੀ ਭੀਜੈ॥
ਬਿਖਿਆ ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ॥੧੧॥

*(ਮਾਰੂ ਮ:੩, ਸੋਹਲੇ, ੧੦੫੯-੬)*

(ਡ) ਸਭ ਨਾਵਹੁ ਉਪਜੈ ਨਾਵਹੁ ਛੀਜੈ॥ ਗੁਰ ਕਿਰਪਾ ਤੇ ਮਨੁ ਤਨੁ ਭੀਜੈ॥
ਰਸਨਾ ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ॥੭॥

*(ਮਾਰੂ ਮ:੩, ਸੋਹਲੇ, ੧੦੬੪-੫)*

(ਢ) ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥

*(ਤੁਖਾਰੀ ਛੰਤ ਮ:੧, ਬਾਰਹਮਾਹਾ, ੧੧੦੮-੧)*

(ਣ) ਦੁਖ ਮਹੁਰਾ ਮਾਰਣ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ॥ ਅੰਤ ਕਾਲਿ ਜਮੁ ਮਾਰੈ ਠੇਹ॥੧॥

*(ਮਲਾਰ ਮ:੧, ੧੨੫੬-੧੯)*

(ਤ) ਸਭਿ ਤੀਰਥ ਬਰਤ ਜਗ੍ਯ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ॥
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੂਜੈ ਨ ਤੋਲ ਤੁਲੀਜੈ॥੭॥

*(ਕਲਿਆਨ ਮ:੩, ੧੩੨੫-੨)*

(ਥ) ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ॥
ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ॥੩॥

*(ਪ੍ਰਭਾਤੀ ਮ:੧, ੧੩੩੦-੧੨)*

(ਦ) ਖੋਜੀ ਲਧਮੁ ਖੋਜੁ ਛਡੀਆ ਉਜਾੜਿ॥ ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ॥੨॥

*(ਗੂਜਰੀ ਵਾਰ ਮ:੫, ੫੨੧-੬)*

(ਧ) ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥ ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥੫॥

*(ਸਲੋਕ ਫਰੀਦ, ੧੩੭੮-੩)*

(ਨ) ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ॥
ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ॥੧॥

*(ਬਿਲਾਵਲ ਮ:੫, ੮੦੬-੧੪)*

(ਪ) ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤ ਪ੍ਰਤੇ॥
ਛਿਜੰਤ ਮਹਾ ਸੁੰਦਰੀ ਕਾਂਇਆ ਕਾਲ ਕੰਨਿਆ ਗ੍ਰਾਸਤੇ॥
ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ॥
ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ॥੬੧॥

*(ਸਲੋਕ ਮ:੫, ੧੩੫੮-੧੩)*

(ਫ) ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ॥
ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ॥੫੩॥

*(ਸਲੋਕ ਮ:੫, ੧੩੫੯-੧)*

(ਬ) ਦੇਹ ਛਿਜੰਦੜੀ ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ॥
ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ॥੨॥

*(ਰਾਮਕਲੀ ਵਾਰ ਮ:੫, ੯੬੪-੧੧)*

(ਭ) ਅਨਦਿਨੁ ਆਰਜਾ ਛਿਜਦੀ ਜਾਏ॥ ਰੈਣਿ ਦਿਨਸੁ ਦੁਇ ਸਾਖੀ ਆਏ॥

ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ॥੭॥

(ਮਾਰੂ ਮ:੩, ਸੋਲਹੇ, ੧੦੬੧-੩)

(ਮ) ਦੁਖੁ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ॥
ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ॥
ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ॥
ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ॥੨॥

(ਸਿਰੀ ਮ:੫, ੪੩-੧੮)

(ਯ) ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥ ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥੪॥

(ਸਿਰੀ ਮ:੧, ੧੬-੧੦)

(ਰ) ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ॥

(ਗਉੜੀ ਵਾਰ ਮ:੪, ੩੧੨-੫)

(ਲ) ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ॥
ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ॥੩॥

(ਆਸਾ ਮ:੫, ੩੮੨-੬)

(ਵ) ਰਾਤੀ ਕਾਲੁ ਘਟੈ ਦਿਨਿ ਕਾਲੁ॥ ਛਿਜੈ ਕਾਇਆ ਹੋਇ ਪਰਾਲੁ॥
ਵਰਤਣਿ ਵਰਤਿਆ ਸਰਬ ਜੰਜਾਲੁ॥ ਭੁਲਿਆ ਚੁਕਿ ਗਇਆ ਤਪ ਤਾਲੁ॥
ਅੰਧਾ ਝਖਿ ਝਖਿ ਪਇਆ ਝੇਰਿ॥ ਪਿਛੈ ਰੋਵਹਿ ਲਿਆਵਹਿ ਫੇਰਿ॥
ਬਿਨੁ ਬੂਝੇ ਕਿਛੁ ਸੂਝੈ ਨਾਹੀ॥ ਮੋਇਆ ਰੋਂਹਿ ਰੋਂਦੇ ਮਰਿ ਜਾਂਹੀ॥
ਨਾਨਕ ਖਸਮੈ ਏਵੈ ਭਾਵੈ॥ ਸੇਈ ਮੁਏ ਜਿਨ ਚਿਤਿ ਨ ਆਵੈ॥੧॥

(ਮਲਾਰ ਵਾਰ ਮ:੧, ੧੨੮੭-੧)

## ਛੀਂਬਾ (੧੧੧੪)

ਦਰਜ਼ੀ, ਕਪੜੇ ਸਿਲਾਈ ਕਰਨ ਵਾਲਾ, ਕਪੜੇ ਛਾਪਣ ਵਾਲਾ, ਕਪੜੇ ਧੋਣ ਵਾਲਾ। ਭਗਤ ਨਾਮਦੇਉ ਜੀ ਦਾ ਕਿੱਤਾ ਭੀ ਕਪੜੇ ਸਿਲਾਈ ਕਰਨਾ ਹੀ ਸੀ।

(ੳ) ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥੨੧੨॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥੨੧੩॥

(ਸਲੋਕ ਕਬੀਰ, ੧੩੭੫-੧੮)

(ਅ) ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥

(ਆਸਾ ਧੰਨਾ, ੪੮੭-੧੬)

(ਏ) ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥੩॥

(ਸੂਹੀ ਮ:੪, ੭੩੩-੧੦)

(ਸ) ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ॥
ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ॥੨॥

(ਨਟ ਮ:੪, ੯੭੬-੮)

(ਹ) ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ॥੧॥

(ਮਲਾਰ ਰਵਿਦਾਸ, ੧੨੯੩-੯)

(ਕ) ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ॥ ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ॥੨॥

(ਆਸਾ ਨਾਮਦੇਉ, ੪੮੬-੩)

(ਖ) ਹਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥
ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾਂ ਕਉ ਦੇਹੁਰਾ ਫਿਰੈ॥੩॥

(ਭੈਰਉ ਨਾਮਦੇਉ, ੧੧੬੪-੯)

(ਗ) ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥੩॥

(ਸਿਰੀ ਮ:੩, ੬੭-੧੩)

## ਛੁਟਕਾਰਾ (੧੧੧੫)

ਮੁਕਤੀ ਪ੍ਰਾਪਤ ਕਰਨੀ, ਨਿਜਾਤ ਪਾ ਲੈਣੀ, ਬੰਦ ਖਲਾਸੀ ਪਾ ਲੈਣੀ, ਬੰਧਨਾਂ ਤੋਂ ਸੁਰਖ਼ਰੂ ਹੋ ਜਾਣਾ, ਆਵਾਗਵਨ ਤੋਂ ਮੁਕਤੀ ਪਾ ਲੈਣੀ, ਗੁਨਾਹਾਂ ਵਲੋਂ ਖਲਾਸੀ ਮਿਲ ਜਾਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਬੰਧਨ ਅਤੇ ਮੁਕਤ"।

(ੳ) ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ॥
ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ॥੨॥

(ਦੇਵਗੰਧਾਰੀ ਮ:੪, ੫੨੮-੧੦)

(ਅ) ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ॥੭॥

*(ਸਿਰੀ ਮ:੧, ੫੬-੧੦)*

(ੲ) ਤੀਜੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥

*(ਸਿਰੀ ਮ:੧, ਪਹਰੇ, ੭੫-੪)*

(ਸ) ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ॥੨॥

*(ਗਉੜੀ ਵਾਰ ਮ:੫, ੩੨੦-੧੦)*

(ਹ) ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥੬॥

*(ਸੂਹੀ ਮ:੧, ੭੨੯-੭)*

(ਕ) ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ॥ ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ॥੧॥ਰਹਾਉ॥

*(ਸੂਹੀ ਮ:੫, ੭੪੧-੫)*

(ਖ) ਮੋਹਨ ਸਭਿ ਜੀਅ ਤੇਰੇ ਤੂ ਤਾਰਹਿ॥
ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ॥੧॥ਰਹਾਉ॥

*(ਸਾਰਗ ਮ:੫, ੧੨੧੧-੭)*

(ਗ) ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ॥ ਬਧੇ ਛੁਟਹਿ ਸਚਿ ਸਚੁ ਪਛਾਣੀਐ॥

*(ਮਲਾਰ ਵਾਰ ਮ:੧, ੧੨੮੭-੧੯)*

(ਘ) ਸੁਣਿ ਕਰਤਾਰ ਗੋਵਿੰਦ ਗੋਪਾਲ॥ ਦੀਨ ਦਇਆਲ ਸਦਾ ਕਿਰਪਾਲ॥
ਤੁਮਹਿ ਛਡਾਵਹੁ ਛੁਟਕਹਿ ਬੰਧ॥ ਬਖਸਿ ਮਿਲਾਵਹੁ ਨਾਨਕ ਜਗ ਅੰਧ॥੪॥

*(ਰਾਮਕਲੀ ਮ:੫, ੮੯੦-੩)*

(ਙ) ਜਬ ਭੂਖੋ ਤਬ ਭੋਜਨੁ ਮਾਂਗੈ ਅਘਾਏ ਸੂਖ ਸਘਾਰੈ॥
ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ ਹੋਇ ਰਵਾਰੈ॥੧॥

*(ਸਾਰਗ ਮ:੫, ੧੨੧੪-੧੪)*

(ਚ) ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥
ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥੧॥

*(ਧਨਾਸਰੀ ਮ:੫, ੬੭੧-੫)*

(ਛ) ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ॥
ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ॥੧॥

*(ਧਨਾਸਰੀ ਮ:੪, ੬੬੮-੮)*

(ਜ) ਅਨਿਕ ਉਪਾਵ ਨ ਛੂਟਨਹਾਰੇ॥ ਸਿੰਮ੍ਰਿਤਿ ਸਾਸਤ ਬੇਦ ਬੀਚਾਰੇ॥
ਹਰਿ ਕੀ ਭਗਤਿ ਕਰਹੁ ਮਨੁ ਲਾਇ॥ ਮਨਿ ਬੰਛਤ ਫਲ ਪਾਇ॥੪॥

*(ਗਉੜੀ ਸੁਖਮਨੀ ਮ:੫, ੨੮੮-੧੪)*

(ਝ) ਰਾਜ ਰੰਗ ਮਾਇਆ ਬਿਸਥਾਰ॥ ਇਨ ਤੇ ਕਹਹੁ ਕਵਨ ਛੁਟਕਾਰ॥
ਅਸੁ ਹਸਤੀ ਰਥ ਅਸਵਾਰੀ॥ ਝੂਠਾ ਡੰਫੁ ਝੂਠੁ ਪਾਸਾਰੀ॥
ਜਿਨ ਦੀਏ ਤਿਸੁ ਬੁਝੈ ਨ ਬਿਗਾਨਾ॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥

*(ਗਉੜੀ ਸੁਖਮਨੀ ਮ:੫, ੨੮੮-੧੬)*

(ਞ) ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ॥ ਦਇਆਲ ਭਏ ਤਾ ਆਏ ਚੀਤਿ॥
ਦਇਆ ਧਾਰੀ ਤਿਨਿ ਧਾਰਣਹਾਰ॥ ਬੰਧਨ ਤੇ ਹੋਈ ਛੁਟਕਾਰ॥੭॥

*(ਰਾਮਕਲੀ ਮ:੫, ੯੧੫-੧)*

(ਟ) ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥

*(ਕਾਨੜਾ ਮ:੫, ੧੩੦੧-੧੪)*

(ਠ) ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥੩॥

*(ਗਉੜੀ ਮ:੫, ੧੮੮-੧੫)*

(ਡ) ਮੇਰੇ ਮਨ ਸਾਧ ਸਰਣਿ ਛੁਟਕਾਰਾ॥
ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ॥ਰਹਾਉ॥

*(ਸੋਰਠਿ ਮ:੫, ੬੧੧-੧)*

(ਢ) ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ॥

*(ਰਾਮਕਲੀ ਮ:੫, ੮੯੧-੮)*

(ਣ) ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥ ਗੁਰ ਕੈ ਸੰਗਿ ਸਗਲ ਨਿਸਤਾਰਾ॥੩॥

*(ਗੋਂਡ ਮ:੫, ੮੬੪-੧੭)*

(ਤ) ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ॥
ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ॥੨॥

*(ਧਨਾਸਰੀ ਮ:੫, ੬੮੧-੮)*

(ਥ) ਹਰਿ ਬਿਨੁ ਭਰਮਿ ਭੁਲਾਨੇ ਅੰਧਾ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ॥੧॥ਰਹਾਉ॥

*(ਗਉੜੀ ਕਬੀਰ, ੩੩੪-੫)*

(ਦ) ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ ਹਰਿ ਹਰਿ ਨਾਮੁ ਸੁਨਾਵੈ॥
ਅਸਥਿਰੁ ਕਰੇ ਨਿਹਚਲੁ ਇਹੁ ਮਨੂਆ ਬਹੁਰਿ ਨ ਕਤਹੂ ਧਾਵੈ॥੧॥
ਹੈ ਕੋਊ ਐਸੋ ਹਮਰਾ ਮੀਤੁ॥ ਸਗਲ ਸਮਗ੍ਰੀ ਜੀਉ ਹੀਉ ਦੇਉ ਅਰਪਉ ਅਪਨੋ ਚੀਤੁ॥੧॥ਰਹਾਉ॥

*(ਧਨਾਸਰੀ ਮ:੫, ੬੭੪-੧੦)*

(ਧ) ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥

*(ਤੁਖਾਰੀ ਛੰਤ ਮ:੪, ੧੧੧੬-੧੫)*

(ਨ) ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ॥
ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ॥੧॥ਰਹਾਉ॥
ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ॥
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ॥੧॥
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ॥੨॥
ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ॥
ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ॥੩॥
ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ॥੪॥

*(ਆਸਾ ਮ:੫, ੩੮੩-੧੯)*

## ਛੁਟੱੜ (੧੧੧੬)

ਛੱਡੀ ਹੋਈ, ਜਿਸ ਨੂੰ ਤਲਾਕ ਦਿੱਤਾ ਹੋਵੇ, ਜੋ ਖਸਮ ਨੇ ਛੱਡ ਦਿੱਤੀ ਹੋਵੇ, ਛੱਡਿਆ ਹੋਇਆ, ਵੀਰਾਨ, ਉਜੜਿਆ ਹੋਇਆ।

(ੳ) ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ॥
ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥
ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ॥
ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ॥੨॥

*(ਗਉੜੀ ਚੇਤੀ ਮ:੧, ੧੫੫-੧)*

(ਅ) ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰੁ ਮੇਲਿ ਮਿਲਾਉ॥੨॥

*(ਸੋਰਠਿ ਵਾਰ ਮ:੩, ੬੪੫-੮)*

## ਛੁਰੀ ਮਾਰ (੧੧੧੭)

ਕਿਸੇ ਦੇ ਛੁਰਾ ਮਾਰ ਕੇ ਜਾਨ ਕੱਢਣ ਵਾਲੇ, ਜੋ ਕਿਸੇ ਦੀ ਸੁਕ੍ਰਿਤ ਨੂੰ ਧਮਕਾ ਡਰਾ ਕੇ ਜਾਂ ਛੁਰਾ ਵਿਖਾ ਕੇ ਖਾ ਜਾਂਦੇ ਹਨ।

(ੳ) ਪੂਜਾ ਤਿਲਕ ਕਰਤ ਇਸਨਾਨਾਂ॥ ਛੁਰੀ ਕਾਢਿ ਲੇਵੈ ਹਥਿ ਦਾਨਾ॥੨॥
ਬੇਦੁ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥੩॥
ਕਹੁ ਨਾਨਕ ਜਿਸੁ ਕਿਰਪਾ ਧਾਰੈ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ॥੪॥

*(ਗਉੜੀ ਮ:੫, ੨੦੧-੪)*

(ਅ) ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦੁ॥ ਉਨ੍ਹਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥

ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥
ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥

*(ਆਸਾ ਵਾਰ ਮ:੧, ੪੭੧-੧੨)*

(ੲ) ਦੀਸਤ ਮਾਸੁ ਨ ਖਾਇ ਬਿਲਾਈ॥ ਮਹਾ ਕਸਾਬਿ ਛੁਰੀ ਸਟਿ ਪਾਈ॥
ਕਰਣਹਾਰ ਪ੍ਰਭੁ ਹਿਰਦੈ ਵੂਠਾ॥ ਫਾਥੀ ਮਛੁਲੀ ਕਾ ਜਾਲਾ ਤੂਟਾ॥੨॥

*(ਰਾਮਕਲੀ ਮ:੫, ੮੯੮-੧੫)*

(ਸ) ਨਿਤਪ੍ਰਤਿ ਇਸਨਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥
ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥੨॥
ਸਿਲ ਪੂਜਸਿ ਚਕ੍ਰ ਗਣੇਸੰ॥ ਨਿਸਿ ਜਾਗਸਿ ਭਗਤਿ ਪ੍ਰਵੇਸੰ॥
ਪਗ ਨਾਚਸਿ ਚਿਤੁ ਅਕਰਮੰ॥ ਏ ਲੰਪਟ ਨਾਚ ਅਧਰਮੰ॥੩॥
ਮ੍ਰਿਗ ਆਸਣੁ ਤੁਲਸੀ ਮਾਲਾ॥ ਕਰ ਊਜਲ ਤਿਲਕੁ ਕਪਾਲਾ॥
ਰਿਦੈ ਕੂੜੁ ਕੰਠਿ ਰੁਦ੍ਰਾਖੰ॥ ਰੇ ਲੰਪਟ ਕ੍ਰਿਸਨੁ ਅਭਾਖੰ॥੪॥
ਜਿਨਿ ਆਤਮ ਤਤੁ ਨ ਚੀਨ੍ਹਿਆ॥ ਸਭ ਫੋਕਟ ਧਰਮ ਅਬੀਨਿਆ॥
ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨਾ ਪਾਵੈ॥੫॥

*(ਪੂਰਾ ਸ਼ਬਦ ਪੜੋ ਜੀ)*

*(ਪ੍ਰਭਾਤੀ ਬੇਣੀ, ੧੩੫੧-੧੨)*

## ਛੁੜਿਕ ਗਇਆ ਠਉਰ ਨ ਠਾਈ (੧੧੧੮)

ਜੇ ਕਰ ਇਸ ਜਨਮ ਵਿਚੋਂ ਖੁੰਝ ਗਏ ਫਿਰ ਪਉੜੀ ਦੀ ਟੀਸੀ ਤੋਂ ਡਿਗਣ ਵਾਲੀ ਦਸ਼ਾ ਹੋ ਜਾਂਦੀ ਹੈ। ਰਸਤੇ ਵਿਚ ਕੋਈ ਠਿਕਾਣਾ ਨਹੀਂ ਮਿਲਦਾ।

(ੳ) ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ॥੫॥

*(ਸੂਹੀ ਮ:੪, ੭੩੪-੮)*

(ਅ) ਮਨੁ ਚੰਚਲੁ ਬਹੁ ਚੋਟਾ ਖਾਇ॥ ਏਥਹੁ ਛੁੜਕਿਆ ਠਉਰ ਨ ਪਾਇ॥
ਗਰਭ ਜੋਨਿ ਵਿਸਟਾ ਕਾ ਵਾਸੁ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ॥੩॥

*(ਆਸਾ ਮ:੩, ੩੬੨-੧੬)*

(ੲ) ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥੧॥

*(ਬਿਲਾਵਲ ਮ:੩, ੭੯੬-੧੪)*

## ਛੂਛਾ ਘਟ (੧੧੧੯)

ਊਣਾ ਘੜਾ, ਖਾਲੀ ਹਲਕਾ, ਛੋਟਾ, ਘਟੀਆ।

(ੳ) ਕਹੁ ਕਬੀਰ ਛੂਛਾ ਘਟੁ ਬੋਲੈ॥ ਭਰਿਆ ਹੋਇ ਸੁ ਕਬਹੁ ਨ ਡੋਲੈ॥੪॥

*(ਗੋਂਡ ਕਬੀਰ, ੮੭੦-੪)*

(ਅ) ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥

*(ਰਾਮਕਲੀ ਮ:੫, ਓਅੰਕਾਰੁ, ੯੩੨-੧੯)*

(ੲ) ਨਿਝਰ ਧਾਰ ਦੂਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥੪॥

*(ਰਾਮਕਲੀ ਕਬੀਰ, ੯੬੯-੬)*

## ਛੂਟਰ (੧੧੨੦)

ਹੋਰ ਜਾਣਕਾਰੀ ਵਾਸਤੇ ਦੇਖੋ, "ਛੁਟੱੜ"।

(ੳ) ਆਈ ਆਗਿਆ ਪਿਰਹੁ ਬੁਲਾਇਆ॥ ਨਾ ਧਨ ਪੁਛੀ ਨ ਮਤਾ ਪਕਾਇਆ॥
ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ॥੧੦॥

*(ਮਾਰੂ ਮ:੫, ਸੋਲਹੇ, ੧੦੭੩-੬)*

(ਅ) ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ॥
ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ॥੧॥

*(ਸਾਰੰਗ ਮ:੫, ੧੨੧੦-੧੧)*

## ਛੇਕ ਹੋ ਜਾਣਾ (੧੧੨੧)

ਸੁਰਾਖ਼ ਹੋ ਜਾਣਾ, ਵਿੰਨਿਆ ਜਾਣਾ, ਮੋਰੀ ਹੋ ਜਾਣਾ, ਗਲ੍ਹੀ ਹੋ ਜਾਣਾ। ਵਿਰਲ, ਖੁਡ, ਖੰਡਨ, ਨਖੇਧ।

(ੳ) ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥੧੫੭॥

*(ਸਲੋਕ ਕਬੀਰ, ੧੩੭੨-੧੭)*

(ਅ) ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥੧੯੪॥

*(ਸਲੋਕ ਕਬੀਰ, ੧੩੭੪-੧੮)*

(ੲ) ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥ ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥

*(ਸਲੋਕ ਕਬੀਰ ੧੩੬੬-੬)*

## ਛੇਦ ਦੇਣਾ (੧੧੨੨)

ਸੂਰਾਖ ਕਰ ਦੇਣਾ, ਕਿਸੇ ਵਸਤੂ ਵਿਚ ਆਰ ਪਾਰ ਸੁਰਾਖ਼ ਕਰ ਦੇਣਾ, ਪਾੜ ਦੇਣਾ।

(ੳ) ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ॥
ਸਾਧ ਕ੍ਰਿਪਾਲ ਦਇਆਲ ਭਏ ਹੈ ਇਹੁ ਛੇਦਿਓ ਦੁਸਟੁ ਬਿਗਾਨਾ।੧।ਰਹਾਉ॥

*(ਸਾਰਗ ਮ:੫, ੧੨੧੦-੨)*

(ਅ) ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲਿਐ ਚੰਦਨੁ ਲੀਜੈ॥
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ॥੩॥

*(ਕਲਿਆਨੁ ਮ:੪, ੧੩੨੪-੫)*

(ੲ) ਕਾਢਿ ਖੜਗੁ ਕੋਪਿਓ ਰਿਸਾਇ॥ ਤੁਝ ਰਾਖਣਹਾਰੋ ਮੋਹਿ ਬਤਾਇ॥
ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ॥ ਹਰਨਾਖਸੁ ਛੇਦਿਓ ਨਖ ਬਿਦਾਰ॥੪॥

*(ਬਸੰਤ ਕਬੀਰ, ੧੧੯੪-੧੧)*

(ਸ) ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ॥
ਛੇਦਿ ਅਹੰਬੁਧਿ ਕਰੁਣਾ ਮੈ ਚਿੰਤ ਮੇਟਿ ਪੁਰਖ ਅਨੰਤ॥੩॥

*(ਗੂਜਰੀ ਮ:੫, ੫੦੮-੭)*

(ਹ) ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ॥੨॥

*(ਗਉੜੀ ਬੈਰਾਗਣ ਕਬੀਰ, ੩੩੨-੧੮)*

(ਕ) ਘਟਿ ਘਟਿ ਅੰਤਰਿ ਰਵਿਆ ਸੋਇ॥ ਤਿਸੁ ਬਿਨੁ ਬੀਜੋ ਨਾਹੀ ਕੋਇ॥
ਬੈਰ ਬਿਰੋਧ ਛੇਦੇ ਭੈ ਭਰਮਾ॥ ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ॥੩॥

*(ਪ੍ਰਭਾਤੀ ਮ:੫, ੧੩੪੮-੧੭)*

(ਖ) ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੵ ਆਵਧਹ॥
ਅਹੋ ਜਸੵ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਯਤੇ॥੬॥

*(ਮ:੫, ੧੩੫੪-੮)*

(ਗ) ਸੋਹਾਗਨਿ ਭਵਨ ਤ੍ਰੈ ਲੀਆ॥ ਦਸ ਅਠ ਪੁਰਾਣ ਤੀਰਥ ਰਸ ਕੀਆ॥
ਬ੍ਰਹਮਾ ਬਿਸਨੁ ਮਹੇਸਰ ਬੇਧੇ॥ ਬਡੇ ਭੂਪਤਿ ਰਾਜੇ ਹੈ ਛੇਧੇ॥੪॥

*(ਗੋਂਡ ਕਬੀਰ, ੮੭੨-੫)*

## ਛੋਹਰਾ (੧੧੨੩)

ਮੁੰਡਾ, ਲੜਕਾ, ਸੇਵਾ ਭਾਵ ਵਾਲਾ ਲੜਕਾ।

(ੳ) ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥੧॥
ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ॥
ਮਾਇਆ ਧਾਰੀ ਛਤ੍ਰ ਪਤਿ ਤਿਨੑ ਛੋਡਉ ਤਿਆਗਿ॥੧॥ਰਹਾਉ॥
ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥੨॥
ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥੩॥

*(ਬਿਲਾਵਲੁ ਮ:੫, ੮੧੧-੫)*

(ਅ) ਜਿਨ ਤੂ ਜਪਿਓ ਤੇਈ ਜਨ ਨੀਕੇ ਹਰਿ ਜਪਤਿਅਹੁ ਕਉ ਸੁਖੁ ਪਾਵੈਗੋ॥
ਬਿਦਰ ਦਾਸੀ ਸੁਤੁ ਛੋਕ ਛੋਹਰਾ ਕ੍ਰਿਸਨੁ ਅੰਕਿ ਗਲਿ ਲਾਵੈਗੋ॥੨॥

*(ਕਾਨੜਾ ਮ: ੪, ੧੩੦੯-੧੪)*

(ੲ) ਦੂਜੀ ਦੁਰਮਤਿ ਅੰਨੀ ਬੋਲੀ॥ ਕਾਮ ਕ੍ਰੋਧ ਕੀ ਕਚੀ ਚੋਲੀ॥
ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ॥੧॥

*(ਮਾਰੂ ਮ:੧, ਸੋਲਹੇ, ੧੦੨੨-੧੧)*

(ਸ) ਛਛਾ ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ ਪਾਨੀਹਾਰੇ॥

*(ਗਉੜੀ ਬਾਵਨ ਅਖਰੀ ਮ:੫, ੨੫੪-੧੯)*

(ਹ) ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ॥
ਨਾਨਕ ਬਾਰਿਕ ਤੁਮ ਮਾਤ ਮੁਖਿ ਨਾਮੁ ਤੁਮਾਰੋ ਖੀਰਾ॥੪॥

*(ਟੋਡੀ ਮ:੫, ੭੧੩-੩)*

## ਜਉਹਰੀ (੧੧੨੪)

ਜੌਹਰੀ, ਹੀਰਿਆਂ ਦੀ ਪਰਖ ਕਰਨ ਵਾਲਾ, ਨਾਮ ਦੀ ਕਦਰ ਕਰਨ ਵਾਲਾ, ਜਗਿਆਸੂ।

(ੳ) ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ॥
ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ॥੧੬੨॥

*(ਸਲੋਕ ਕਬੀਰ, ੧੩੭੩-੪)*

## ਜਉਲਾ (੧੧੨੫)

ਬੰਧਨ, ਬੇੜੀ ਪੈ ਜਾਣਾ, ਦੌੜ ਜਾਣਾ, ਭੱਜ ਜਾਣਾ, ਕਿਨਾਰੇ ਹੋ ਜਾਣਾ।

(ੳ) ਨਿਤ ਸਾਰਿ ਸਮ੍ਾਲੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ॥

*(ਕਾਨੜਾ ਵਾਰ ਮ:੪, ੧੩੧੫-੧੩)*

(ਅ) ਜਬ ਇਹੁ ਧਾਵੈ ਮਾਇਆ ਅਰਥੀ॥ ਨਹ ਤਿਪਤਾਵੈ ਨਹ ਤਿਸ ਲਾਥੀ॥
ਜਬ ਇਸ ਤੇ ਇਹੁ ਹੋਇਓ ਜਉਲਾ॥ ਪੀਛੈ ਲਾਗਿ ਚਲੀ ਉਠਿ ਕਉਲਾ॥੬॥

*(ਗਉੜੀ ਗੁਆਰੇਰੀ ਮ:੫, ੨੩੫-੧੭)*

(ੲ) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥
ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥੪॥

*(ਮਾਝ ਮ:੫, ੧੦੨-੭)*

## ਜਸਰਥ ਰਾਇ ਦਾ ਨੰਦ/ਰਾਮ ਚੰਦ (੧੧੨੬)

ਇਹ ਇਸ਼ਾਰਾ ਵਾਹਿਗੁਰੂ ਵਲ ਹੈ। ਰਹਾਉ ਵਾਲੀ ਤੁਕ ਤੋਂ ਏਹੀ ਸਿਧ ਹੁੰਦਾ ਹੈ ਕਿ ਰਾਮ ਚੰਦ ਦਾ ਭਾਵ ਵਾਹਿਗੁਰੂ ਹੈ।

(ੳ) ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥ਰਹਾਉ॥
... ... ...
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ॥

ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥੪॥

*(ਰਾਮਕਲੀ ਨਾਮਦੇਉ, ੯੭੩-੧੧)*

## ਜਸੁਦਾ ਅਤੇ ਕਾਨ੍ਹੁ (੧੧੨੭)

ਨੰਦ ਗੋਪ ਦੀ ਇਸਤ੍ਰੀ ਜਿਸ ਨੇ ਕ੍ਰਿਸ਼ਨ ਜੀ ਨੂੰ ਪਾਲਿਆ ਸੀ। ਯਸ਼ੋਧਾ।

(ੳ) ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ॥

*(ਸਿਰੀ ਮ:੧, ਪਹਰੇ, ੭੫-੧)*

(ਅ) ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥

*(ਸਵਈਐ ਮ:੪ ਕੇ, ੧੪੦੨-੧੨)*

## ਜ਼ਹਰ ਸਵਾ ਪਹਰ (੧੧੨੮)

ਬਾਬਰ ਦੇ ਹਮਲੇ ਵੇਲੇ ਲਾਹੌਰ ਸ਼ਹਿਰ ਵਿਚ ਸਵਾ ਪਹਰ ਦਿਨ ਚੜ੍ਹੇ ਤਕ ਜ਼ਹਿਰ ਜੈਸੀ ਸੰਸਾਰੀ ਜ਼ਿੰਦਗੀ ਦਾ ਵਾਤਾਵਰਣ ਰਹਿੰਦਾ ਸੀ, ਪ੍ਰੰਤੂ ਤੀਸਰੇ ਸਤਿਗੁਰੂ ਵੇਲੇ ਹਾਲਤ ਠੀਕ ਸੀ।

(ੳ) ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥
ਮ: ੩॥ ਲਾਹੌਰੁ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ॥੨੮॥

*(ਸਲੋਕ ਮ:੧, ੧੪੧੨-੧੦)*

(ਅ) ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥
ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ॥

*(ਮਲਾਰ ਵਾਰ ਮ:੧, ੧੨੯੧-੭)*

(ੲ) ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ॥

*(ਸਵਈਏ ਮ:੪ ਕੇ, ੧੩੯੯-੯)*

## ਜਹਾਜ਼ (੧੧੨੯)

ਬੋਹਿਥਾ, ਬੇੜਾ। ਭਵਸਾਗਰ ਵਿਚੋਂ ਪਾਰ ਹੋਣ ਵਾਸਤੇ ਜੋ ਵਿਧੀ ਵਰਤੀ ਜਾਂਦੀ ਹੈ ਉਹ ਜਹਾਜ਼ ਹੈ। ਜਿਵੇਂ: ਨਾਮ, ਵਾਹਿਗੁਰੂ ਦੇ ਚਰਣ, ਹਰਿ ਕੀਰਤ, ਸਤਿਗੁਰੂ, ਗੁਰੂ ਦਾ ਬਚਨ, ਸਾਧਸੰਗਤ, ਹਰੀ ਭਜਨ, ਹਰੀ ਧਨ, ਹਰਿ ਸਰਣ, ਸਾਚ ਧਰਮ, ਵਾਹਿਗੁਰੂ ਅਤੇ ਸਤਿਗੁਰੂ ਦਾ ਭੈਅ ਮਨ ਵਿਚ ਰਖਣਾ ਭੀ ਜਹਾਜ਼ ਹੈ। ਚਰਨ ਕਮਲ ਭੀ ਬੋਹਿਥਾ ਹੈ। ਜਹਾਜ਼ ਨੂੰ ਕਈ ਇਕ ਹੋਰ ਨਾਵਾਂ ਦੁਆਰਾ ਭੀ ਸੰਬੋਧਨ ਕੀਤਾ ਜਾਂਦਾ ਹੈ। ਜਿਵੇਂ: ਬੋਹਿਥਾ, ਨਾਉਕਾ, ਤੁਲਹਾ, ਬੇੜੀ, ਤਰ ਤਾਰੀ, ਕਿਸ਼ਤੀ, ਪੋਤ, ਆਦਿ।

(ੳ) ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ॥
ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ॥੨॥

*(ਗੂਜਰੀ ਮ:੫, ੪੯੫-੧੮)*

(ਅ) ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ॥
ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ॥

*(ਵਡਹੰਸ ਮ:੫, ਛੰਤੁ, ੫੭੭-੧੦)*

(ੲ) ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ॥

ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ॥੪॥

*(ਸੋਰਠਿ ਮ:੩, ੬੦੩-੯)*

(ਸ) ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ॥
ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ॥

*(ਸੋਰਠ ਮ:੪, ੬੦੫-੧੦)*

(ਹ) ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ॥੨॥

*(ਸੋਰਠ ਮ:੩, ੬੩੮-੧੧)*

(ਕ) ਨਾ ਜਾਨਾ ਕਿਆ ਗਤਿ ਰਾਮ ਹਮਾਰੀ॥ ਹਰਿ ਭਜੁ ਮਨੁ ਮੇਰੇ ਤਰੁ ਭਉਜਲੁ ਤੂ ਤਾਰੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੪, ੧੬੩-੧੯)*

(ਖ) ਮਨ ਰੇ ਹਰਿ ਕੀਰਤਿ ਤਰੁ ਤਾਰੀ॥
ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ॥ਰਹਾਉ॥

*(ਗੂਜਰੀ ਮ:੪, ੫੦੬-੧੯)*

(ਗ) ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ॥ ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੁ॥੨੨॥

*(ਗੂਜਰੀ ਵਾਰ ਮ:੩, ੫੧੭-੧੧)*

(ਘ) ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ॥
ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ॥੧॥

*(ਗੂਜਰੀ ਵਾਰ ਮ:੫, ੫੨੦-੭)*

(ਙ) ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ॥
ਨਾਮੁ ਸਮ੍ਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ॥
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ॥੨॥

*(ਬਿਹਾਗੜਾ ਵਾਰ ਮ:੩, ੫੫੨-੯)*

(ਚ) ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆ ਰਾਮ॥
ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ॥

*(ਬਿਹਾਗੜਾ ਮ:੪, ਛੰਤ, ੫੩੯-੭)*

(ਛ) ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ॥
ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ॥੧॥

*(ਧਨਾਸਰੀ ਮ:੪, ੬੬੮-੯)*

(ਜ) ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ॥
ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ॥੧॥

*(ਧਨਾਸਰੀ ਮ:੫, ੬੭੫-੧੫)*

(ਝ) ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀਂ ਲੇਵੈ ਭਾਹਿ ਨ ਸਾਕੈ ਜਾਲੈ॥੧॥ਰਹਾਉ॥
ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥
ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ॥੨॥

*(ਧਨਾਸਰੀ ਮ:੫, ੬੭੯-੭)*

(ਞ) ਨਾਵ ਰੂਪ ਭਇਓ ਸਾਧਸੰਗੁ ਭਵ ਨਿਧਿ ਪਾਰਿ ਪਰਾ॥

*(ਜੈਤਸਰੀ ਮ:੫, ੭੦੧-੭)*

(ਟ) ਤਰਿਓ ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡ ਭਾਗਿ॥
ਜਨ ਨਾਨਕ ਸਰਬ ਸੁਖ ਪਾਏ ਹਰਿ ਚਰਨੀ ਚਿਤੁ ਲਾਗਿ॥੨॥

*(ਜੈਤਸਰੀ ਮ:੫, ੭੦੧-੪)*

(ਠ) ਅਨਿਕ ਛਿਦ੍ਰ ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ॥
ਜਿਸ ਕਾ ਬੋਹਿਥੁ ਤਿਸੁ ਆਰਾਧੇ ਖੋਟੇ ਸੰਗਿ ਖਰੇ॥੧॥

*(ਟੋਡੀ ਮ:੫, ੭੧੪-੮)*

(ਡ) ਮਾਇਆ ਸਰੁ ਸਬਲੁ ਵਰਤੈ ਜੀਉ ਕਰਿ ਦੁਤਰੁ ਤਰਿਆ ਜਾਇ॥
ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ॥
ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ॥
ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ॥
ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ॥
ਨਾਨਕ ਰਾਮ ਨਾਮਿ ਨਿਸਤਾਰਾ ਕੰਚਨ ਭਏ ਮਨੂਰਾ॥੧॥

*(ਗਉੜੀ ਪੂਰਬੀ ਛੰਤ ਮ:੩, ੨੪੫-੧੫)*

(ਢ) ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥੪॥

*(ਸਿਰੀ ਮ:੪, ੪੦-੧੮)*

(ਣ) ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ॥
ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ॥੨॥

*(ਗਉੜੀ ਮ:੫, ੨੦੯-੩)*

(ਤ) ਮਨ ਧੂਰ ਤਰਬੇ ਹਰਿ ਨਾਮ ਨੋ॥
ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ॥੧॥ਰਹਾਉ॥

*(ਗਉੜੀ ਚੇਤੀ ਮ:੫, ੨੧੦-੧੨)*

(ਥ) ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥

ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ॥੧॥
ਗੁਰ ਬਿਨੁ ਕਿਉ ਤਰੀਐ ਸੁਖੁ ਹੋਇ॥
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ॥੧॥ਰਹਾਉ॥

*(ਸਿਰੀ ਮ:੧, ੨੦-੨)*

(ਦ) ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ॥੩॥
ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ॥੪॥

*(ਗਉੜੀ ਮ:੫, ੨੪੧-੧੬)*

(ਧ) ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ॥ ਆਠ ਪਹਰ ਗੁਣ ਗਾਇ ਸਾਧੂ ਸੰਗੀਐ॥੧॥

*(ਆਸਾ ਮ:੫, ੩੯੮)*

(ਨ) ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ॥੩॥
ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ॥
ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ॥
ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ॥੪॥

*(ਸੋਰਠਿ ਮ:੪, ੬੦੪-੧੬)*

(ਪ) ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ॥
ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ॥੧॥ਰਹਾਉ॥

*(ਸੋਰਠਿ ਮ:੧, ੬੩੬-੫)*

(ਫ) ਕਰਮ ਧਰਮ ਇਹੁ ਤਤੁ ਗਿਆਨੁ॥ ਸਾਧਸੰਗਿ ਜਪੀਐ ਹਰਿ ਨਾਮੁ॥
ਸਾਗਰ ਤਰਿ ਬੋਹਿਥ ਪ੍ਰਭ ਚਰਣ॥ ਅੰਤਰਜਾਮੀ ਪ੍ਰਭ ਕਾਰਣ ਕਰਣ॥੩॥

*(ਗੋਂਡ ਮ:੫, ੮੬੬-੧੦)*

(ਬ) ਭਵ ਸਾਗਰ ਬੋਹਿਥ ਹਰਿ ਚਰਣ॥ਸਿਮਰਤ ਨਾਮੁ ਨਾਹੀ ਫਿਰਿ ਮਰਣ॥
ਹਰਿ ਗੁਣ ਰਮਤ ਨਾਹੀ ਜਮ ਪੰਥ॥ ਮਹਾ ਬੀਚਾਰ ਪੰਚ ਦੂਤਹ ਮੰਥ॥੧॥

*(ਗੋਂਡ ਮ:੫, ੮੬੭-੬)*

(ਭ) ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ॥
ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ॥੧॥

*(ਬਿਲਾਵਲੁ ਮ:੪, ੭੯੯-੧੮)*

(ਮ) ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ॥
ਬੋਹਿਥੜਾ ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ॥
ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ॥

*(ਸੂਹੀ ਮ:੫, ੭੮੨-੭)*

(ਯ) ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ॥
ਸੰਤ ਸੇਵਕ ਭਗਤ ਹਰਿ ਤਾ ਕੇ ਨਾਨਕ ਮਨੁ ਲਾਗਾ ਹੈ ਤਾਹੀ॥੨॥

*(ਬਿਲਾਵਲੁ ਮ:੫, ੮੨੪-੯)*

(ਰ) ਰਾਖਿ ਲੀਏ ਸਤਿਗੁਰ ਕੀ ਸਰਣ॥
ਜੈ ਜੈ ਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ॥੧॥ਰਹਾਉ॥

*(ਬਿਲਾਵਲੁ ਮ:੫, ੮੨੭-੧੦)*

(ਲ) ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਈਆ॥
ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ॥੪॥

*(ਬਿਲਾਵਲੁ ਮ:੪, ੮੩੩-੧੨)*

(ਵ) ਕਿਉ ਤਰੀਐ ਬਿਖਿਆ ਸੰਸਾਰੁ॥ ਸਤਿਗੁਰੁ ਬੋਹਿਥੁ ਪਾਵੈ ਪਾਰਿ॥੧॥ਰਹਾਉ॥

*(ਬਿਲਾਵਲੁ ਮ:੫, ੮੦੧-੮)*

(ੜ) ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ॥ ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ॥੧॥

*(ਬਿਲਾਵਲੁ ਮ:੫, ੮੧੦-੮)*

(ਉਓ) ਹਰਿ ਨਾਮ ਰਸਨਾ ਕਹਨ॥ ਮਲ ਪਾਪ ਕਲਮਲ ਦਹਨ॥
ਚੜਿ ਨਾਵ ਸੰਤ ਉਧਾਰਿ॥ ਭੈ ਤਰੇ ਸਾਗਰ ਪਾਰਿ॥੨॥

*(ਬਿਲਾਵਲੁ ਮ:੫, ੮੩੭-੧੧)*

(ਉਅ) ਗੁਨ ਗਾਇ ਸੁਨਿ ਲਿਖਿ ਦੇਇ॥ ਸੋ ਸਰਬ ਫਲ ਹਰਿ ਲੇਇ॥
ਕੁਲ ਸਮੂਹ ਕਰਤ ਉਧਾਰੁ॥ ਸੰਸਾਰੁ ਉਤਰਸਿ ਪਾਰਿ॥
ਹਰਿ ਚਰਨ ਬੋਹਿਥ ਤਾਹਿ॥ ਮਿਲਿ ਸਾਧਸੰਗਿ ਜਸੁ ਗਾਹਿ॥

*(ਬਿਲਾਵਲੁ ਮ:੫, ੮੩੮-੧੫)*

(ਉਇ) ਤਰੁਣ ਤਾਰਣ ਪ੍ਰਭ ਤੇਰੋ ਨਾਉ॥
ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ॥੧॥ਰਹਾਉ॥

*(ਰਾਮਕਲੀ ਮ:੫, ੮੯੩-੧੨)*

(ਉਸ) ਤਾਰਣ ਤਰਣ ਹਰਿ ਸਰਣ॥ ਜੀਵਨ ਰੂਪ ਹਰਿ ਚਰਣ॥
ਸੰਤਨ ਕੇ ਪ੍ਰਾਣ ਅਧਾਰ॥ ਊਚੇ ਤੇ ਊਚ ਅਪਾਰ॥੩॥

*(ਰਾਮਕਲੀ ਮ:੫, ੮੯੪-੧੯)*

(ਉਹ) ਹਮ ਅਪਰਾਧੀ ਨਿਰਗੁਨੀਆਰੇ॥ ਨਾ ਕਿਛੁ ਸੇਵਾ ਨਾ ਕਰਮਾਰੇ॥
ਗੁਰੁ ਬੋਹਿਥੁ ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ ਪਾਥਰ ਤਰਿਆ॥੮॥

*(ਰਾਮਕਲੀ ਮ:੫, ੯੧੩-੧੮)*

(ਉਕ) ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ॥੧੪॥
ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ॥੧੫॥
ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ॥੧੬॥
ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ॥੧੭॥

*(ਰਾਮਕਲੀ ਮ:੫, ੯੧੫-੧੯)*

(ਉਖ) ਘਰ ਘੁੰਮਣਵਾਣੀ ਭਾਈ॥ ਪਾਪ ਪਥਰ ਤਰਣੁ ਨ ਜਾਈ॥

ਭਉ ਬੇੜਾ ਜੀਉ ਚੜਾਊ॥ ਕਹੁ ਨਾਨਕ ਦੇਵੈ ਕਾਹੂ॥੪॥'

*(ਮਾਰੂ ਮ:੧, ੯੮੯-੧੩)*

(ੳਗ) ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ॥
ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ॥

*(ਮਾਰੂ ਮ:੧, ੯੯੨-੩)*

(ੳਘ) ਮਾਇਆ ਮੋਹੁ ਬਿਖਮੁ ਹੈ ਭਾਰੀ॥ ਕਿਉ ਤਰੀਐ ਦੁਤਰੁ ਸੰਸਾਰੀ॥
ਸਤਿਗੁਰੁ ਬੋਹਿਥ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ॥੪॥

*(ਮਾਰੂ ਮ:੪, ੯੯੮-੪)*

(ੳਙ) ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ॥
ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ॥੧॥

*(ਮਾਰੂ ਮ:੫, ੧੦੦੭-੧੦)*

(ੳਚ) ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ॥
ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ॥੪॥

*(ਕਾਨੜਾ ਮ:੪, ੧੩੦੯-੧੬)*

(ੳਛ) ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥੧॥

*(ਸੂਹੀ ਮ:੧, ੭੨੯-੮)*

(ੳਜ) ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥
ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ॥
ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ॥

*(ਸੂਹੀ ਮ:੫, ਛੰਤ, ੭੮੧-੫)*

(ੳਝ) ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥ ਗੁਰ ਕੈ ਸੰਗਿ ਸਗਲ ਨਿਸਤਾਰਾ॥

*(ਗੋਂਡ ਮ:੫, ੮੬੪-੧੭)*

(ੳਞ) ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ॥ ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ॥

*(ਮਾਰੂ ਮ:੧, ੧੦੧੫-੧੧)*

(ੳਟ) ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ॥੪॥

*(ਮਲਾਰ ਮ:੪, ੧੨੬੫-੧੭)*

(ੳਠ) ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥ ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥੩੪॥

*(ਸਲੋਕ ਕਬੀਰ, ੧੩੬੬-੬)*

(ੳਡ) ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ॥

ਜਬ ਦੇਖਿਓ ਬੇੜਾ ਜਰਜਾਰਾ ਤਬ ਉਤਰਿ ਪਰਿਓ ਹਉ ਫਰਕਿ॥੬੭॥

*(ਸਲੋਕ ਕਬੀਰ, ੧੩੬੭-੧੯)*

(ਓਢ) ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ॥
ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤ॥

*(ਸਵਈਏ ਮ:੪, ੧੪੦੨-੧)*

(ਓਣ) ਸਤਿਗੁਰੁ ਗੁਰ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੩॥

*(ਸਵਈਏ ਮ: ੪ ਕੇ, ੧੪੦੨-੪)*

(ਓਤ) ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ॥੨॥

*(ਸਵਈਏ ਮ:੪, ਕੇ, ੧੪੦੪-੭)*

(ਓਥ) ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ॥੨॥

*(ਸਵਈਏ ਮ:੫ ਕੇ, ੧੪੦੮-੧੬)*

(ਓਦ) ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ॥੩੪॥

*(ਸਲੋਕ ਮ:੩, ੧੪੧੭-੪)*

(ਓਧ) ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ॥
ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ॥੧॥

*(ਸਵਈਏ ਮ:੩ ਕੇ, ੧੩੯੫-੫)*

(ਓਨ) ਬੋਹਿਥਿ ਚੜਉ ਜਾ ਆਵੈ ਵਾਰੁ॥ ਠਾਕੇ ਬੋਹਿਥ ਦਰਗਹ ਮਾਰ॥
ਸਚੁ ਸਾਲਾਹੀ ਧੰਨੁ ਗੁਰਦੁਆਰੁ॥ ਨਾਨਕ ਦਰਿ ਘਰਿ ਏਕੰਕਾਰੁ॥੪॥

*(ਗਉੜੀ ਮ:੧, ੧੫੩-੮)*

(ਓਪ) ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ॥
ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ॥

*(ਮਾਰੂ ਮ:੧, ੯੯੨-੩)*

(ਓਫ) ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ॥੨੨॥

*(ਮਾਰੂ ਵਾਰ ਮ:੫, ੧੧੦੨-੧੦)*

(ਓਬ) ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ॥
ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਗਹਿਓ ਨ ਰਾਮ ਜਹਾਜੁ॥੧॥ਰਹਾਉ॥

*(ਗਉੜੀ ਕਬੀਰ, ੩੩੬-੧)*

## ਜਗਤ ਦਾ ਵਾਤਾਵਰਨ (੧੧੩੦)

ਜਗਤ ਦੀ ਚਾਲ, ਜਗਤ ਦਾ ਵਰਤਾਵਾ, ਦੁਨੀਆ ਦੀ ਚਾਲ ਢਾਲ। ਹੋਰ ਜਾਣਕਾਰੀ ਵਾਸਤੇ ਦੇਖੋ, "ਸੰਸਾਰ"।

(ੳ) ਜਗੁ ਬੰਦੀ ਮੁਕਤੇ ਹਉ ਮਾਰੀ॥ ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥
ਜਗੁ ਦੁਖੀਆ ਸੁਖੀਆ ਜਨੁ ਕੋਇ॥ ਜਗੁ ਰੋਗੀ ਭੋਗੀ ਗੁਣ ਰੋਇ॥

ਜਗੁ ਉਪਜੈ ਬਿਨਸੈ ਪਤਿ ਖੋਇ॥ ਗੁਰਮੁਖਿ ਹੋਵੈ ਬੂਝੈ ਸੋਇ॥੭॥

*(ਆਸਾ ਮ:੧, ੪੧੩-੧)*

(ਅ) ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ॥੪॥

*(ਆਸਾ ਮ:੪, ੪੪੭-੧੯)*

(ੲ) ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ॥
ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ॥
ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ॥
ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ॥੨॥

*(ਸੋਰਠਿ ਮ:੧, ੫੯੬-੫)*

(ਸ) ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ ਕੀਰਤਿ ਹਰਿ ਮਨ ਧਾਰੇ ਰਾਮ॥

*(ਬਿਹਾਗੜਾ ਮ:੪, ਛੰਤ, ੫੩੯-੫)*

(ਹ) ਜਗਤੁ ਉਪਾਇ ਖੇਲੁ ਰਚਾਇਆ॥ ਪਵਣੈ ਪਾਣੀ ਅਗਨੀ ਜੀਉ ਪਾਇਆ॥
ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੩੧-੯)*

(ਕ) ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ॥
ਜਨੁਮ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ॥੫॥

*(ਭੈਰਉ ਮ:੫, ੧੧੫੫-੧੦)*

(ਖ) ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥੧॥ਰਹਾਉ॥

*(ਜੈਜਾਵੰਤੀ ਮ:੯, ੧੩੫੨-੪)*

(ਗ) ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥੪੦॥
ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥੪੧॥
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ॥੪੨॥

*(ਸਲੋਕ ਮ:੯, ੧੪੨੮)*

## ਜਜਮਾਨ (੧੧੩੧)

ਉਹ ਸ਼ਖਸ ਜੋ ਦੱਛਣਾ ਆਦਿ ਦੇ ਕੇ ਬ੍ਰਾਹਮਣ ਤੋਂ ਹਵਨ ਜਾਂ ਯੱਗ ਕਰਵਾਏ।

(ੳ) ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥੬॥

*(ਆਸਾ ਮ:੩, ਪਟੀ, ੪੩੫-੧)*

(ਅ) ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ॥
ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ॥੨॥

*(ਗਉੜੀ ਵਾਰ ਮ:੫ ੩੨੩-੮)*

(ੲ) ਕਰਤਾ ਤੂ ਮੇਰਾ ਜਜਮਾਨੁ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ॥੧॥ਰਹਾਉ॥

*(ਪ੍ਰਭਾਤੀ ਮ:੧, ੧੩੨੯-੬)*

## ਜਜਮਾਲਿਆ (੧੧੩੨)

ਕੁਸ਼ਟੀ, ਕੋਹੜੀ, ਬਹੁਤਾ ਵਿਸ਼ਈ, ਜਿਸ ਨੂੰ ਬੁਰਾ ਰੋਗ ਲਗਾ ਹੋਵੇ। ਜਿਸ ਦੇ ਨਾਲ ਛੁਹਿਆਂ ਰੋਗ ਲਗਣ ਦਾ ਡਰ ਹੋਵੇ।

(ੳ) ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ
ਪਿਛੋ ਦੇ ਪਛਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ॥

*(ਗਉੜੀ ਵਾਰ ਮ:੪, ੩੧੫-੧੪)*

(ਅ) ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥੨॥

*(ਆਸਾ ਵਾਰ ਮ:੧, ੪੬੩-੧੬)*

(ੲ) ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥

*(ਗਉੜੀ ਵਾਰ ਮ:੪, ੩੦੪-੧੮)*

## ਜਜਰੀ (੧੧੩੩)

ਪੁਰਾਣਾ, ਬੁੱਢਾ, ਟੁਟਿਆ ਫੁਟਿਆ।

(ੳ) ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ॥
ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ॥

*(ਵਡਹੰਸੁ ਮ:੩, ੫੮੪-੧੬)*

## ਜਟਾਧਾਰੀ (੧੧੩੪)

ਸਿਰ ਦੇ ਵਾਲਾਂ ਨੂੰ ਰਾਖ (ਸੁਆਹ) ਲਾਕੇ ਲੰਮੇ ਵਧਾ ਲੈਣ ਵਾਲਾ, ਜਿਸ ਦੇ ਵਾਲ ਜੁੜ ਜੁੜ ਕੇ ਜਟਾਂ ਦੀ ਸ਼ਕਲ ਧਾਰਨ ਕਰ ਗਏ ਹੋਣ, ਜਟਾਂ ਵਾਲਾ ਸਾਧੂ।

(ੳ) ਬਸਤ੍ਰ ਉਤਾਰਿ ਦਿਗੰਬਰੁ ਹੋਗੁ॥ ਜਟਾਧਾਰਿ ਕਿਆ ਕਮਾਵੈ ਜੋਗੁ॥
ਮਨੁ ਨਿਰਮਲੁ ਨਹੀ ਦਸਵੈ ਦੁਆਰ॥ ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ॥੧॥
ਏਕੁ ਧਿਆਵਹੁ ਮੂੜ੍ਹ ਮਨਾ॥ ਪਾਰਿ ਉਤਰਿ ਜਾਹਿ ਇਕ ਖਿਨਾਂ॥੧॥ਰਹਾਉ॥

*(ਬਸੰਤੁ ਮ:੧, ੧੧੬੯-੫)*

(ਅ) ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ॥
ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ॥੨॥

*(ਸੋਰਠਿ ਕਬੀਰ, ੬੫੪-੬)*

(ੲ) ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ॥
ਮਨੁ ਜੀਤੇ ਜਗੁ ਜੀਤਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ॥੨॥

*(ਮਾਰੂ ਕਬੀਰ, ੧੧੦੩-੭)*

(ਸ) ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ॥੪॥

*(ਭੈਰਉ ਮ:੩, ੧੧੨੭-੧੫)*

(ਹ) ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ
ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ॥
ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ
ਹਰਿ ਪਾਈਐ ਸਤਸੰਗਤੀ ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ॥੧॥

*(ਕਾਨੜਾ ਮ:੪, ੧੨੯੭-੯)*

(ਕ) ਬਨ ਮਹਿ ਪੇਖਿਓ ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ॥
ਦੰਡਧਾਰ ਜਟਧਾਰੈ ਪੇਖਿਓ ਵਰਤ ਨੇਮ ਤੀਰਥਾਏ॥੧॥
ਸੰਤਸੰਗਿ ਪੇਖਿਓ ਮਨ ਮਾਏਂ॥
ਊਭ ਪਇਆਲ ਸਰਬ ਮਹਿ ਪੂਰਨ ਰਸਿ ਮੰਗਲ ਗੁਣ ਗਾਏ॥੧॥ਰਹਾਉ॥
ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ ਕਾਪੜਾਏ॥
ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ॥੨॥
ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ॥
ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ॥੩॥
ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ॥
ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀਆਏ॥੪॥

*(ਭੈਰਉ ਮ:੫, ੧੧੩੯-੩)*

(ਖ) ਤਟਨ ਖਟਨ ਜਟਨ ਹੋਮਨ ਨਾਹੀ ਡੰਡਧਾਰ ਸੁਆਉ॥੧॥
ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ॥
ਸੋਧਿ ਸਗਰ ਸੋਧਨਾ ਸੁਖੁ ਨਾਨਕਾ ਭਜੁ ਨਾਉ॥੨॥

*(ਕਾਨੜਾ ਮ: ੫, ੧੩੦੬-੧)*

(ਗ) ਜੋਗੀ ਗਿਰਟੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥ ਜੋਗੁ ਨਾ ਪਾਇਆ ਜੁਗਤਿ ਗਵਾਈ॥
ਕਿਤੁ ਕਾਰਣਿ ਸਿਰਿ ਛਾਈ ਪਾਈ॥ ਨਾਨਕ ਕਲਿ ਕਾ ਏਹੁ ਪਰਵਾਣੁ॥
ਆਪੇ ਆਖਣੁ ਆਪੇ ਜਾਣੁ॥੧॥

*(ਰਾਮਕਲੀ ਵਾਰ ਮ:੩, ੯੫੧-੧੬)*

(ਘ) ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥੫॥

*(ਮਾਰੂ ਮ:੧, ੧੦੧੩-੫)*

(ਙ) ਆਪੇ ਸੁਰਗੁ ਮਛੁ ਪਇਆਲਾ॥ ਆਪੇ ਜੋਤਿ ਸਰੂਪੀ ਬਾਲਾ॥
ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੧-੧੫)*

(ਚ) ਮੈਲੇ ਜੋਗੀ ਜੰਗਮ ਜਟਾ ਸਹੇਤਿ॥ ਮੈਲੀ ਕਾਇਆ ਹੰਸ ਸਮੇਤਿ॥੫॥

*(ਭੈਰਉ ਕਬੀਰ, ੧੧੫੮-੭)*

(ਛ) ਇਕਿ ਵਣ ਖੰਡਿ ਬੈਸਹਿ ਜਾਇ ਸਚੁ ਨ ਦੇਵਹੀ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥
ਇਕਿ ਨਗਨ ਫਿਰਹਿ ਦਿਨੁ ਰਾਤਿ ਨੀਦ ਨ ਸੋਵਹੀ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥
ਸੋਹਨਿ ਖਸਮ ਦੁਆਰਿ ਸਿ ਸਤਿਗੁਰੁ ਸੇਵਹੀ॥੧੫॥

*(ਮਲਾਰ ਵਾਰ ਮ:੧, ੧੨੮੪-੧੮)*

(ਜ) ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ॥
ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ॥

*(ਸਵਏ ਮ:੪: ਕੇ, ੧੪੦੪-੧੪)*

(ਝ) ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ॥ ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ॥

*(ਆਸਾ ਮ:੫, ਛੰਤ, ੪੫੫-੧੬)*

(ਞ) ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥੁ ਭ੍ਰਮਨਾ॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ॥੧॥

*(ਆਸਾ ਕਬੀਰ, ੪੭੬-੧੮)*

(ਟ) ਸਨਕ ਸਨੰਦਨ ਸਿਵ ਸੁਕਾਦਿ॥ ਨਾਭਿ ਕਮਲ ਜਾਨੇ ਬ੍ਰਹਮਾਦਿ॥
ਕਬਿ ਜਨ ਜੋਗੀ ਜਟਾਧਾਰਿ॥ ਸਭ ਆਪਨ ਅਉਸਰ ਚਲੇ ਸਾਰਿ॥੧੨॥

*(ਬਸੰਤੁ ਕਬੀਰ, ੧੧੯੪-੧੬)*

(ਠ) ਉਦਮੁ ਕਰਿ ਲਾਗੈ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ॥

ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥
ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ॥੨॥

*(ਸਵਯੇ ਸ੍ਰੀ ਮੁਖਬਾਕ੍ਯ ਮ:੫, ੧੩੮੯-੬)*

## ਜਠਰ ਅਤੇ ਜਠਰਾਗਨ (੧੧੩੫)

ਪੇਟ ਅਤੇ ਪੇਟ ਦੀ ਅਗਨ ਜਿਸ ਦੁਆਰਾ ਖਾਣਾ ਹਜ਼ਮ ਹੁੰਦਾ ਹੈ। ਮਿਹਦਾ ਅਤੇ ਮਿਹਦੇ ਦੀ ਅਗਨ। ਹੋਰ ਜਾਣਕਾਰੀ ਵਾਸਤੇ ਦੇਖੋ, "ਗਰਭ ਕੁੰਡਲ"।

(ੳ) ਜੋਨਿ ਛਾਡਿ ਜਉ ਜਗ ਮਹਿ ਆਇਓ॥ ਲਾਗਤ ਪਵਨ ਖਸਮੁ ਬਿਸਰਾਇਓ॥੧॥
ਜੀਅਰਾ ਹਰਿ ਕੇ ਗੁਨਾ ਗਾਉ॥੧॥ ਰਹਾਉ॥
ਗਰਭ ਜੋਨਿ ਮਹਿ ਉਰਧ ਤਪੁ ਕਰਤਾ॥ ਤਉ ਜਠਰ ਅਗਨਿ ਮਹਿ ਰਹਤਾ॥੨॥
ਲਖ ਚਉਰਾਸੀਹ ਜੋਨਿ ਭ੍ਰਮਿ ਆਇਓ॥ ਅਬ ਕੇ ਛੁਟਕੇ ਠਉਰ ਨ ਠਾਇਓ॥੩॥
ਕਹੁ ਕਬੀਰ ਭਜੁ ਸਾਰਿਗਪਾਨੀ॥ ਆਵਤ ਦੀਸੈ ਜਾਤ ਨ ਜਾਨੀ॥੪॥

*(ਗਉੜੀ ਕਬੀਰ, ੩੩੭-੬)*

(ਅ) ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ॥
ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗਨਾਰਿ॥੨॥

*(ਆਸਾ ਮ:੫, ੩੭੯-੧੧)*

(ੲ) ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ॥
ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ॥੧॥

*(ਮਲਾਰ ਮ:੫, ੧੨੬੭-੪)*

(ਸ) ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ॥
ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ॥੪੩॥

*(ਸਲੋਕ ਸਹਸਕ੍ਰਿਤੀ ਮ:੫ ੧੩੫੯-੧)*

## ਜਤ ਸਤ ਸੰਜਮ (੧੧੩੬)

ਤਿੰਨਾਂ ਹੀ ਸਬਦਾਂ ਦਾ ਮੂਲ ਭਾਵ ਇਕ ਹੀ ਹੈ।

ਜਤ: ਮਰਦ ਦਾ ਕਿਸੇ ਪਰਾਈ ਇਸਤ੍ਰੀ ਨਾਲ ਵਿਸ਼ੇ ਭੋਗ ਨਾ ਕਰਨ ਦਾ ਭਾਵ।

ਸਤ: ਇਸਤ੍ਰੀ ਦਾ ਕਿਸੇ ਪਰਾਏ ਮਰਦ ਨਾਲ ਵਿਸ਼ਾ ਭੋਗ ਨਾ ਕਰਨ ਦਾ ਭਾਵ।

ਸੰਜਮ: ਦੰਪਤੀ ਦਾ ਪਰਾਏ ਮਰਦ ਅਤੇ ਪਰਾਈ ਇਸਤ੍ਰੀ ਦੇ ਭੋਗ ਬਿਲਾਸ ਵਲੋਂ ਪ੍ਰਹੇਜ਼ਗਾਰੀ। ਮੋਹ ਮਾਇਆ ਵਲੋਂ ਆਪਣੇ ਆਪ ਨੂੰ ਮਨ, ਬਚਨ ਅਤੇ ਕਰਮ ਕਰਕੇ ਸੰਜਮ ਵਿਚ ਰੱਖਣਾ। ਜਤ ਸਤ ਅਤੇ ਸੰਜਮ ਖਾਣੇ ਦਾ, ਪਹਿਨਣ ਦਾ, ਬੋਲਣ ਦਾ, ਵੇਖਣ ਦਾ, ਸਪਰਸ਼ ਕਰਨ ਦਾ ਭਾਵ ਹਰ ਪ੍ਰਕਾਰ ਦੇ ਵਰਤਾਵੇ ਦਾ ਰਖਣਾ ਹੈ।

(ੳ) ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ॥੨॥

*(ਬਿਲਾਵਲੁ ਮ:੩, ੭੯੭-੧੭)*

(ਅ) ਜਤੁ ਸਤੁ ਸੰਜਮੁ ਸਚੁ ਸੁਚੀਤੁ॥ ਨਾਨਕ ਜੋਗੀ ਤ੍ਰਿਭਵਣ ਮੀਤੁ॥੮॥

*(ਰਾਮਕਲੀ ਮ:੧, ੯੦੩-੧੭)*

(ੲ) ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ॥੧॥

*(ਰਾਮਕਲੀ ਦਖਣੀ ਮ:੧, ੯੦੭-੫)*

(ਸ) ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥੨॥

*(ਰਾਮਕਲੀ ਮ:੧, ੯੦੬-੧੦)*

(ਹ) ਸਤੁ ਸੰਤੋਖੁ ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ॥
ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ॥੧੬॥

*(ਮਾਰੂ ਮ:੧, ੧੦੩੭-੯)*

(ਕ) ਜਤੁ ਸਤੁ ਸੰਜਮੁ ਜਿ ਸਚੁ ਕਮਾਵੈ॥ ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ॥
ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ॥੧੧॥

*(ਮਾਰੂ ਮ:੩, ੧੦੬੨-੧੪)*

(ਖ) ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ॥
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ॥੩॥

*(ਪ੍ਰਭਾਤੀ ਮ:੧, ੧੩੨੯-੮)*

(ਗ) ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ॥ ਗੁਰ ਪਰਸਾਦੀ ਮੰਨਿ ਵਸਾਇਆ॥
ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ॥੩॥

*(ਮਾਝ ਮ:੪, ੧੨੯-੯)*

(ਘ) ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ॥
ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ॥
ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਹਰਿ ਸਰਣਾਈ॥੩॥

*(ਵਡਹੰਸੁ ਮ:੩, ੫੭੧-੧੬)*

(ਙ) ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ॥
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ॥
ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ॥੪॥

*(ਸਿਰੀ ਮ:੩, ੩੩-੫)*

(ਚ) ਕਹਤਉ ਪੜਤਉ ਸੁਣਤਉ ਏਕ॥ ਧੀਰਜ ਧਰਮੁ ਧਰਣੀਧਰ ਟੇਕ॥
ਜਤੁ ਸਤੁ ਸੰਜਮੁ ਰਿਦੈ ਸਮਾਏ॥ ਚਉਥੇ ਪਦ ਕਉ ਜੇ ਮਨੁ ਪਤੀਆਏ॥੭॥

*(ਧਨਾਸਰੀ ਮ:੧, ੬੮੬-੧)*

(ਛ) ਜਤੁ ਸਤੁ ਤੀਰਥੁ ਮਜਨੁ ਨਾਮਿ॥ ਅਧਿਕ ਬਿਥਾਰੁ ਕਰਉ ਕਿਸੁ ਕਾਮਿ॥
ਨਰ ਨਾਰਾਇਣ ਅੰਤਰਜਾਮਿ॥੩॥

*(ਗਉੜੀ ਮ:੧, ੧੫੩-੧੨)*

(ਜ) ਸਤਗੁਰ ਕੀ ਸੇਵਾ ਅਤਿ ਸੁਖਾਲੀ॥ ਜੋ ਇਛੇ ਸੋ ਫਲੁ ਪਾਏ॥
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ॥
ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ॥੩॥

*(ਸਿਰੀ ਮ:੩, ੩੧-੫)*

(ਝ) ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਿਹਾਲ॥੩੮॥

*(ਜਪੁ, ੮-੮)*

## ਜਤੀ ਅਤੇ ਸਤੀ (੧੧੩੭)

ਜਤੀ: ਐਸਾ ਪੁਰਸ਼ ਜੋ ਆਪਣੀਆਂ ਇੱਛਾਵਾਂ ਅਤੇ ਇੰਦ੍ਰੀਆਂ ਕਾਬੂ ਰਖੇ, ਜੋ ਬ੍ਰਹਮਚਰਯ ਨੂੰ ਕਾਇਮ ਰਖੇ, ਜੋ ਪਰਾਈ ਇਸਤ੍ਰੀ ਦਾ ਸੰਗ ਨਾ ਕਰੇ। ਗੁਰਮਤਿ ਵਿਚ ਜਤੀ ਰਹਿਣ ਦੀ ਜੁਗਤੀ ਨਿਮਨਲਿਖਤ ਵਾਕਾਂ ਦੁਆਰਾ ਨਿਰਣੈ ਕੀਤੀ ਗਈ ਹੈ। ਪਾਠਕ ਆਪ ਹੀ ਨਿਰਣਾ ਕਰ ਸ਼ਕਦੇ ਹਨ। ਹਿੰਦੂ ਮਤ ਵਾਲੇ ਜਤੀ ਰਹਿਣ ਨੂੰ ਗੁਰਮਤਿ ਖੰਡਨ ਕਰਦੀ ਹੈ।

ਸਤੀ : ਉਹ ਇਸਤ੍ਰੀ ਜੋ ਪਰਾਏ ਪੁਰਸ਼ ਦਾ ਸੰਗ ਨਹੀਂ ਕਰਦੀ। ਜੋ ਆਪਣੇ ਇਸਤ੍ਰੀ ਵਰਤ ਨੂੰ ਕਾਇਮ ਰਖਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਤੀ"।

(ੳ) ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥੩॥
ਕਹੁ ਕਬੀਰ ਸਨੁਹੁ ਨਰ ਭਾਈ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ॥੪॥

*(ਗਉੜੀ ਕਬੀਰ, ੩੨੪-੭)*

(ਅ) ਜਤਨ ਕਰੈ ਬਿੰਦੁ ਕਿਵੈ ਨ ਰਹਾਈ॥ ਮਨੂਆ ਡੋਲੈ ਨਰਕੇ ਪਾਈ॥
ਜਮ ਪੁਰਿ ਬਾਧੋ ਲਹੈ ਸਜਾਈ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ॥੫॥

*(ਰਾਮਕਲੀ ਮ:੧, ੯੦੬-੧)*

(ੲ) ਊਂਧਉ ਖਪਰੁ ਪੰਚ ਭੂ ਟੋਪੀ॥ ਕਾਂਇਆ ਕੜਾਸਣੁ ਮਨੁ ਜਾਗੋਟੀ॥
ਸਤੁ ਸੰਤੋਖੁ ਸੰਜਮੁ ਹੈ ਨਾਲਿ ॥ ਨਾਨਕ ਗੁਰਮੁਖਿ ਨਾਮੁ ਸਮਾਲਿ॥੧੧॥

*(ਰਾਮਕਲੀ ਮ:੧, ਸਿਧ ਗੋਸਟਿ, ੯੩੯-੮)*

(ਸ) ਬਿੰਦੁ ਨ ਰਾਖਹਿ ਜਤੀ ਕਹਾਵਹਿ॥ ਮਾਈ ਮਾਗਤ ਤ੍ਰੈ ਲੋਭਾਵਹਿ॥
ਨਿਰਦਇਆ ਨਹੀਂ ਜੋਤਿ ਉਜਾਲਾ॥ ਬੂਡਤ ਬੂਡੇ ਸਰਬ ਜੰਜਾਲਾ॥੩॥

*(ਰਾਮਕਲੀ ਮ:੧, ੯੦੩-੧੧)*

(ਹ) ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ॥ ਕਾਮਿ ਕਰੋਧਿ ਜਲੈ ਸਭੁ ਕੋਈ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ॥੧੫॥

*(ਮਾਰੂ ਮ:੩, ੧੦੬੭-੧੩)*

(ਕ) ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ॥
ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ॥

ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ॥੧॥

*(ਮਾਰੂ ਮ:੪, ੯੯੫-੧੧)*

(ਖ) ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥ ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥੧੮॥

*(ਮਾਰੂ ਵਾਰ ਮ:੫, ੧੧੦੦-੧੭)*

(ਗ) ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ॥੩॥

*(ਮਾਰੂ ਮ:੧, ੧੦੩੪-੧੧)*

(ਘ) ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ॥ ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ॥

*(ਮਾਰੂ ਵਾਰ ਮ:੫, ੧੦੯੫-੧੪)*

(ਙ) ਤਾਲ ਮਦੀਰੇ ਘਟ ਕੇ ਘਾਟ॥ ਢੋਲਕ ਦੁਨੀਆ ਵਾਜਹਿ ਵਾਜ॥
ਨਾਰਦੁ ਨਾਚੈ ਕਲਿ ਕਾ ਭਾਉ॥ ਜਤੀ ਸਤੀ ਕਹ ਰਾਖਹਿ ਪਾਉ॥੧॥
ਨਾਨਕ ਨਾਮ ਵਿਟਹੁ ਕੁਰਬਾਣੁ॥ ਅੰਧੀ ਦੁਨੀਆ ਸਾਹਿਬੁ ਜਾਣੁ॥੧॥ਰਹਾਉ॥

*(ਆਸਾ ਮ:੧, ੩੪੯-੧੭)*

(ਚ) ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥੨॥

*(ਆਸਾ ਵਾਰ ਮ:੧, ੪੬੯-੩)*

(ਛ) ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥

*(ਜਪੁ, ੬-੮)*

(ਝ) ਬ੍ਰਹਮਾਦਿਕ ਸਨਕਾਦਿਕ ਚਾਹੈ॥ ਜੋਗੀ ਜਤੀ ਸਿਧ ਹਰਿ ਆਹੈ॥
ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ॥੨॥

*(ਗਉੜੀ ਬੈਰਾਗਣ ਛੰਤ, ਮ:੫, ੨੦੩-੧੪)*

(ਟ) ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ॥ ਇਸਹਿ ਮਾਰਿ ਰਾਜ ਜੋਗੁ ਕਮਾਵੈ॥੧॥ਰਹਾਉ॥
... ... ...
ਜੋ ਇਸੁ ਮਾਰੇ ਸੋ ਧਨਵੰਤਾ॥ ਜੋ ਇਸੁ ਮਾਰੇ ਸੋ ਪਤਿਵੰਤਾ॥
ਜੋ ਇਸੁ ਮਾਰੇ ਸੋਈ ਜਤੀ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ॥੩॥

*(ਗਉੜੀ ਮ:੫, ੨੩੭-੧੯)*

(ਠ) ਹਰਿ ਸਿਮਰਨ ਭਏ ਸਿਧ ਜਤੀ ਦਾਤੇ॥ ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥

*(ਗਉੜੀ ਸੁਖਮਨੀ ਮ:੫, ੨੬੩-੧੬)*

(ਡ) ਕਈ ਕੋਟਿ ਸਿਧ ਜਤੀ ਜੋਤੀ॥ ਕਈ ਕੋਟਿ ਰਾਜੇ ਰਸ ਭੋਗੀ॥
... ... ...

ਸਗਲ ਸਮਗ੍ਰੀ ਅਪਨੈ ਸੂਤਿ ਧਾਰੈ॥ ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ॥੩॥

*(ਗਉੜੀ ਸੁਖਮਨੀ ਮ:੫, ੨੭੫-੧੮)*

(ਢ) ਐਸੇ ਘਰ ਹਮ ਬਹੁਤੁ ਬਸਾਏ॥ ਜਬ ਹਮ ਰਾਮ ਗਰਭ ਹੋਇ ਆਏ॥੧॥ਰਹਾਉ॥
ਜੋਗੀ ਜਤੀ ਤਪੀ ਬ੍ਰਹਮਚਾਰੀ॥ ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ॥੨॥

*(ਗਉੜੀ ਕਬੀਰ, ੩੨੬-੧)*

(ਣ) ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥
ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ॥੨॥

*(ਆਸਾ ਮ:੧, ੩੫੭-੧੫)*

(ਤ) ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥੧॥ਰਹਾਉ॥

*(ਆਸਾ ਮ:੧, ੩੫੮-੧੩)*

(ਥ) ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ॥੬॥

*(ਆਸਾ ਮ:੧, ੪੧੯-੩)*

(ਦ) ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ॥
ਲੁੰਜਿਤ ਮੁੰਜਿਤ ਮੋਨਿ ਜਟਾਧਾਰ ਅੰਤਿ ਤਊ ਮਰਨਾ॥ ਤਾ ਤੇ ਸੇਵੀਅਲੇ ਰਾਮਨਾ॥
ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ॥੧॥ਰਹਾਉ॥

*(ਆਸਾ ਕਬੀਰ, ੪੭੬-੧੮)*

(ਧ) ਹਰਿ ਕੀ ਗਤਿ ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥

*(ਬਿਹਾਗੜਾ ਮ:੯, ੫੩੭-੮)*

(ਨ) ਜਪ ਤਪ ਸੰਜਮ ਦੇਉ ਜਤੀ ਰੀ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ॥੩॥

*(ਸੂਹੀ ਮ:੫, ੭੩੮-੮)*

(ਪ) ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ॥ ਪਾਰਬ੍ਰਹਮ ਕਾ ਕਰਹਿ ਵੁਖਿਆਣ॥
ਜੋਗੀ ਜਤੀ ਬੈਸਨੋ ਰਾਮਦਾਸ॥ ਮਿਤਿ ਨਾਹੀ ਬ੍ਰਹਮ ਅਬਿਨਾਸ॥੨॥

*(ਗੋਂਡ ਮ:੫, ੮੬੭-੮)*

(ਫ) ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦ ਤਪੈ ਭੇਖਾਰੀ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥
ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥੨॥

*(ਮਾਰੂ ਮ:੧, ੯੯੨-੬)*

(ਬ) ਹੋਇ ਅਉਧੂਤ ਬੈਠੇ ਲਾਇ ਤਾਰੀ॥ ਜੋਗੀ ਜਤੀ ਪੰਡਿਤ ਬੀਚਾਰੀ॥
ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ॥੪॥
ਕਾਟੇ ਬੰਧਨ ਠਾਕੁਰਿ ਜਾ ਕੇ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ॥
ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈ ਨਾਨਕ ਨਦਰਿ ਨਿਹਲੀਆ॥੫॥

*(ਮਾਰੂ ਮ:੫, ੧੦੦੪-੯)*

(ਭ) ਆਪੇ ਧਰਤੀ ਧਉਲੁ ਅਕਾਸੰ॥ ਆਪੇ ਸਾਚੇ ਗੁਣ ਪਰਗਾਸੰ॥
ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ॥੧॥

*(ਮਾਰੂ ਮ:੧, ਸੋਲਹੇ, ੧੦੨੧-੧੧)*

(ਮ) ਜਾਚਹਿ ਸਿਧ ਸਾਧਿਕ ਬਨਵਾਸੀ॥ ਜਾਚਹਿ ਜਤੀ ਸਤੀ ਸੁਖਵਾਸੀ॥
ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ॥੯॥

*(ਮਾਰੂ ਮ:੫, ਸੋਹਲੇ , ੧੦੭੪-੬)*

(ਯ) ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ॥ ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ॥

*(ਮਾਰੂ ਵਾਰ ਮ:੫, ੧੦੯੫-੧੪)*

(ਰ) ਛਿਅ ਜਤੀ ਮਾਇਆ ਕੇ ਬੰਦਾ॥ ਨਵੈ ਨਾਥ ਸੂਰਜ ਅਰੁ ਚੰਦਾ॥
ਤਪੇ ਰਖੀਸਰ ਮਾਇਆ ਮਹਿ ਸੂਤਾ॥ ਮਾਇਆ ਮਹਿ ਕਾਲੁ ਅਰੁ ਪੰਚ ਦੂਤਾ॥੩॥

*(ਭੈਰਉ ਕਬੀਰ, ੧੧੬੦-੧੫)*

## ਜਨਕ ਰਾਜਾ (੧੧੩੮)

ਇਕ ਰਾਜਾ ਜੋ ਸੀਤਾ ਦਾ ਪਿਤਾ ਸੀ, ਇਹ ਰਾਜਾ ਬ੍ਰਹਮ ਗਿਆਨੀ ਸੀ।

(ੳ) ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ॥੧॥

*(ਮਾਰੂ ਮ:੪, ੯੯੫-੪)*

(ਅ) ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ॥੭॥

*(ਕਾਨੜਾ ਮ:੪, ੧੩੦੯-੮)*

(ੲ) ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ॥
ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੈ ਦਾਸਨਿ ਦਾਸ ਕਰਾਵੈਗੋ॥੮॥

*(ਕਾਨੜਾ ਮ:੪, ੧੩੦੯-੯)*

(ਸ) ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ॥
ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ॥
ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ॥
ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ॥੧੩॥

*(ਸਵਈਏ ਮ:੪ ਕੇ, ੧੩੯੮-੮)*

(ਹ) ਜਨਕ ਰਾਜੁ ਬਰਤਾਇਆ ਸਤਿਜੁਗੁ ਆਲੀਣਾ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ॥
ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਬੀਣਾ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ॥੩॥

*(ਸਵਯੇ ਮ:੫ ਕੇ, ੧੪੦੭-੬)*

(ਕ) ਹਰਿ ਨਾਮਿ ਲਾਗਿ ਜਗ ਉਧਰ੍ਯਉ ਸਤਿਗੁਰੁ ਰਿਦੈ ਬਸਾਇਅਉ॥
ਗੁਰੁ ਅਰਜੁਨੁ ਕਲ੍ਯ੍ਯੁਚਰੈ ਤੈ ਜਨਕਹ ਕਲਸੁ ਦੀਪਾਇਅਉ॥੯॥

*(ਸਵਯੇ ਮ:੫ ਕੇ, ੧੪੦੮-੫)*

(ਖ) ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ॥
ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ॥

*(ਸਵਯੇ ਮ:੧ ਕੇ, ੧੩੮੯-੧੫)*

(ਗ) ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ॥
ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ॥
ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ॥
ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ॥

*(ਸਵਯੇ ਮ:੧, ੧੩੯੦-੪)*

## ਜਨਨੀ ਅਤੇ ਪਿਤਾ (੧੧੩੯)

ਮਾਤਾ ਅਤੇ ਪਿਤਾ। ਇਸ ਪ੍ਰਕਰਣ ਦੁਆਰਾ ਮਾਤਾ ਪਿਤਾ ਦੇ ਖਿਆਲ, ਮਾਤਾ ਪਿਤਾ ਦੀਆਂ ਜ਼ਿੰਮੇਵਾਰੀਆਂ ਅਤੇ ਮਾਤਾ ਪਿਤਾ ਦੇ ਔਲਾਦ ਪ੍ਰਤਿ ਲਾਡ ਚਾਉ ਦਾ ਵਰਣਨ ਕੀਤਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੰਤਾਨ"।

(ੳ) ਜਨਨੀ ਕੇਰੇ ਉਦਰ ਉਦਕ ਪਿੰਡੁ ਕੀਆ ਦਸ ਦੁਆਰਾ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥੧॥

*(ਆਸਾ ਧੰਨਾ, ੪੮੮-੩)*

(ਅ) ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥੧॥
ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ॥੧॥ਰਹਾਉ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥ ਤਾ ਭੀ ਚੀਤਿ ਨ ਰਾਖਸਿ ਮਾਇਆ॥੨॥

*(ਆਸਾ ਕਬੀਰ, ੪੭੮-੧੫)*

(ੲ) ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥੧॥

*(ਸਿਰੀ ਕਬੀਰ, ੯੧-੧੯)*

(ਸ) ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ ਕਾਹੇ ਮਨ ਭਉ ਕਰਿਆ॥੨॥

*(ਗੂਜਰੀ ਮ:੫. ੪੯੫-੪)*

(ਹ) ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥
ਸਤਿਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥
ਦਰਿ ਸੇਵਨਿ ਸੰਤ ਜਨ ਖੜੇ ਪਇਨਿ ਗੁਣੀ ਨਿਧਾਨੁ॥੧॥

*(ਸਿਰੀ ਮ:੩, ੩੨-੧੨)*

(ਕ) ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ॥
ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ॥੧॥

*(ਗਉੜੀ ਮ: ੪, ੧੬੫-੧੮)*

(ਖ) ਜਿਉ ਜਨਨੀ ਸੁਤੁ ਜਾਣਿ ਪਾਲਤੀ ਰਾਖੈ ਨਦਰਿ ਮਝਾਰਿ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥੧॥

*(ਗਉੜੀ ਮ:੪, ੧੬੮-੧)*

(ਗ) ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥

*(ਗਉੜੀ ਵਾਰ ਮ:੪, ੩੧੦-੭)*

(ਘ) ਤਪੁ ਕਾਗਦੁ ਤੇਰਾ ਨਾਮੁ ਨੀਸਾਨੁ॥ ਜਿਨ ਕਉ ਲਿਖਿਆ ਏਹੁ ਨਿਧਾਨੁ॥
ਸੇ ਧਨਵੰਤ ਦਿਸਹਿ ਘਰਿ ਜਾਇ॥ ਨਾਨਕ ਜਨਨੀ ਧੰਨੀ ਮਾਇ॥੪॥

*(ਮਲਾਰ ਮ:੧, ੧੨੫੭-੫)*

## ਜਨੇਊ (੧੧੪੦)

ਜੰਞੂ, ਬ੍ਰਹਮਸੂਤਕ, ਇਕ ਧਾਗਾ ਜੋ ਹਿੰਦੂਆਂ ਦੀਆਂ ਉਪਰਲੀਆਂ ਤਿੰਨੇ ਸ਼੍ਰੇਣੀਆਂ ਪਹਿਨਦੀਆਂ ਹਨ। ਜਨੇਊ ਸੰਸਕਾਰ: ਉਹ ਸੰਸਕਾਰ ਜਿਸ ਦਿਨ ਜਨੇਊ ਧਾਰਣ ਕਰਵਾਇਆ ਜਾਵੇ। ਦੇਵ ਮੰਤ੍ਰ ਪੜ੍ਹਕੇ ਖੇਤ ਵਿਚੋਂ ਕਪਾਹ ਲੈਣੀ, ਉਸ ਦੀ ਰੂੰ ਹੱਥਾਂ ਨਾਲ ਕਢ ਕੇ, ਖੂਹ ਦੀ ਮਣ ਉਤੇ ਬੈਠ ਕੇ ਲਾਟੂ ਨਾਲ ਘੁਮਾ ਕੇ ਸੂਤ ਕਤਣਾ। ਖੂਹ ਵਿਚ ਲਟਕਾਇਆ ਹੋਇਆ ਲਾਟੂ ਆਪਣੇ ਚੱਕਰ ਨਾਲ ਧਾਗੇ ਨੂੰ ਵੱਟ ਦਿੰਦਾ ਹੋਇਆ ਜਦ ਇਤਨਾ ਲੰਮਾ ਸੂਤ ਬਣਾ ਦੇਵੇ ਕਿ ਜਿਸ ਨਾਲ ਜਨੇਊ ਦਾ ਪਰਮਾਣ ਪੂਰਾ ਹੋ ਜਾਵੇ, ਤਦ ਉਸ ਧਾਗੇ ਨੂੰ ਤਿਹਰਾ ਕਰਕੇ ਇਕ ਡੋਰ ਵੱਟਣੀ। ਇਨ੍ਹਾਂ ਤੇਹਰੀਆਂ ਤਿੰਨ ਡੋਰਾਂ ਦਾ ਇਕ ਅਗੂ ਹੁੰਦਾ ਹੈ ਅਤੇ ਦੋ ਅਗੂਆਂ ਦਾ ਇਕ ਜਨੇਊ ਬਣਦਾ ਹੈ। ਜੋ ਦ੍ਵਿਜ ਬ੍ਰਾਹਮਣਾਂ ਦੇ ਪਹਿਨਣ ਯੋਗ ਹੁੰਦਾ ਹੈ। ਇਹ ਖੱਬੇ ਮੋਢੇ ਤੇ ਪਹਿਨਕੇ ਸੱਜੀ ਵੱਖੀ ਵਲ ਲਟਕਾਇਆ ਜਾਂਦਾ ਹੈ ਅਤੇ ਪਿਤ੍ਰ ਕਰਮ ਕਰਨ ਵੇਲੇ ਸੱਜੇ ਮੋਢੇ ਤੇ ਪਹਿਰਨਾ ਪੈਂਦਾ ਹੈ।

ਮਨੂ ਦੇ ਮਤ ਅਨੁਸਾਰ, ਬ੍ਰਾਹਮਣ ਦਾ ਜਨੇਊ ਕਪਾਸ ਦਾ, ਖੱਤ੍ਰੀ ਦਾ ਜਨੇਊ ਸਣ ਦਾ ਅਤੇ ਵੈਸ਼ਯ ਦਾ ਜਨੇਊ ਮੀਢੇ ਦੀ ਉਨ ਦਾ ਹੋਣਾ ਚਾਹੀਏ।

ਜਨੇਊ ਸੰਸਕਾਰ ਸਮੇਂ ਬ੍ਰਾਹਮਣ ਨੂੰ ਕਾਲੇ ਹਿਰਣ ਦੀ, ਖੱਤ੍ਰੀ ਨੂੰ ਲਾਲ ਮ੍ਰਿਗ ਦੀ, ਅਤੇ ਵੈਸ਼ਯ ਨੂੰ ਬੱਕਰੇ ਦੀ ਖੱਲ ਪਹਿਰਨੀ ਚਾਹੀਏ।

ਬ੍ਰਾਹਮਣ ਨੂੰ ਜਨੇਊ ਧਾਰਣ ਕਰਨ ਸਮੇਂ ਬਿੱਲ ਜਾਂ ਪਲਾਹ ਦਾ ਡੰਡਾ, ਖੱਤ੍ਰੀ ਨੂੰ ਬੋਹੜ ਦਾ ਅਤੇ ਵੈਸ਼ਯ ਨੂੰ ਪੀਲੂ ਦਾ ਡੰਡਾ ਧਾਰਣ ਕਰਨਾ ਚਾਹੀਏ।

ਗਰਭ ਤੋਂ ਲੈ ਕੇ ਬ੍ਰਾਹਮਣ ਨੂੰ ਅੱਠਵੇਂ, ਖੱਤ੍ਰੀ ਗਿਆਰ੍ਹਵੇਂ, ਅਤੇ ਵੈਸ਼ਯ ਨੂੰ ਬਾਰਵੇਂ ਵਰ੍ਹੇ ਵਿਚ ਜਨੇਊ ਧਾਰਣ ਕਰਨਾ ਚਾਹੀਏ।

ਨਾਰਦ ਦੇ ਮਤ ਅਨੁਸਾਰ ਬ੍ਰਾਹਮਣ ਦਾ ਬਸੰਤ ਰੁਤ ਵਿਚ, ਖਤ੍ਰੀ ਦਾ ਗ੍ਰੀਖਮ ਰੁਤ ਵਿਚ ਭਾਵ ਗਰਮੀ ਦੀ ਜੇਠ ਹਾੜ੍ਹ ਦੀ ਰੁਤ ਵਿਚ ਅਤੇ ਵੈਸ਼ਯ ਦਾ ਸਰਦ ਰੁਤ ਵਿਚ ਜਨੇਊ ਪਵਾਇਆ ਜਾਂਦਾ ਹੈ।

ਨੋਟ: ਜਨੇਊ ਹਿੰਦੂ ਮਤ ਦੀ ਰੀਤੀ ਹੈ। ਗੁਰਮਤਿ ਵਿਚ ਜਨੇਊ ਧਾਰਣ ਕਰਨਾ ਅਤਿਅੰਤ ਵਰਜਿਤ ਹੈ। ਜਨੇਊ ਪ੍ਰਤਿ ਗੁਰਮਤਿ ਦੇ ਵਿਚਾਰ ਨਿਮਨ ਉਦਹਾਰਣਾਂ ਦੇ ਅਨੁਕੂਲ ਹਨ:

(ੳ) ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਦਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਪਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥
ਮ:੧॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥
ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ॥ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰ॥
ਮ:॥੧॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥੩॥
ਮ:੧॥ ਤਗੁ ਨ ਇੰਦ੍ਰੀ ਤਗੁ ਨ ਨਾਰੀ॥ ਭਲਕੇ ਥੁਕ ਪਵੈ ਨਿਤ ਦਾੜੀ॥
ਤਗੁ ਨ ਪੈਰੀ ਤਗੁ ਨ ਹਥੀ॥ ਤਗੁ ਨ ਜਿਹਵਾ ਤਗੁ ਨ ਅਖੀ॥
ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥ ਲੈ ਭਾੜਿ ਕਰੇ ਵੀਆਹੁ॥
ਕਢਿ ਕਾਗਲੁ ਦਸੇ ਰਾਹੁ॥ ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥
ਮਨਿ ਅੰਧਾ ਨਾਉ ਸੁਜਾਣੁ॥੪॥

*(ਆਸਾ ਵਾਰ ਮ:੧, ੪੭੧)*

(ਅ) ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ॥੬॥

*(ਰਾਮਕਲੀ ਮ:੧, ੯੦੩-੩)*

(ੲ) ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥
ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥

*(ਰਾਮਕਲੀ ਵਾਰ ਮ:੧, ੯੫੧-੧੮)*

(ਸ) ਕਾਇਆ ਬ੍ਰਹਮਾ ਮਨੁ ਹੈ ਧੋਤੀ॥ ਗਿਆਨੁ ਜਨੇਊ ਧਿਆਨੁ ਕੁਸਪਾਤੀ॥
ਹਰਿ ਨਾਮਾ ਜਸੁ ਜਾਚਉ ਨਾਉ॥ ਗੁਰ ਪਰਸਾਦੀ ਬ੍ਰਹਮਿ ਸਮਾਉ॥੧॥
ਪਾਂਡੇ ਐਸਾ ਬ੍ਰਹਮ ਬੀਚਾਰੁ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥੧॥ਰਹਾਉ॥
ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ॥ ਧੋਤੀ ਟਿਕਾ ਨਾਮੁ ਸਮਾਲਿ॥

ਐਥੈ ਓਥੈ ਨਿਬਹੀ ਨਾਲਿ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ॥੨॥

*(ਆਸਾ ਮ:੧, ੩੫੫-੨)*

(ਹ) ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥
ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ॥੧॥
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ॥੧॥ਰਹਾਉ॥

*(ਆਸਾ ਕਬੀਰ, ੪੮੨-੧੧)*

## ਜਨ ਮਹਿਮਾ (੧੧੪੧)

ਇਸ ਪ੍ਰਕਰਣ ਦੁਆਰਾ ਵਾਹਿਗੁਰੂ ਦੇ ਸੇਵਕਾਂ ਦੀ ਟੇਕ, ਉਨ੍ਹਾਂ ਦੀ ਸੰਗਤ ਕਰਨ ਦਾ ਫਲ, ਹਰੀਜਨਾਂ ਦੇ ਦਰਸ਼ਨ , ਹਰੀਜਨਾਂ ਦੀ ਪੈਜ, ਆਪਣੇ ਸੇਵਕਾਂ ਦੀ ਰੱਖਿਆ ਹਰਿਜਨਾਂ ਦੀ ਚਰਨ ਧੂੜੀ, ਆਦਿ ਉਦਹਾਰਣ ਵਰਣਨ ਕੀਤੇ ਗਏ ਹਨ।

(ੳ) ਜਨ ਊਪਰਿ ਪ੍ਰਭ ਭਏ ਦਇਆਲ॥ ਜਨ ਕੀ ਟੇਕ ਏਕ ਗੋਪਾਲ॥
ਏਕਾ ਲਿਵ ਏਕੋ ਮਨਿ ਭਾਉ॥ ਸਰਬ ਨਿਧਾਨ ਜਨ ਕੈ ਹਰਿ ਨਾਉ॥੩॥

*(ਗਉੜੀ ਗੁਆਰੇਰੀ ਮ:੫, ੧੮੩-੧੯)*

(ਅ) ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥
ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥੮॥

*(ਗਉੜੀ ਸੁਖਮਨੀ ਮ:੫, ੨੯੪-੧੯)*

(ੲ) ਬੂਡਾ ਦੁਰਜੋਧਨੁ ਪਤਿ ਖੋਈ॥ ਰਾਮੁ ਨ ਜਾਨਿਆ ਕਰਤਾ ਸੋਈ॥
ਜਨ ਕਉ ਦੂਖਿ ਪਚੈ ਦੁਖੁ ਹੋਈ॥੯॥

*(ਗਉੜੀ ਮ:੧, ੨੨੫-੧)*

(ਸ) ਜਨ ਕਉ ਨਾਮੁ ਵਡਾਈ ਸੋਭ॥ ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ ਹੋਗ॥੧॥

*(ਧਨਾਸਰੀ ਮ:੫, ੬੮੦-੮)*

(ਹ) ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ॥
ਜਨ ਕੀ ਉਪਮਾ ਤੁਝਹਿ ਵਡਈਆ॥੧॥ਰਹਾਉ॥

*(ਗਉੜੀ ਮ:੪,੧੬੬-੧)*

(ਕ) ਸੇਵਕ ਕੀ ਮਨਸਾ ਪੂਰੀ ਭਈ॥ ਸਤਿਗੁਰ ਤੇ ਨਿਰਮਲ ਮਤਿ ਲਈ॥
ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕੁ ਕੀਨੋ ਸਦਾ ਨਿਹਾਲੁ॥
ਬੰਧਨ ਕਾਟਿ ਮੁਕਤਿ ਜਨੁ ਭਇਆ॥ ਜਨਮ ਮਰਨ ਦੂਖੁ ਭ੍ਰਮੁ ਗਇਆ॥
ਇਛ ਪੁਨੀ ਸਰਧਾ ਸਭ ਪੂਰੀ॥ ਰਵਿ ਰਹਿਆ ਸਦ ਸੰਗਿ ਹਜੂਰੀ॥
ਜਿਸ ਕਾ ਸਾ ਤਿਨਿ ਲੀਆ ਮਿਲਾਇ॥ ਨਾਨਕ ਭਗਤੀ ਨਾਮਿ ਸਮਾਇ॥੩॥

*(ਗਉੜੀ ਸੁਖਮਨੀ ਮ:੫ ੨੮੯-੧੬)*

(ਖ) ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ॥

ਜਨ ਕਉ ਰਾਮ ਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ॥੨॥

(ਗੂਜਰੀ ਮ:੪, ੪੯੨-੧੯)

(ਗ) ਹਰਿ ਹਰਿ ਲੀਨੇ ਸੰਤ ਉਬਾਰਿ॥
ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ॥੧॥ਰਹਾਉ॥
ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ॥
ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ॥੧॥

(ਧਨਾਸਰੀ ਮ:੫, ੬੭੪-੧੪)

(ਘ) ਜਨ ਕਾ ਸੇਵਕੁ ਸੋ ਵਡਭਾਗੀ॥ ਜਨ ਕੈ ਸੰਗਿ ਏਕ ਲਿਵ ਲਾਗੀ॥
ਗੁਨ ਗੋਬਿੰਦ ਕੀਰਤਨੁ ਜਨੁ ਗਾਵੈ॥ ਗੁਰ ਪ੍ਰਸਾਦਿ ਨਾਨਕ ਫਲੁ ਪਾਵੈ॥੮॥

(ਗਉੜੀ ਸੁਖਮਨੀ ਮ:੫, ੨੮੫-੪)

(ਙ) ਜਨ ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ॥

(ਗੂਜਰੀ ਵਾਰ ਮ:੫, ੫੧੯-੬)

(ਚ) ਜੋ ਜਨ ਧਿਆਵਹਿ ਹਰਿ ਹਰਿ ਨਾਮਾ॥ ਤਿਨ ਦਾਸਨਿ ਦਾਸ ਕਰਹੁ ਹਮ ਰਾਮਾ॥
ਜਨ ਕੀ ਸੇਵਾ ਊਤਮ ਕਾਮਾ॥੨॥

(ਗਉੜੀ ਮ:੪, ੧੬੪-੬)

(ਛ) ਜਨ ਕੀ ਕੀਨੀ ਆਪਿ ਸਹਾਇ॥ ਸੁਖੁ ਪਾਇਆ ਲਗਿ ਦਾਸਹ ਪਾਇ॥
ਆਪੁ ਗਇਆ ਤਾ ਆਪਹਿ ਭਏ॥ ਕ੍ਰਿਪਾ ਨਿਧਾਨ ਕੀ ਸਰਨੀ ਪਏ॥੩॥

(ਗਉੜੀ ਮ:੫, ੨੦੨-੧)

(ਜ) ਜਨ ਕੀ ਕੀਨੀ ਪਾਰਬ੍ਰਹਮਿ ਸਾਰ॥ ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ॥੧॥ਰਹਾਉ॥
ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ॥
ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ॥੧॥
ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ॥
ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ॥੨॥

(ਧਨਾਸਰੀ ਮ:੫, ੬੮੩-੪)

(ਝ) ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥੨॥

(ਧਨਾਸਰੀ ਮ:੫, ੬੮੦-੨)

(ਞ) ਜਨ ਕੀ ਪੈਜ ਸਵਾਰੀ ਆਪ॥
ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ॥੧॥ਰਹਾਉ॥

(ਗੂਜਰੀ ਮ:੫, ੫੦੦-੧੬)

(ਟ) ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਜ ਰਖੀ ਕਰਤਾਰੇ॥੧॥

(ਗਉੜੀ ਮ:੫, ੨੦੧-੨)

(ਠ) ਜਨ ਕੀ ਪੈਜ ਰਖੈ ਰਾਮ ਨਾਮਾ ਪ੍ਰਹਿਲਾਦ ਉਧਾਰਿ ਤਰਾਏ॥

*(ਆਸਾ ਮ:੪, ਛੰਤ, ੪੪੩-੧੬)*

(ਡ) ਜਨ ਕੇ ਪੂਰਨ ਹੋਏ ਕਾਮ॥ ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ॥੧॥ਰਹਾਉ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ॥
ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ॥੧॥
ਚਰਨ ਕਮਲ ਹਰਿ ਜਨ ਕੀ ਥਾਤੀ ਕੋਟਿ ਸੂਖ ਬਿਸ੍ਰਾਮ॥
ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ ਨਾਨਕ ਸਦ ਕੁਰਬਾਨ॥੨॥

*(ਧਨਾਸਰੀ ਮ:੫, ੬੮੨-੮)*

(ਢ) ਸਰਬ ਨਿਧਾਨ ਰਾਖੇ ਜਨ ਮਾਹਿ॥ ਤਾ ਕੈ ਸੰਗਿ ਕਿਲਵਿਖ ਦੁਖ ਜਾਹਿ॥੨॥
ਜਨ ਕੀ ਮਹਿਮਾ ਕਥੀ ਨ ਜਾਇ॥ ਪਾਰਬ੍ਰਹਮੁ ਜਨੁ ਰਹਿਆ ਸਮਾਇ॥੩॥
ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ॥ ਦਾਸ ਕੀ ਧੂਰਿ ਨਾਨਕ ਕਉ ਦੀਜੈ॥੪॥

*(ਗਉੜੀ ਮ:੪, ੧੯੩-੬)*

(ਣ) ਮੇਰੇ ਮਨ ਜਪਿ ਨਰਹਰ ਨਾਮੁ ਨਰਹਰਾ॥
ਜਨ ਊਪਰਿ ਕਿਰਪਾ ਪ੍ਰਭਿ ਧਾਰੀ ਮਿਲਿ ਸਤਿਗੁਰ ਪਾਰਿ ਪਰਾ॥੧॥ਰਹਾਉ॥

*(ਬਿਲਾਵਲੁ ਮ:੪, ੭੯੯-੧੩)*

(ਤ) ਜਨ ਕੀ ਨਿੰਦਾ ਕਰੈ ਨ ਕੋਇ॥ ਜੋ ਕਰੈ ਸੋ ਦੁਖੀਆ ਹੋਇ॥
ਆਠ ਪਹਰ ਜਨੁ ਏਕੁ ਧਿਆਏ॥ ਜਮੂਆ ਤਾ ਕੈ ਨਿਕਟਿ ਨ ਜਾਏ॥੫॥
ਜਨ ਨਿਰਵੈਰ ਨਿੰਦਕ ਅਹੰਕਾਰੀ॥ ਜਨ ਭਲ ਮਾਨਹਿ ਨਿੰਦਕ ਵੇਕਾਰੀ॥
ਗੁਰ ਕੈ ਸਿਖਿ ਸਤਿਗੁਰੂ ਧਿਆਇਆ॥ ਜਨ ਉਬਰੇ ਨਿੰਦਕ ਨਰਕਿ ਪਾਇਆ॥੬॥

*(ਗੋਂਡ ਮ:੫, ੮੬੯-੧੪)*

(ਥ) ਸਗਲ ਭਇਆਨ ਕਾ ਭਉ ਨਸੈ॥ ਜਨ ਅਪਨੇ ਕੈ ਹਰਿ ਮਨਿ ਬਸੈ॥੩॥

*(ਭੈਰਉ ਮ:੫, ੧੧੪੬-੫)*

(ਦ) ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ॥ ਅਪਨੇ ਜਨ ਸੰਗਿ ਰਾਤੇ॥
ਜਨ ਸੰਗਿ ਰਾਤੇ ਦਿਨਸੁ ਰਾਤੇ ਇਕ ਨਿਮਖ ਮਨਹੁ ਨ ਵੀਸਰੈ॥

*(ਮਲਾਰ ਮ:੫, ਛੰਤ, ੧੨੭੮-੪)*

(ਧ) ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ॥
ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ॥
ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਾਰਿਓ ਨਾਮੁ ਹਰੇ॥੪॥

*(ਮਾਰੂ ਮ:੪, ੯੯੫-੯)*

(ਨ) ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਤੀ ਲਾਈ॥੬॥

*(ਬਸੰਤੁ ਹਿੰਡੋਲ ਮ:੪, ੧੧੯੧-੧੬)*

(ਪ) ਹਰਿ ਜਨੁ ਗੁਨ ਗਾਵਤ ਹਸਿਆ॥
ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ॥੧॥ਰਹਾਉ॥
ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ॥
ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ॥੧॥
ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ ਖੋਜਿ ਪਇਆ॥
ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ॥੨॥
ਜਨ ਕੇ ਤੁਮ੍ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ॥
ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ॥੩॥
ਜੇਤੇ ਜੀਅ ਜੰਤ ਪ੍ਰਭਿ ਕੀਏ ਸਭਿ ਕਾਲੈ ਮੁਖਿ ਗ੍ਰਸਿਆ॥
ਹਰਿ ਜਨ ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ॥੪॥

*(ਕਲਿਆਨ ਮ:੪, ੧੩੧੯-੯)*

(ਫ) ਅਪਣੇ ਜਨ ਪ੍ਰਭਿ ਆਪਿ ਰਖੇ॥ ਦੁਸਟ ਦੂਤ ਸਭ ਭ੍ਰਮਿ ਥਕੇ॥
ਬਿਨ ਗੁਰ ਸਾਚੇ ਨਹੀ ਜਾਇ॥ ਦੁਖੁ ਦੇਸ ਦਿਸੰਤਰਿ ਰਹੇ ਧਾਇ॥੨॥
ਕਿਰਤੁ ਓਨ੍ਾ ਕਾ ਮਿਟਸਿ ਨਾਹਿ॥ ਓਇ ਅਪਣਾ ਬੀਜਿਆ ਆਪਿ ਖਾਹਿ॥
ਜਨ ਕਾ ਰਖਵਾਲਾ ਆਪਿ ਸੋਇ॥ ਜਨ ਕਉ ਪਹੁਚਿ ਨ ਸਕਸਿ ਕੋਇ॥੩॥
ਪ੍ਰਭਿ ਦਾਸ ਰਖੇ ਕਰਿ ਜਤਨੁ ਆਪਿ॥ ਅਖੰਡ ਪੂਰਨ ਜਾ ਕੋ ਪ੍ਰਤਾਪੁ॥
ਗੁਣ ਗੋਬਿੰਦ ਨਿਤ ਰਸਨ ਗਾਇ॥ ਨਾਨਕੁ ਜੀਵੈ ਹਰਿ ਚਰਣ ਧਿਆਇ॥੪॥

*(ਬਸੰਤੁ ਮ:੫, ੧੧੮੩-੧੩)*

(ਬ) ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ॥
ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ॥੫॥

*(ਕਲਿਆਨੁ ਮ:੪, ੧੩੨੬-੩)*

(ਭ) ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ॥
ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ॥੨॥
ਜਨ ਜਪਿਓ ਨਾਮੁ ਨਿਰੰਜਨੁ ਨਰਹਰਿ ਉਪਦੇਸਿ ਗੁਰੂ ਹਰਿ ਪ੍ਰੀਧੇ॥
ਜਨਮ ਜਨਮ ਕੀ ਹਉਮੈ ਮਲੁ ਨਿਕਸੀ ਹਰਿ ਅੰਮ੍ਰਿਤਿ ਹਰਿ ਜਲਿ ਨੀਧੇ॥੩॥
ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ੍ ਪੈਜ ਰਖਹੁ ਅਪਨੀਧੇ॥
ਹਰਿ ਭਾਵੈ ਸੁਣਿ ਬਿਨਉ ਬੇਨਤੀ ਜਨ ਨਾਨਕ ਸਰਣਿ ਪਵੀਧੇ॥੪॥

*(ਬਸੰਤ ਹਿੰਡੋਲ ਮ:੪, ੧੧੭੯-੧)*

(ਮ) ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ॥
ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ॥੨॥

*(ਸਾਰਗ ਮ:੫, ੧੨੧੭-੧)*

(ਯ) ਸਾਧ ਕੀ ਸਚੁ ਟਹਲ ਕਮਾਨੀ॥ ਤਬ ਹੋਏ ਮਨ ਸੁਧ ਪਰਾਨੀ॥

ਜਨ ਕਾ ਸਫਲ ਦਰਸੁ ਡੀਠਾ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ॥੩॥

*(ਰਾਮਕਲੀ ਮ:੫, ੮੯੮-੧੧)*

(ਰ) ਐਸੀ ਦੀਖਿਆ ਜਨ ਸਿਉ ਮੰਗਾ॥ ਤੁਮ੍ਰੋ ਧਿਆਨੁ ਤੁਮ੍ਾਰੋ ਰੰਗਾ॥
ਤੁਮ੍ਰੀ ਸੇਵਾ ਤੁਮ੍ਾਰੇ ਅੰਗਾ॥੧॥ਰਹਾਉ॥
... ... ...
ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ॥
ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ॥੨॥

*(ਬਿਲਾਵਲੁ ਮ:੫, ੮੨੮-੮)*

(ਲ) ਜਨ ਕੀ ਟੇਕ ਹਰਿ ਨਾਮੁ ਹਰਿ ਬਿਨੁ ਨਾਵੈ ਠਵਰ ਨ ਠਾਉ॥

*(ਸਲੋਕ ਮ:੩, ੧੪੧੬-੧)*

(ਵ) ਜਨ ਕੀ ਟੇਕ ਹਰਿ ਨਾਮੁ ਟਿਕਈਆ॥
ਸਤਿਗੁਰ ਕੀ ਧਰ ਲਾਗਾ ਜਾਂਵਾ ਗੁਰ ਕਿਰਪਾ ਤੇ ਹਰਿ ਦਰੁ ਲਹੀਆ॥੧॥ਰਹਾਉ॥

*(ਬਿਲਾਵਲੁ ਮ:੪, ੮੩੪-੧੪)*

(ੜ) ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ॥
ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ॥੧॥
ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧਸੰਗਿ ਮਿਟਿਆ ਅਭਿਮਾਨ॥
ਐਸੇ ਸੰਤ ਭੇਟਹਿ ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ॥੨॥

*(ਭੈਰਉ ਮ:੫, ੧੧੫੧-੮)*

(ੳੳ) ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ॥ ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ॥੧॥
ਜਨ ਕਾ ਨਾਮੁ ਅਧਾਰੁ ਹੈ ਪ੍ਰਭ ਸਰਣੀ ਪਾਹਿ॥
ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ॥੧॥ਰਹਾਉ॥
ਆਪਿ ਰਖੈ ਆਪਿ ਦੇਵਸੀ ਆਪੇ ਪ੍ਰਤਿਪਾਰੈ॥
ਦੀਨ ਦਇਆਲ ਕ੍ਰਿਪਾ ਨਿਧੇ ਸਾਸਿ ਸਾਸਿ ਸਮ੍ਾਰੈ॥੨॥

*(ਬਿਲਾਵਲੁ ਮ:੫, ੮੧੭-੧੭)*

(ੳਅ) ਜਨ ਕੋ ਪ੍ਰਭੁ ਸੰਗੇ ਅਸਨੇਹੁ॥ ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥੧॥ਰਹਾਉ॥

*(ਕਾਨੜਾ ਮ:੫, ੧੩੦੭-੧੮)*

(ੳੲ) ਜਨ ਕੇ ਪੂਰਿ ਮਨੋਰਥ ਹਰਿ ਪ੍ਰਭ ਹਰਿ ਨਾਮੁ ਦੇਵਹੁ ਹਰਿ ਲੰਞੁ॥
ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ ਗੁਰਿ ਮੰਤ੍ਰੁ ਦੀਓ ਹਰਿ ਭੰਞੁ॥੪॥

*(ਬਸੰਤੁ ਹਿੰਡੋਲ ਮ:੪, ੧੧੭੯-੧੮)*

(ੳਸ) ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਉ ਹੀਅਰਾ ਤੇਨ॥
ਹਰਿ ਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ॥੨॥
ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ॥

ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ॥੩॥

*(ਕਾਨੜਾ ਮ:੪, ੧੨੯੪-੧੨)*

(ਓਹ) ਟੂਟੀ ਨਿੰਦਕ ਕੀ ਅਧ ਬੀਚ॥
ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ॥੧॥ਰਹਾਉ॥

*(ਸਾਰਗ ਮ:੫, ੧੨੨੪-੧੬)*

(ਓਕ) ਸਾਹਿਬੁ ਮੇਰਾ ਅਤਿ ਭਾਰਾ॥ ਖਿਨ ਮਹਿ ਥਾਪਿ ਉਥਾਪਨਹਾਰਾ॥
ਤਿਸੁ ਬਿਨੁ ਅਵਰੁ ਨ ਕੋਈ॥ ਜਨ ਕਾ ਰਾਖਾ ਸੋਈ॥੩॥

*(ਰਾਮਕਲੀ ਮ:੫, ੮੯੬-੧੦)*

(ਓਖ) ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ॥
ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ॥੩॥
ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ॥
ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ॥੪॥

*(ਕਲਿਆਨ ਮ:੪, ੧੩੨੦-੧੦)*

(ਓਗ) ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ॥
ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ॥੧॥ਰਹਾਉ॥

*(ਕਲਿਆਨ ਮ:੪, ੧੩੨੦-੧੩)*

## ਜਨਮ ਕਾ ਫਲ (੧੧੪੨)

ਮਾਣਸ ਜਨਮ ਦਾ ਲਾਹਾ। ਹੋਰ ਜਾਣਕਾਰੀ ਵਾਸਤੇ ਦੇਖੋ, "ਮਾਣਸ ਜਨਮ"।

(ੳ) ਸਬਦਿ ਮਰਹਿ ਸੇ ਮਰਣੁ ਸਵਾਰਹਿ॥ ਹਰਿ ਕੇ ਗੁਣ ਹਿਰਦੈ ਉਰ ਧਾਰਹਿ॥
ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ॥੩॥

*(ਮਾਰੂ ਮ:੩ ੧੦੬੭-੪)*

(ਅ) ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ॥
ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ॥੭॥

*(ਸੋਰਠਿ ਮ:੩, ੬੩੮ ੧੭)*

(ੲ) ਕਰਤਾ ਮੰਨਿ ਵਸਾਇਆ॥ ਜਨਮੈ ਕਾ ਫਲੁ ਪਾਇਆ॥
ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ॥੭॥
ਅਟਲ ਪਦਾਰਥੁ ਪਾਇਆ॥ ਭੈ ਭੰਜਨ ਕੀ ਸਰਣਾਇਆ॥
ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ॥੮॥

*(ਮਾਝ ਮ:੫ ੧੩੨-੧੫)*

(ਸ) ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ॥ ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ॥
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ॥੧੧॥

*(ਸਲੋਕ ਮ:੧, ੧੪੧੧-੭)*

## ਜਨਮ ਜਨਮ ਕਾ ਸੋਇਆ ਜਾਗੈ (੧੧੪੩)

ਜਨਮ ਜਨਮਾਂਤ੍ਰਾਂ ਦੀ ਮੋਹ ਮਾਇਆ, ਆਸਾ ਤ੍ਰਿਸ਼ਨਾ, ਵਿਸ਼ੇ ਵਿਕਾਰਾਂ ਵਿਚ ਸੁਤਾ ਹੋਇਆ ਜੀਵ ਕਦੋਂ ਸੁਰਤ ਵਿਚ ਆਂਵਦਾ ਹੈ?

(ੳ) ਜੁਗਹ ਜੁਗੰਤਰਿ ਇਹੁ ਤਤੁ ਸਾਰੁ॥ ਹਰਿ ਸਿਮਰਣੁ ਸਾਚਾ ਬੀਚਾਰੁ॥
ਜਿਸੁ ਲੜਿ ਲਾਇ ਲਏ ਸੋ ਲਾਗੈ॥ ਜਨਮ ਜਨਮ ਕਾ ਸੋਇਆ ਜਾਗੈ॥੩॥

*(ਭੈਰਉ ਮ:੫, ੧੧੪੩-੧੯)*

(ਅ) ਸਫਲੁ ਜਨਮੁ ਤਾਂ ਕਾ ਪਰਵਾਣੁ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ॥
ਭਾਇ ਭਗਤਿ ਪ੍ਰਭ ਕੀਰਤਨਿ ਲਾਗੈ॥ ਜਨਮ ਜਨਮ ਕਾ ਸੋਇਆ ਜਾਗੈ॥੩॥

*(ਗੋਂਡ ਮ:੫, ੮੬੯-੪)*

(ੲ) ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥
ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥੧॥

*(ਰਾਮਕਲੀ ਮ:੫, ੮੯੧-੪)*

(ਸ) ਮਨੁ ਤਨੁ ਅਰਪਿ ਧਰੀ ਹਰਿ ਆਗੈ॥ ਜਨਮ ਜਨਮ ਕਾ ਸੋਇਆ ਜਾਗੈ॥
ਜਿਨ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ॥੭॥

*(ਮਾਰੂ ਮ:੫, ਸੋਲਹੇ, ੧੦੮੦-੯)*

(ਹ) ਆਇ ਬਨਿਓ ਪੂਰਬਲਾ ਭਾਗੁ॥ ਜਨਮ ਜਨਮ ਕਾ ਸੋਇਆ ਜਾਗੁ॥
ਗਈ ਗਿਲਾਨਿ ਸਾਧ ਕੈ ਸੰਗਿ॥ ਮਨੁ ਤਨੁ ਰਾਤੋ ਹਰਿ ਕੈ ਰੰਗਿ॥੨॥

*(ਰਾਮਕਲੀ ਮ:੫, ੮੯੭-੧੨)*

(ਖ) ਗੁਰ ਮਿਲਿ ਤਿਆਗਿਓ ਦੂਜਾ ਭਾਉ॥ ਗੁਰਮੁਖਿ ਜਪਿਓ ਹਰਿ ਕਾ ਨਾਉ॥
ਬਿਸਰੀ ਚਿੰਤ ਨਾਮਿ ਰੰਗੁ ਲਾਗਾ॥ ਜਨਮ ਜਨਮ ਕਾ ਸੋਇਆ ਜਾਗਾ॥੧॥

*(ਭੈਰਉ ਮ:੫, ੧੧੪੭-੧੯)*

(ਕ) ਗੁਰ ਪਰਸਾਦਿ ਨਾਮਿ ਮਨੁ ਲਾਗਾ॥ ਜਨਮ ਜਨਮ ਕਾ ਸੋਇਆ ਜਾਗਾ॥
ਅੰਮ੍ਰਿਤ ਗੁਰ ਉਚਰੈ ਪ੍ਰਭ ਬਾਣੀ॥ ਪੂਰੇ ਗੁਰ ਕੀ ਸੁਮਤਿ ਪਰਾਣੀ॥੧॥

*(ਗਉੜੀ ਗੁਆਰੇਰੀ ਮ:੫, ੧੮੪-੧੫)*

## ਜਨਮ ਜਨਮ ਕਾ ਵਿਛੁੜਿਆ (੧੧੪੪)

(ੳ) ਤਾਪ ਗਏ ਪਾਈ ਪ੍ਰਭਿ ਸਾਂਤਿ॥ ਸੀਤਲ ਭਏ ਕੀਨੀ ਪ੍ਰਭ ਦਾਤਿ॥੧॥
ਪ੍ਰਭ ਕਿਰਪਾ ਤੇ ਭਏ ਸੁਹੇਲੇ॥ ਜਨਮ ਜਨਮ ਕੇ ਬਿਛੁਰੇ ਮੇਲੇ॥੧॥ਰਹਾਉ॥

*(ਗਉੜੀ ਮ:੫, ੧੯੧-੧੨)*

(ਅ) ਕੋਟਿ ਅਪ੍ਰਾਧੀ ਸੰਤਸੰਗਿ ਉਧਰੈ॥ ਜਮੁ ਤਾ ਕੈ ਨੇੜਿ ਨ ਆਵੈ॥
ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ਹ ਹਰਿ ਸਿਉ ਆਨਿ ਮਿਲਾਵੈ॥੨॥

*(ਸੂਹੀ ਮ:੫, ੭੪੮-੪)*

(ੲ) ਜਨਮ ਜਨਮ ਕਾ ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥੩॥

*(ਮਾਝ ਮ:੫, ੧੦੨-੬)*

(ਸ) ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥
ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਨ ਸੈਣ॥
ਜੋ ਜੀਅ ਹਰਿ ਤੇ ਵਿਛੜੇ ਸੇ ਸੁਖਿ ਨ ਵਸਨਿ ਭੈਣ॥
ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ॥
ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ॥
ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ॥
ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ॥੧॥

*(ਮਾਝ ਮ:੫, ਦਿਨ ਰੈਣਿ, ੧੩੬-੧੫)*

(ਹ) ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ॥
ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ॥੧॥

*(ਆਸਾ ਮ:੫, ੩੮੨-੧੪)*

(ਕ) ਮਨਮੁਖਿ ਵਿਛੁੜੀ ਦੂਰਿ ਮਹਲੁ ਨ ਪਾਏ ਬਲਿ ਗਈ ਬਲਿ ਰਾਮ ਜੀਉ॥
ਅੰਤਰਿ ਮਮਤਾ ਕੂਰਿ ਕੂੜੁ ਵਿਹਾਝੇ ਕੂੜਿ ਲਈ ਬਲਿ ਰਾਮ ਜੀਉ॥
ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗੁ ਨ ਪਾਇਆ॥
ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ॥
ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ ਮਿਲਾਏ॥
ਜਨਮ ਜਨਮ ਕੇ ਵਿਛੁੜੇ ਜਨ ਮੇਲੇ ਨਾਨਕ ਸਹਜਿ ਸੁਭਾਏ॥੩॥

*(ਸੂਹੀ ਮ:੪, ੭੭੩-੯)*

(ਖ) ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ॥
ਸਾਧਸੰਗਤਿ ਹਰਿ ਮਿਲੈ ਜਿਸਹਿ ਪੂਰਨ ਕਰਮ॥੩॥
ਜਨਮ ਜਨਮ ਬਿਖਾਦ ਬਿਨਸੇ ਰਾਖਿ ਲੀਨੇ ਆਪਿ॥
ਮਾਤ ਪਿਤਾ ਮੀਤ ਭਾਈ ਜਨ ਨਾਨਕ ਹਰਿ ਹਰਿ ਜਾਪਿ॥੪॥

*(ਪ੍ਰਭਾਤੀ ਮ:੫, ੧੩੪੧-੯)*

## ਜਨਮ ਜਨਮ ਕੀ ਮੈਲ (੧੧੪੫)

ਵਾਹਿਗੁਰੂ ਨਿਰਮਲ ਹੈ, ਇਸ ਵਾਸਤੇ ਨਿਰਮਲ ਆਤਮਾ ਦਾ ਨਿਵਾਸ ਵਾਹਿਗੁਰੂ ਵਿਚ ਹੋ ਸਕਦਾ ਹੈ। ਮੈਲੀ ਆਤਮਾ ਵਾਹਿਗੁਰੂ ਦੇ ਸਰੂਪ ਵਿਚ ਪਰਵੇਸ਼ ਕਰਨੋ ਅਸਮਰਥ ਰਹਿੰਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮੈਲਾ ਅਤੇ ਨਿਰਮਲਾ"।

(ੳ) ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ॥
ਜਿਨਿ ਜਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ॥
ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ॥
ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ॥

ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨਾ ਸੰਤਾਪੈ॥

(ਮਾਰੂ ਮ:੫, ੧੦੯੭-੩)

(ਅ) ਗੁਰੁ ਗੋਵਿੰਦੁ ਮੇਰੇ ਮਨ ਧਿਆਇ॥
ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ॥੧॥ਰਹਾਉ॥

(ਭੈਰਉ ਮ:੫, ੧੧੪੯-੧)

(ੲ) ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ॥
ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ॥

(ਕਾਨੜਾ ਵਾਰ ਮ:੪ ੧੩੧੮-੧੩)

(ਸ) ਮਾਗਉ ਜਨ ਧੂਰਿ ਪਰਮ ਗਤਿ ਪਾਵਉ॥ ਜਨਮ ਜਨਮ ਕੀ ਮੈਲੁ ਮਿਟਾਵਉ॥
ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ॥੨॥

(ਮਾਰੂ ਮ:੫, ਸੋਲਹੇ, ੧੦੮੦-੩)

(ਹ) ਦਰਸਨ ਕਉ ਜਾਈਐ ਕੁਰਬਾਨੁ॥ ਚਰਨ ਕਮਲ ਹਿਰਦੈ ਧਰਿ ਧਿਆਨੁ॥
ਧੂਰਿ ਸੰਤਨ ਕੀ ਮਸਤਕਿ ਲਾਇ॥ ਜਨਮ ਜਨਮ ਕੀ ਦੁਰਮਤਿ ਮਲੁ ਜਾਇ॥੧॥

(ਰਾਮਕਲੀ ਮ:੫, ੮੯੭-੧੩)

(ਕ) ਸਤਿਗੁਰੁ ਸੇਵਿ ਸਰਬ ਫਲ ਪਾਇ॥ ਜਨਮ ਜਨਮ ਕੀ ਮੈਲੁ ਮਿਟਾਇ॥੧॥

ਭੈਰਉ ਮ:੫, ੧੧੩੮-੬)

(ਖ) ਬਿਖੈ ਦਲੁ ਸੰਤਨਿ ਤੁਮ੍ਰੈ ਗਾਹਿਓ॥
ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਾਰੀ ਆਹਿਓ॥੧॥ਰਹਾਉ॥
ਜਨਮ ਜਨਮ ਕੇ ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ॥
ਭਇਓ ਪ੍ਰਗਾਸੁ ਅਨਦ ਉਜੀਆਰਾ ਸਹਜਿ ਸਮਾਧਿ ਸਮਾਹਿਓ॥੧॥

(ਕਾਨੜਾ ਮ:੫, ੧੩੦੩-੨)

(ਗ) ਮੰਗਲ ਸੂਖ ਕਲਿਆਣ ਤਿਥਾਈਂ॥ ਜਹ ਸੇਵਕ ਗੋਪਾਲ ਗੁਸਾਈ॥
ਪ੍ਰਭ ਸੁਪ੍ਰਸੰਨ ਭਏ ਗੋਪਾਲ॥ ਜਨਮ ਜਨਮ ਕੇ ਮਿਟੇ ਬਿਤਾਲ॥੫॥

(ਪ੍ਰਭਾਤੀ ਮ:੫, ੧੩੪੮-੧੯)

(ਘੁ) ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ॥ ਜਨਮ ਜਨਮ ਕਾ ਰੋਗੁ ਗਵਾਇਆ॥
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ॥੩॥

(ਮਾਝ ਮ:੫, ੧੦੨-੧੯)

(ਙ) ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ॥੨॥
ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਉਰਿ ਧਾਰੀ॥
ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਰਿ ਹਉਮੈ ਮਾਰੀ॥੩॥

(ਧਨਾਸਰੀ ਮ:੪, ੬੬੬-੧੭)

(ਚ) ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥
ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ॥
ਨਾਨਕ ਮੈਲੁ ਲਗਈ ਨਾ ਫਿਰਿ ਜੋਨੀ ਪਾਹੁ॥੧॥

*(ਸੋਰਠਿ ਵਾਰ ਮ:੩, ੬੫੧-੧)*

## ਜਨਮ ਜਨਮ ਕੇ ਕਿਲਵਿਖ (੧੧੪੬)

ਜਨਮਾਂ ਜਨਮਾਤ੍ਰਾਂ ਦੇ ਪਾਪ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਲਵਿਖ"।

(ੳ) ਹਰਿ ਕੇ ਨਾਮ ਕਬੀਰ ਉਜਾਗਰ॥ ਜਨਮ ਜਨਮ ਕੇ ਕਾਟੇ ਕਾਗਰ॥੧॥

*(ਆਸਾ ਰਵਿਦਾਸ, ੪੮੭-੩)*

(ਅ) ਅਨਦਿਨੁ ਜਪਉ ਗੁਰੂ ਗੁਰ ਨਾਮ॥ ਤਾ ਤੇ ਸਿਧਿ ਭਏ ਸਗਲੇ ਕਾਮ॥੨॥
ਦਰਸਨ ਦੇਖਿ ਸੀਤਲ ਮਨ ਭਏ॥ ਜਨਮ ਜਨਮ ਕੇ ਕਿਲਬਿਖ ਗਏ॥੩॥

*(ਗਉੜੀ ਮ:੫, ੨੦੨-੧੦)*

(ੲ) ਕਰਿ ਕੀਰਤਨੁ ਮਨ ਸੀਤਲ ਭਏ॥ ਜਨਮ ਜਨਮ ਕੇ ਕਿਲਵਿਖ ਗਏ॥
ਸਰਬ ਨਿਧਾਨ ਪੇਖੇ ਮਨ ਮਾਹਿ॥ ਅਬ ਢੂਢਨ ਕਾਹੇ ਕਉ ਜਾਹਿ॥੨॥

*(ਗਉੜੀ ਗੁਆਰੇਰੀ ਮ:੫, ੧੭੮-੬)*

(ਸ) ਜਨਮ ਜਨਮ ਕੇ ਕਿਲਬਿਖ ਜਾਵਹਿ॥ ਮਨਿ ਚਿੰਦੇ ਸੇਈ ਫਲ ਪਾਵਹਿ॥
ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ॥੨॥

*(ਮਾਝ ਮ:੫, ੧੦੪-੧੬)*

(ਹ) ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥੧॥

*(ਜੈਤਸਰੀ ਮ:੪, ੬੯੬-੩)*

(ਕ) ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥
ਹਰਿ ਕੀ ਭਗਤਿ ਕਰਹੁ ਮਨ ਮੀਤ॥ ਨਿਰਮਲ ਹੋਇ ਤੁਮ੍ਾਰੋ ਚੀਤ॥
ਚਰਨ ਕਮਲ ਰਾਖਹੁ ਮਨ ਮਾਹਿ॥ ਜਨਮ ਜਨਮ ਕੇ ਕਿਲਬਿਖ ਜਾਹਿ॥

*(ਗਉੜੀ ਸੁਖਮਨੀ ਮ:੫, ੨੮੮-੧੮)*

(ਖ) ਹਰਿ ਕੇ ਚਰਣ ਰਿਦੇ ਮਹਿ ਬਸੇ॥ ਜਨਮ ਜਨਮ ਕੇ ਕਿਲਵਿਖ ਨਸੇ॥੧॥

*(ਗਉੜੀ ਮ:੫, ੧੯੭-੩)*

(ਗ) ਹਰਿ ਕੇ ਦਾਸ ਸੁਹੇਲੇ ਭਾਈ॥
ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ਰਹਾਉ॥

*(ਸੋਰਠਿ ਮ:੩, ੬੦੧-੧੯)*

(ਘ) ਕਰਿ ਕਿਰਪਾ ਅਪਨੇ ਜਨ ਰਾਖੇ॥ ਜਨਮ ਜਨਮ ਕੇ ਕਿਲਬਿਖ ਲਾਥੇ॥੩॥
ਕਹਨੁ ਨ ਜਾਇ ਪ੍ਰਭ ਕੀ ਵਡਿਆਈ॥ ਨਾਨਕ ਦਾਸ ਸਦਾ ਸਰਨਾਈ॥੪॥

*(ਗਉੜੀ ਚੇਤੀ ਮ:੫, ੨੦੨-੧੫)*

(ਙ) ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿ ਜਨ ਧੂਰਿ॥
ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ॥੪॥

*(ਆਸਾ ਮ:੫, ੪੦੬-੨)*

(ਚ) ਗੁਰ ਪਰਸਾਦੀ ਸਾਗਰੁ ਤਰਿਆ॥ ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ॥੨॥

*(ਗਉੜੀ ਮ:੫, ੧੯੭-੧੨)*

(ਛ) ਆਵਣ ਜਾਣਾ ਭ੍ਰਮੁ ਭਉ ਭਾਗਾ ਹਰਿ ਹਰਿ ਹਰਿ ਗੁਣ ਗਾਇਆ॥
ਜਨਮ ਜਨਮ ਕੇ ਕਿਲਵਿਖ ਦੁਖ ਉਤਰੇ ਹਰਿ ਹਰਿ ਨਾਮਿ ਸਮਾਇਆ॥

*(ਆਸਾ ਛੰਤ ਮ:੪, ੪੪੫-੧)*

(ਜ) ਜਨਮ ਜਨਮ ਕੇ ਕਿਲਬਿਖ ਨਾਸਹਿ ਕੋਟਿ ਮਜਨ ਇਸਨਾਨਾ॥
ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ॥੧॥

*(ਦੇਵਗੰਧਾਰੀ ਮ:੫, ੫੩੧-੧੬)*

(ਝ) ਰਾਮ ਰਾਮ ਰਾਮ ਸਦਾ ਸਹਾਇ॥ ਰਾਮ ਰਾਮ ਰਾਮ ਲਿਵ ਲਾਇ॥
ਰਾਮ ਰਾਮ ਜਪਿ ਨਿਰਮਲ ਭਏ॥ ਜਨਮ ਜਨਮ ਕੇ ਕਿਲਬਿਖ ਗਏ॥੩॥

*(ਗੋਂਡ ਮ:੫, ੮੬੫-੪)*

(ਞ) ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗ ਹੋਇ ਖਲਾਸ॥੧॥

*(ਸਾਰਗ ਮ:੫, ੧੨੦੮-੧)*

(ਟ) ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ॥
ਜਨਮ ਜਨਮ ਕੇ ਕਿਲਵਿਖ ਭਉ ਭੰਜਨ ਗੁਰਮੁਖਿ ਏਕੋ ਡੀਠਾ॥੧॥ਰਹਾਉ॥
ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ॥
ਹਰਿ ਬਿਨੁ ਅਵਰੁ ਨ ਸੂਝੈ ਦੂਜਾ ਸਤਿਗੁਰਿ ਏਕੁ ਬੁਝਾਇਆ॥੧॥

*(ਸਾਰਗ ਮ:੩, ੧੨੩੩-੧੯)*

(ਠ) ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥
ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ॥

*(ਸੂਹੀ ਮ:੫, ਛੰਤ, ੭੮੦-੬)*

(ਡ) ਅਪਣੀ ਦਇਆ ਕਰੇ ਸੋ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
ਸਾਚ ਸਬਦੁ ਹਿਰਦੇ ਮਨ ਮਾਹਿ॥ ਜਨਮ ਜਨਮ ਕੇ ਕਿਲਵਿਖ ਜਾਹਿ॥੧॥

*(ਭੈਰਉ ਮ:੫, ੧੧੪੩-੧੫)*

(ਢ) ਸੰਤ ਪ੍ਰਸਾਦਿ ਵਸੈ ਮਨ ਮਾਹੀ॥ ਜਨਮ ਜਨਮ ਕੇ ਕਿਲਵਿਖ ਜਾਹੀ॥੩॥

*(ਸੂਹੀ ਮ:੫, ੭੪੧-੧੮)*

(ਣ) ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ॥
ਜਨਮ ਜਨਮ ਕੇ ਕਿਲਵਿਖ ਦੁਖ ਕਾਟਹਿ ਦੁਬਿਧਾ ਰਤੀ ਨਾ ਰਾਈ॥੩॥

*(ਭੈਰਉ ਮ:੫, ੧੧੫੫-੮)*

(ਤ) ਗੋਬਿੰਦ ਜੀਉ ਸਤਸੰਗਤਿ ਮੇਲਿ ਕਰਿ ਕ੍ਰਿਪਛੇ॥
ਜਨਮ ਜਨਮ ਕੇ ਕਿਲਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ॥੧॥ਰਹਾਉ॥

*(ਬਸੰਤੁ ਹਿੰਡੋਲ ਮ:੪, ੧੧੭੮-੧੧)*

(ਥ) ਕਰਿ ਬੇਨਤੀ ਜਨ ਧੂਰਿ ਬਾਛਾਹਾ॥ ਜਨਮ ਜਨਮ ਕੇ ਕਿਲਵਿਖ ਲਾਹਾਂ॥੨॥

*(ਸੂਹੀ ਮ:੫, ੭੪੨-੧੦)*

(ਦ) ਰਾਮ ਜਪਤ ਜਨ ਪਾਰਿ ਪਰੇ॥ ਜਨਮ ਜਨਮ ਕੇ ਪਾਪ ਹਰੇ॥੧॥ਰਹਾਉ॥

*(ਗੋਂਡ ਮ:੫, ੮੬੫-੧੫)*

(ਧ) ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥
ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ॥੧॥

*(ਰਾਮਕਲੀ ਮ:੯, ੯੦੧-੧੮)*

(ਨ) ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ॥੧॥

*(ਗਉੜੀ ਚੇਤੀ ਮ:੧, ੧੫੬-੩)*

(ਪ) ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ॥
ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ॥੧॥
ਹਰਿ ਗੁਣ ਕਹਿ ਨ ਸਕਉ ਬਨਵਾਰੀ॥
ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ॥ਰਹਾਉ॥
ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ॥੨॥

*(ਧਨਾਸਰੀ ਮ:੪, ੬੬੬-੧੫)*

## ਜਨਮ ਜਨਮ ਕੇ ਟੂਟੇ (੧੧੪੭)

ਜੀਵ ਆਪਣੇ ਕਰਮਾਂ ਅਧੀਨ ਵਾਹਿਗੁਰੂ ਨਾਲੋਂ ਟੁਟਦਾ ਹੈ ਅਤੇ ਸਤਿਗੁਰੂ ਦੀ ਰਹਿਮਤ ਦਾ ਸਦਕਾ ਸੰਗਤ ਵਿਚ ਜੁੜ ਕੇ ਨਾਮ ਜਪ ਕੇ ਟੁਟੀ ਗੰਢਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਟੂਟੀ ਗਾਂਢਨਹਾਰ"।

(ੳ) ਹਰਿ ਕੇ ਦਾਸ ਹਰਿ ਸੇਤੀ ਰਾਤੇ॥ ਰਾਮ ਰਸਾਇਣਿ ਅਨਦਿਨੁ ਮਾਤੇ॥
ਬਾਹ ਪਕਰਿ ਪ੍ਰਭਿ ਆਪੇ ਕਾਢੇ॥ ਜਨਮ ਜਨਮ ਕੇ ਟੂਟੇ ਗਾਢੇ॥੩॥

*(ਸੂਹੀ ਮ:੫, ੭੪੪-੭)*

(ਅ) ਅੰਧ ਕੂਪ ਤੇ ਸੇਈ ਕਾਢੇ॥ ਜਨਮ ਜਨਮ ਕੇ ਟੂਟੇ ਗਾਂਢੇ॥
ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ॥੧੪॥

*(ਮਾਰੂ ਮ:੫, ਸੋਲਹੇ, ੧੦੮੬-੧੪)*

(ੲ) ਮਹਾ ਤਰੰਗ ਤੇ ਕਾਂਢੈ ਲਾਗਾ॥ ਜਨਮ ਜਨਮ ਕਾ ਟੂਟਾ ਗਾਂਢਾ॥
ਜਪੁ ਤਪੁ ਸੰਜਮੁ ਨਾਮੁ ਸਮ੍ਾਲਿਆ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ॥੪॥

*(ਪ੍ਰਭਾਤੀ ਮ:੫, ੧੩੪੮-੧੮)*

(ਸ) ਭਵਜਲਿ ਡੂਬਤ ਸਤਿਗੁਰੁ ਕਾਢੈ॥ ਜਨਮ ਜਨਮ ਕਾ ਟੂਟਾ ਗਾਢੈ॥੨॥

*(ਸੂਹੀ ਮ:੫, ੭੪੧-੧੪)*

(ਹ) ਬੂਡਤ ਜਾਤ ਪੂਰੈ ਗੁਰਿ ਕਾਢੇ॥ ਜਨਮ ਜਨਮ ਕੇ ਟੂਟੇ ਗਾਢੇ॥੩॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ॥ ਜਿਸੁ ਭੇਟਤ ਗਤਿ ਭਈ ਹਮਾਰੀ॥੪॥

*(ਗਉੜੀ ਮ:੫, ੧੯੧-੩)*

(ਕ) ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ॥ ਜਨਮ ਜਨਮ ਕਾ ਟੂਟਾ ਗਾਢੈ॥
ਗੁਰਿ ਪੂਰੈ ਤਤੁ ਇਹੈ ਬੁਝਾਇਆ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ॥੪॥

*(ਗਉੜੀ ਸੁਖਮਨੀ ਮ:੫, ੨੯੦-੨)*

(ਖ) ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ॥
ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ ਪਰਮ ਪਦੁ ਪਾਵਹੇ॥
ਸਾਚੇ ਨਾਲਿ ਤੇਰਾ ਗੰਢੁ ਲਾਗੈ ਗੁਰਮੁਖਿ ਸਦਾ ਸਮਾਲੇ॥
ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ ਤਹ ਹਰਿ ਤੇਰੈ ਸਦਾ ਨਾਲੇ॥੩॥

*(ਆਸਾ ਮ:੩, ਛੰਤ, ੪੪੦-੧੬)*

(ਗ) ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ॥
ਨਾਨਕ ਮਨਹੁ ਨ ਬੀਸਰੈ ਗੁਣ ਨਿਧਿ ਗੋਬਿਦ ਰਾਇ॥੧॥

*(ਗਉੜੀ ਬਾਵਨ ਅਖਰੀ ਮ:੫, ੨੫੫-੧੪)*

## ਜਨਮ ਜਨਮ ਕੈ ਦੂਖ ਮਿਟਾਵੈ (੧੧੪੮)

(ੳ) ਰਸਨਾ ਨਾਮੁ ਕਰਨ ਸੁਣਿ ਜੀਵੇ॥ ਪ੍ਰਭੁ ਸਿਮਰਿ ਸਿਮਰਿ ਅਮਰ ਥਿਰੁ ਥੀਵੇ॥੨॥
ਜਨਮ ਜਨਮ ਕੇ ਦੂਖ ਨਿਵਾਰੇ॥ ਅਨਹਦ ਸਬਦ ਵਜੇ ਦਰਬਾਰੇ॥੩॥

*(ਭੈਰਉ ਮ:੪, ੧੧੩੭-੮)*

(ਅ) ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ॥
ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ॥੨॥

*(ਕਲਿਆਨ ਮ:੪, ੧੩੨੦-੯)*

(ੲ) ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ॥
ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ॥੧॥
ਮੇਰਾ ਬੈਦੁ ਗੁਰੂ ਗੋਵਿੰਦਾ॥
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥੧॥ਰਹਾਉ॥

*(ਸੋਰਠਿ ਮ:੫, ੬੧੮-੨)*

## ਜਨਮ ਜੀਤ ਲੈ (੧੧੪੯)

ਹੋਰ ਜਾਣਕਾਰੀ ਵਾਸਤੇ ਦੇਖੋ, "ਮਾਣਸ ਜਨਮ"।

(ੳ) ਹਰਖ ਸੋਗ ਤੇ ਰਹਹਿ ਨਿਰਾਸਾ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ॥

ਆਪੁ ਪਛਾਣਿ ਰਹੈ ਲਿਵ ਲਾਗਾ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ॥੬॥

*(ਬਸੰਤੁ ਮ:੧, ੧੧੮੮-੯)*

(ਅ) ਜਨਮੁ ਜੀਤਿ ਮਰਣਿ ਮਨੁ ਮਾਨਿਆ॥ ਆਪਿ ਮੂਆ ਮਨੁ ਮਨ ਤੇ ਜਾਨਿਆ॥
ਨਜਰਿ ਭਈ ਘਰੁ ਘਰ ਤੇ ਜਾਨਿਆ॥੨॥

*(ਗਉੜੀ ਮ:੧, ੧੫੩-੧੧)*

(ੲ) ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ॥ ਜਨਮੁ ਜੀਤਿ ਲਾਹਾ ਨਾਮੁ ਪਾਇ॥੧॥ਰਹਾਉ॥

*(ਗਉੜੀ ਬੈਰਾਗਣ ਮ:੩, ੧੬੨-੨)*

(ਸ) ਸੂਖ ਸਹਜ ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ॥
ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ॥੩॥

*(ਸੋਰਠਿ ਮ:੫, ੬੩੦-੧੨)*

(ਹ) ਹਰਿ ਕਾ ਜਾਪੁ ਜਪਹੁ ਜਪੁ ਜਪਨੇ॥ ਜੀਤਿ ਆਵਹੁ ਵਸਹੁ ਘਰਿ ਅਪਨੇ॥
ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ॥੧੦॥

*(ਮਾਰੂ ਮ:੫, ਸੋਹਲੇ, ੧੦੭੨-੩)*

(ਕ) ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯਾਨਿ ਰਤੇ॥

*(ਸਵਈਏ ਮ:੪ ਕੇ, ੧੪੦੧-੧੯)*

(ਖ) ਕਰਿ ਕਿਰਪਾ ਜਉ ਸਤਿਗੁਰੁ ਮਿਲਿਓ॥ ਮਨ ਮੰਦਰ ਮਹਿ ਦੀਪਕੁ ਜਲਿਓ॥
ਜੀਤ ਹਾਰ ਕੀ ਸੋਝੀ ਕਰੀ॥ ਤਉ ਇਸੁ ਘਰ ਕੀ ਕੀਮਤਿ ਪਰੀ॥੭॥

*(ਗਉੜੀ ਗੁਆਰੇਰੀ ਮ:੫, ੨੩੫-੧੮)*

(ਗ) ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥
ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ॥੧॥ਰਹਾਉ॥

*(ਗਉੜੀ ਚੇਤੀ ਮ:੫, ੨੧੦-੯)*

(ਘ) ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ॥੩॥
ਜੀਤ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ॥
ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ॥੪॥

*(ਗਉੜੀ ਮ:੫, ੨੦੬-੨)*

(ਙ) ਜੀਤੋ ਬੂਡੈ ਹਾਰੋ ਤਿਰੈ॥ ਗੁਰ ਪਰਸਾਦੀ ਪਾਰਿ ਉਤਰੈ॥
ਦਾਸੁ ਕਬੀਰੁ ਕਹੈ ਸਮਝਾਇ॥ ਕੇਵਲ ਰਾਮ ਰਹਹੁ ਲਿਵ ਲਾਇ॥੩॥

*(ਭੈਰਉ ਕਬੀਰ, ੧੧੬੧-੩)*

(ਚ) ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ॥੩॥

*(ਸਲੋਕ ਮ:੫, ੧੪੨੫-੪)*

## ਜਨਮਤ ਹੀ ਕਿਉ ਨ ਮੁਇਓ (੧੧੫੦)

(ੳ) ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥
ਜਿਹ ਨਰ ਰਾਮ ਭਗਤਿ ਨਹਿ ਸਾਧੀ॥ ਜਨਮਤ ਕਸ ਨ ਮੁਓ ਅਪਰਾਧੀ॥੧॥ਰਹਾਉ॥
ਮੁਚੁ ਮੁਚੁ ਗਰਭ ਗਏ ਕੀਨ ਬਚਿਆ॥ ਬੁਡਭੁਜ ਰੂਪ ਜੀਵੇ ਜਗ ਮਝਿਆ॥੨॥
ਕਹੁ ਕਬੀਰ ਜੈਸੇ ਸੁੰਦਰ ਸਰੂਪ॥ ਨਾਮ ਬਿਨਾ ਜੈਸੇ ਕੁਬਜ ਕੁਰੂਪ॥੩॥

*(ਗਉੜੀ ਕਬੀਰ, ੩੨੮-੧੦)*

(ਅ) ਮਨਮੁਖ ਧਾਤੁ ਦੂਜੈ ਹੈ ਲਾਗਾ॥ ਜਨਮਤ ਕੀ ਨ ਮੂਓ ਆਭਾਗਾ॥
ਆਵਤ ਜਾਤ ਬਿਰਥਾ ਜਨਮੁ ਗਵਾਇਆ॥ ਬਿਨੁ ਗੁਰ ਮੁਕਤਿ ਨ ਹੋਈ ਹੇ॥੯॥

*(ਮਾਰੂ ਮ:੩, ੧੦੪੫-੯)*

## ਜਨਮ ਪਦਾਰਥ (੧੧੫੧)

ਪੁਰਾਤਨ ਵਿਦਵਾਨਾਂ ਨੇ ਚਾਰ ਪਦਾਰਥ ਵਰਨਣ ਕੀਤੇ ਹਨ: ਧਰਮ, ਅਰਥ ਕਾਮ, ਅਤੇ ਮੋਖਸ਼। ਪ੍ਰੰਤੂ ਗੁਰਮਤਿ ਵਿਚ ਕੁਝ ਹੋਰ ਪਦਾਰਥਾਂ ਦਾ ਜ਼ਿਕਰ ਆਇਆ ਹੈ ਜੋ ਅਮੋਲਕ ਪਦਾਰਥ ਹਨ। ਜਿਨ੍ਹਾਂ ਵਿਚੋਂ ਮਾਣਸ ਜਨਮ ਭੀ ਇਕ ਮਹੱਤਵ ਪੂਰਨ ਪਦਾਰਥ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਪਦਾਰਥ"। ਪਦਾਰਥ ਐਸੀ ਅਮੋਲਕ ਵਸਤੂ ਦਾ ਲਖਾਇਕ ਹੈ, ਜੋ ਵਰਤੋਂ ਵਿਚ ਆ ਕੇ ਜੀਵਨ ਦਾ ਪ੍ਰਯੋਜਨ ਸੰਵਾਰ ਦੇਵੇ ਜਾਂ ਜੋ ਜੀਵਨ ਦਾ ਮਨੋਰਥ ਸਿਰੇ ਚਾੜ੍ਹ ਦੇਵੇ। ਤਾਂ ਤੇ ਮਾਣਸ ਜਨਮ ਭੀ ਇਕ ਖ਼ਾਸ ਅਮੋਲਕ ਪਦਾਰਥ ਹੈ। ਇਸ ਪਰਥਾਇ ਪਾਵਨ ਗੁਰਬਾਣੀ ਵਿਚ ਕੁਝ ਉਦਹਾਰਣ ਪ੍ਰਾਪਤ ਹੁੰਦੇ ਹਨ।

(ੳ) ਜਨਮ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ॥
ਮਨ ਬਚ ਕ੍ਰਮ ਹਰਿ ਗੁਨ ਨਹੀਂ ਗਾਏ ਯਹ ਜੀਅ ਸੋਚ ਧਰਉ॥੧॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥੨॥

*(ਧਨਾਸਰੀ ਮ:੯, ੬੮੫-੭)*

(ਅ) ਛੋਡਿ ਜਾਹਿ ਸੇ ਕਰਹਿ ਪਰਾਲ॥ ਕਾਮਿ ਨ ਆਵਹਿ ਸੇ ਜੰਜਾਲ॥
ਸੰਗਿ ਨ ਚਾਲਹਿ ਤਿਨ ਸਿਉ ਹੀਤ॥ ਜੋ ਬੈਰਾਈ ਸੇਈ ਮੀਤ॥੧॥
ਐਸੇ ਭਰਮਿ ਭੁਲੇ ਸੰਸਾਰਾ॥ ਜਨਮੁ ਪਦਾਰਥੁ ਖੋਇ ਗਵਾਰਾ॥ਰਹਾਉ॥
ਸਾਚੁ ਧਰਮੁ ਨਹੀ ਭਾਵੈ ਡੀਠਾ॥ ਝੂਠ ਧੋਹ ਸਿਉ ਰਚਿਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥
ਵਸਤੁ ਪਰਾਈ ਕਉ ਉਠਿ ਰੋਵੈ॥ ਕਰਮ ਧਰਮ ਸਗਲਾ ਈ ਖੋਵੈ॥
ਹੁਕਮੁ ਨ ਬੂਝੈ ਆਵਣ ਜਾਣੇ॥ ਪਾਪ ਕਰੈ ਤਾ ਪਛੋਤਾਣੇ॥੩॥

*(ਧਨਾਸਰੀ ਮ:੫, ੬੭੬-੮)*

(ੲ) ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ॥ ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ॥
ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ॥੧॥

*(ਸਿਰੀ ਮ:੫, ੪੪-੪)*

(ਸ) ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ॥ ਜਨਮੁ ਪਦਾਰਥੁ ਗਹਿਰ ਗੰਭੀਰੈ॥
ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ॥੧॥

*(ਮਾਝ ਮ:੫, ੧੦੧-੫)*

(ਹ) ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ॥
ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ॥੨॥

*(ਗੁਜਰੀ ਵਾਰ ਮ:੫, ੫੨੩-੮)*

(ਕ) ਅਨਿਕ ਜਤਨ ਕਰਿ ਕਾਲੁ ਸੰਤਾਏ॥ ਮਰਣੁ ਲਿਖਾਇ ਮੰਡਲ ਮਹਿ ਆਏ॥
ਜਨਮੁ ਪਦਾਰਥੁ ਦੁਬਿਧਾ ਖੋਵੈ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ॥੬॥

*(ਧਨਾਸਰੀ ਮ:੧, ੬੮੫-੧੯)*

(ਖ) ਜਨਮੁ ਪਦਾਰਥੁ ਪਾਇ ਨਾਮੁ ਧਿਆਇਆ॥ ਗੁਰ ਪਰਸਾਦੀ ਬੁਝਿ ਸਚਿ ਸਮਾਇਆ॥੧॥

*(ਆਸਾ ਮ:੪, ਕਾਫੀ, ੩੬੯-੬)*

(ਗ) ਬਿਰਥਾ ਜਨਮੁ ਤਿਨਾ ਜਿਨ੍ੀ ਨਾਮੁ ਵਿਸਾਰਿਆ॥ ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ॥੩॥
ਜੀਵਣਿ ਮਰਣਿ ਸੁਖੁ ਹੋਇ ਜਿਨ੍ਾ ਗੁਰੁ ਪਾਇਆ॥ ਨਾਨਕ ਸਚੇ ਸਚਿ ਸਚਿ ਸਮਾਇਆ॥੪॥

*(ਆਸਾ ਮ:੪, ਕਾਫੀ, ੩੬੯-੪)*

(ਘ) ਕਾਮ ਕ੍ਰੋਧ ਨਿੰਦਾ ਪਰਹਰੀਆ ਕਾਢੇ ਸਾਧੂ ਕੈ ਸੰਗਿ ਮਾਰਿ॥
ਜਨਮੁ ਪਦਾਰਥੁ ਗੁਰਮੁਖਿ ਜੀਤਿਆ ਬਹੁਰਿ ਨ ਜੂਐ ਹਾਰਿ॥੧॥

*(ਸਾਗਰ ਮ:੫, ੧੨੨੫-੧੯)*

(ਙ) ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ॥
ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ॥੫॥

*(ਭੈਰਉ ਮ:੩ ੧੧੫੫-੧੦)*

(ਚ) ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥
ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ॥੩॥
ਮਿਹਰਵਾਨਿ ਰਖਿ ਲਇਅਨੁ ਆਪੇ॥ ਜੀਅ ਜੰਤ ਸਭਿ ਤਿਸ ਕੇ ਥਾਪੇ॥
ਜਨਮੁ ਪਦਾਰਥੁ ਜਿਣਿ ਚਲਿਆ ਨਾਨਕ ਆਇਆ ਸੋ ਪਰਵਾਣੁ ਥਿਆ॥੪॥

*(ਮਾਰੂ ਅੰਜੁਲੀ ਮ:੫, ੧੦੦੭-੧੭)*

(ਛ) ਰਾਮ ਨਾਮੁ ਨਿਧਾਨੁ ਹਰਿ ਗੁਰਮਤਿ ਰਖੁ ਉਰ ਧਾਰਿ॥
ਦਾਸਨ ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ॥
ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ॥
ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ ਹਰਿ ਰਸੁ ਸਾਰਿ॥੧॥

*(ਕਾਨੜਾ ਵਾਰ ਮ:੪, ੧੩੧੨-੧੬)*

(ਜ) ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ॥

ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ॥
ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮ ਕਾਗਰੁ॥
ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ॥
ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੁਖ ਦਾਗਰੁ॥੧੪॥

*(ਕਾਨੜਾ ਵਾਰ ਮ:੪, ੧੩੧੮-੮)*

(ਝ) ਸਾਧਸੰਗਿ ਜਾ ਕਉ ਰੰਗੁ ਲਾਗਾ॥ ਧਨੁ ਧਨੁ ਸੋ ਜਨੁ ਪੁਰਖੁ ਸਭਾਗਾ॥
ਈਤ ਊਤ ਜਨ ਸਦਾ ਸੁਹੇਲੇ॥ ਜਨਮੁ ਪਦਾਰਥੁ ਜੀਤਿ ਅਮੋਲੇ॥੩॥
ਜਾਗਤੁ ਸੋਇਆ ਜਨਮੁ ਗਵਾਇਆ॥ ਮਾਲੁ ਧਨੁ ਜੋਰਿਆ ਭਇਆ ਪਰਾਇਆ॥
ਕਹੁ ਕਬੀਰ ਤੇਈ ਨਰ ਭਲੇ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ॥੪॥

*(ਸੂਹੀ ਕਬੀਰ, ੭੯੨-੧੭)*

(ਞ) ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ॥ ਮਿਥਿਆ ਮੋਹ ਬੰਧਹਿ ਨਿਤ ਪਾਰਚ॥੧॥
ਮਾਧਵੇ ਭਜੁ ਦਿਨ ਨਿਤ ਰੈਣੀ॥ ਜਨਮੁ ਪਦਾਰਥੁ ਜੀਤਿ ਹਰਿ ਸਰਣੀ॥੧॥ਰਹਾਉ॥

*(ਸੂਹੀ ਮ:੫, ੭੪੩-੧੭)*

(ਟ) ਸਾਸਤ ਸਿੰਮ੍ਰਿਤਿ ਬੇਦ ਵਖਾਣੀ॥ ਜਨਮੁ ਪਦਾਰਥੁ ਜੀਤੁ ਪਰਾਣੀ॥
ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ ॥੪॥

*(ਮਾਰੂ ਮ:੫, ਸੋਲਹੇ, ੧੦੮੬-੩)*

(ਠ) ਪ੍ਰਾਣੀ ਗੁਰਮੁਖਿ ਨਾਮੁ ਧਿਆਇ॥
ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ॥੧॥ਰਹਾਉ॥

*(ਮਲਾਰ ਮ:੩, ੧੨੬੧-੧੪)*

(ਡ) ਹਠ ਮੰਝਾਹੂ ਮੈ ਮਾਣਕੁ ਲਧਾ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥

ਢੂੰਢ ਵਞਾਈ ਥੀਆ ਥਿਤਾ॥ ਜਨਮੁ ਪਦਾਰਥੁ ਨਾਨਕ ਜਿਤਾ॥੨॥

*(ਰਾਮਕਲੀ ਵਾਰ ਮ:੫,੯੬੪-੧੭)*

(ਢ) ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ॥
ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ॥੩॥

*(ਬਸੰਤੁ ਹਿੰਡੋਲ ਮ:੪, ੧੧੭੯-੯)*

(ਣ) ਬੰਧਨ ਤੋਰਿ ਰਾਮ ਲਿਵ ਲਾਈ ਸੰਤਸੰਗਿ ਬਨਿ ਆਈ॥
ਜਨਮੁ ਪਦਾਰਥੁ ਭਇਓ ਪੁਨੀਤਾ ਇਛਾ ਸਗਲ ਪੁਜਾਈ॥੧॥

*(ਸਾਰਗ ਮ:੫, ੧੨੨੧-੬)*

(ਤ) ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ॥
ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ॥੩॥

*(ਭੈਰਉ ਮ:੧, ੧੧੨੬-੨)*

## ਜਨਮ ਬਿਰਥਾ ਜਾਤ (੧੧੫੨)

(ੳ) ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ॥ ਤ੍ਰਿਪਤਿ ਨ ਆਵੈ ਬਿਖਿਆ ਸਾਦਿ॥
ਭਰਮਤ ਭਰਮਤ ਮਹਾ ਦੁਖੁ ਪਾਇਆ॥ ਤਰੀ ਨ ਜਾਈ ਦੁਤਰ ਮਾਇਆ॥੨॥

*(ਰਾਮਕਲੀ ਮ:੫, ੮੯੮-੩)*

(ਅ) ਸਰੰਜਾਮਿ ਲਾਗੁ ਭਵਜਲ ਤਰਨ ਕੈ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥੧॥ਰਹਾਉ॥

*(ਆਸਾ ਮ:੫, ੧੨-੭)*

## ਜਨਮ ਮਰਣ ਕਾ ਦੂਖ ਅਤੇ ਨਵਿਰਤੀ (੧੧੫੩)

(ੳ) ਜਨਮੁ ਜਰਾ ਮਿਰਤੁ ਜਿਸੁ ਵਾਸਿ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ॥੩॥
ਮੀਤ ਸਾਜਨੁ ਸਖਾ ਪ੍ਰਭੁ ਏਕ॥ ਨਾਮ ਸੁਆਮੀ ਕਾ ਨਾਨਕ ਟੇਕ॥੪॥

*(ਗਉੜੀ ਮ:੫, ੧੯੭-੯)*

(ਅ) ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ॥੪॥

*(ਸੂਹੀ ਮ:੧, ੭੫੨-੧੮)*

(ੲ) ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ॥
ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾ ਕਉ ਫੁਨਿ ਕਾਲੁ ਨ ਖਾਇ॥੩॥

*(ਆਸਾ ਮ:੫, ੩੭੩-੪)*

(ਸ) ਸੰਤ ਪਗ ਧੋਈਐ ਹਾਂ॥ ਦੁਰਮਤਿ ਖੋਈਐ ਹਾਂ॥ ਦਾਸਹ ਰੇਨੁ ਹੋਇ ਹਾਂ॥
ਬਿਆਪੈ ਦੁਖੁ ਨ ਕੋਇ ਹਾਂ॥ ਭਗਤਾਂ ਸਰਨਿ ਪਰੁ ਹਾਂ॥ ਜਨਮਿ ਨ ਕਦੇ ਮਰੁ ਹਾਂ॥
ਅਸਥਿਰੁ ਸੇ ਭਏ ਹਾਂ॥ ਹਰਿ ਹਰਿ ਜਿਨ੍ ਜਪਿ ਲਏ ਮੇਰੇ ਮਨਾ॥੧॥

*(ਆਸਾਵਰੀ ਮ:੫, ੪੧੦-੮)*

(ਹ) ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ॥
ਜਨਮਿ ਨ ਮਰੈ ਨ ਆਵੈ ਨ ਜਾਇ॥ ਹਰਿ ਸੇਤੀ ਓਹੁ ਰਹੈ ਸਮਾਇ॥੪॥

*(ਆਸਾ ਮ:੫, ੩੭੦-੧੭)*

(ਕ) ਸਤਿਗੁਰ ਬਚਨ ਤੁਮ੍ਾਰੇ॥ ਨਿਰਗੁਣ ਨਿਸਤਾਰੇ॥੧॥ ਰਹਾਉ॥
ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ॥੧॥
ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ॥੨॥

*(ਆਸਾ ਨ:੫, ੪੦੬-੧੭)*

(ਖ) ਤਤੁ ਬੀਚਾਰੁ ਕਹੈ ਜਨੁ ਸਾਚਾ॥ ਜਨਮਿ ਮਰੈ ਸੋ ਕਾਚੋ ਕਾਚਾ॥
ਆਵਾਗਵਨੁ ਮਿਟੈ ਪ੍ਰਭ ਸੇਵ॥ ਆਪੁ ਤਿਆਗਿ ਸਰਨਿ ਗੁਰਦੇਵ॥
ਇਉ ਰਤਨ ਜਨਮ ਕਾ ਹੋਇ ਉਧਾਰੁ॥ ਹਰਿ ਹਰਿ ਸਿਮਰਿ ਪ੍ਰਾਨ ਆਧਾਰੁ॥

*(ਗਉੜੀ ਸੁਖਮਨੀ ਮ:੫, ੨੮੮-੧੭)*

(ਗ) ਏਹ ਸਭਿ ਧੜੇ ਮਾਇਆ ਮੋਹ ਪਸਾਰੀ॥ ਮਾਇਆ ਕਉ ਲੂਝਹਿ ਗਾਵਾਰੀ॥
ਜਨਮਿ ਮਰਹਿ ਜੂਐ ਬਾਜੀ ਹਾਰੀ॥ ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ॥੩॥

*(ਆਸਾ ਮ:੪, ੩੬੬-੬)*

(ਘ) ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ॥
ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ॥੩॥

*(ਗਉੜੀ ਮ:੫, ੨੦੭-੨)*

(ਙ) ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ॥
ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ॥੧॥
ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ॥
ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ॥੧॥ਰਹਾਉ॥
ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ॥
ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ॥੨॥
ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ॥
ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ॥੩॥

*(ਆਸਾ ਮ:੧, ੪੨੨-੮)*

(ਚ) ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ॥
ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ॥
ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ॥੨॥

*(ਸਿਰੀ ਮ:੫, ੪੫-੧੬)*

(ਛ) ਸੁਣਿ ਕੀਰਤਨੁ ਸਾਧ ਪਹਿ ਜਾਇ॥ ਜਨਮ ਮਰਣ ਕੀ ਤ੍ਰਾਸ ਮਿਟਾਇ॥੩॥

*(ਗਉੜੀ ਮ:੫, ੧੯੦-੨)*

(ਜ) ਹਰਿ ਕੇ ਚਰਣ ਹਿਰਦੈ ਕਰਿ ਓਟ॥ ਜਨਮ ਮਰਣ ਤੇ ਹੋਵਤ ਛੋਟ॥੧॥ਰਹਾਉ

*ਗਉੜੀ ਮ:੫, ੧੯੮-੭)*

(ਝ) ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥
ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ॥੧॥

*(ਟੋਡੀ ਮ:੫, ੭੧੪-੧)*

(ਞ) ਜਨਮ ਮਰਣ ਦੁਖੁ ਕਟੀਐ ਪਿਆਰੇ ਜਬ ਭੇਟੈ ਹਰਿ ਰਾਇ॥੧॥
ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ ਜੀਵਨੁ ਦਰਸੁ ਦਿਖਾਇ॥੨॥
ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ॥੩॥

*(ਆਸਾ ਮ:੫, ਬਿਰਹੜੇ, ੪੩੧-੧੭)*

(ਟ) ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ॥
ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ॥੧॥

*(ਸਿਰੀ ਮ:੫, ੪੬-੧੦)*

(ਠ) ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ॥

ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ॥੪॥

*(ਆਸਾ ਮ:੫, ੩੯੯-੬)*

(ਡ) ਜਨਮ ਮਰਣ ਦੁਖੁ ਮੇਟਿਆ ਜਪ ਨਾਮੁ ਮੁਰਾਰੇ॥ ਨਾਨਕ ਨਾਮੁ ਨ ਵੀਸਰੈ ਪੂਰਾ ਗੁਰੁ ਤਾਰੇ॥

*(ਆਸਾ ਮ:੧, ੪੨੨-੧੪)*

(ਢ) ਹਰਿ ਦਰਗਹ ਪੈਧੇ ਹਰਿ ਨਾਮੈ ਸੀਧੇ ਹਰਿ ਨਾਮੈ ਤੇ ਸੁਖੁ ਪਾਇਆ॥
ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ॥

*(ਆਸਾ ਮ: ੪, ਛੰਦ, ੪੪੨-੧੩)*

(ਣ) ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ॥
ਕਰਿ ਮਜਨੁ ਹਰਿ ਸਰੇ ਸਭਿ ਕਿਲਬਿਖ ਨਾਸੁ ਮਨਾ॥
ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ॥
ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ॥

*(ਬਿਹਾਗੜਾ ਮ:੫, ੫੪੪-੧੯)*

(ਤ) ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ॥
ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ॥੨॥

*(ਧਨਾਸਰੀ ਮ:੫, ੬੭੪-੧੭)*

(ਥ) ਕਾਮ ਕ੍ਰੋਧ ਹਰਨ ਮਦ ਮੋਹ ਦਹਨ ਮੁਰਾਰਿ ਮਨ ਮਕਰੰਦ॥
ਜਨਮ ਮਰਣ ਨਿਵਾਰਿ ਧਰਣੀਧਰ ਪਤਿ ਰਾਖੁ ਪਰਮਾਨੰਦ॥੨॥

*(ਗੂਜਰੀ ਮ:੫, ੫੦੮-੬)*

(ਦ) ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ॥
ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ॥

*(ਗਉੜੀ ਥਿਤੀ ਮ: ੫, ੨੯੭-੧੬)*

(ਧ) ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ॥ ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ॥

*(ਗੂਜਰੀ ਵਾਰ ਮ:੫, ੫੨੦-੧੦)*

(ਨ) ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥
ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ॥
ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ॥੫॥

*(ਜੈਤਸਰੀ ਵਾਰ ਮ:੫, ੭੦੭-੧)*

(ਪ) ਸਚਾ ਸਾਹਿਬੁ ਸਚੀ ਨਾਈ॥ ਗੁਰ ਪਰਸਾਦਿ ਤਿਸੁ ਸਦਾ ਧਿਆਈ॥
ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ॥੩॥

*(ਮਾਝ ਮ:੫, ੧੦੪-੧੭)*

(ਫ) ਗੁਰਿ ਕੀਨੋ ਮੁਕਤਿ ਦੁਆਰਾ॥ ਸਭ ਸ੍ਰਿਸਟਿ ਕਰੈ ਜੈਕਾਰਾ॥
ਨਾਨਕ ਪ੍ਰਭੁ ਮੇਰੈ ਸਾਥੇ॥ ਜਨਮ ਮਰਣ ਭੈ ਲਾਥੇ॥੪॥

*(ਸੋਰਠਿ ਮ:੫, ੬੨੧-੧੬)*

(ਬ) ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ॥
ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ॥੪॥

*(ਸੋਰਠਿ ਮ:੧, ੫੯੯-੪)*

(ਭ) ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ॥
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ॥੩॥
ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ॥
ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ॥੪॥

*(ਸੋਰਠਿ ਮ:੧, ੪੯੮-੧)*

(ਮ) ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ॥
ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ॥੨॥

*(ਟੋਡੀ ਮ:੫, ੭੧੨-੧੫)*

(ਯ) ਅਬ ਮੋ ਕਉ ਭਏ ਰਾਜਾ ਰਾਮ ਸਹਾਈ॥ ਜਨਮ ਮਰਨ ਕਟਿ ਪਰਮ ਗਤਿ ਪਾਈ॥੧॥ਰਹਾਉ॥

*(ਗਉੜੀ ਗੁਆਰਰੀ ਕਬੀਰ, ੩੩੧-੪)*

(ਰ) ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥
ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ॥
ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ॥੨॥

*(ਬਿਹਾਗੜਾ ਵਾਰ ਮ:੩, ੫੫੬-੪)*

(ਲ) ਤਪਤਿ ਮਾਹਿ ਠਾਢਿ ਵਰਤਾਈ॥ ਅਨਦੁ ਭਇਆ ਦੁਖ ਨਾਠੇ ਭਾਈ॥
ਜਨਮ ਮਰਨ ਕੇ ਮਿਟੇ ਅੰਦੇਸੇ॥ ਸਾਧੂ ਕੇ ਪੂਰਨ ਉਪਦੇਸੇ॥

*(ਗਉੜੀ ਸੁਖਮਨੀ ਮ:੫, ੨੮੭-੧੪*

(ਵ) ਜਨਮ ਮਰਨ ਚੂਕੇ ਸਭਿ ਭਾਰੇ॥
ਮਿਲਤ ਸੰਗਿ ਭਇਓ ਮਨੁ ਨਿਰਮਲੁ ਗੁਰਿ ਪੂਰੈ ਲੈ ਖਿਨ ਮਹਿ ਤਾਰੇ॥੧॥ਰਹਾਉ॥

*(ਆਸਾ ਮ:੫, ੩੭੯-੪)*

(ੜ) ਨੈਨ ਅਲੋਵਉ ਸਾਧ ਜਨੋ॥ ਹਿਰਦੈ ਗਾਵਹੁ ਨਾਮ ਨਿਧੋ॥੫॥
ਕਾਮ ਕ੍ਰੋਧ ਲੋਭੁ ਮੋਹੁ ਤਜੋ॥ ਜਨਮ ਮਰਨ ਦੁਹੁ ਤੇ ਰਹਿਓ॥੬॥

*(ਗਉੜੀ ਮ:੫, ੨੪੧-੧੧)*

(ੳੳ) ਹਰਿ ਹਰਿ ਨਾਮੁ ਜੋ ਜਨੁ ਜਪੈ ਸੋ ਆਇਆ ਪਰਵਾਣੁ॥
ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ॥
ਜਨਮ ਮਰਨ ਦੁਖੁ ਕਟਿਆ ਹਰਿ ਭੇਟਿਆ ਪੁਰਖੁ ਸੁਜਾਣੁ॥

ਸੰਤ ਸੰਗਿ ਸਾਗਰੁ ਤਰੇ ਜਨ ਨਾਨਕ ਸਚਾ ਤਾਣੁ॥੧॥

*(ਗਉੜੀ ਵਾਰ ਮ: ੫, ੩੧੮-੩)*

(ੳਅ) ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ॥
ਜਨਮ ਮਰਨ ਦੁਖ ਫੇੜਿ ਕਰਮ ਸੁਖ ਜੀਅ ਜਨਮ ਤੇ ਛੂਟੈ॥੧॥ ਰਹਾਉ॥

*(ਆਸਾ ਕਬੀਰ, ੪੭੫-੧੫)*

(ੳਇ) ਸੇਵਕ ਕੀ ਮਨਸਾ ਪੂਰੀ ਭਈ॥ ਸਤਿਗੁਰ ਤੇ ਨਿਰਮਲ ਮਤਿ ਲਈ॥
ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕੁ ਕੀਨੋ ਸਦਾ ਨਿਹਾਲੁ॥
ਬੰਧਨ ਕਾਟਿ ਮੁਕਤਿ ਜਨੁ ਭਇਆ॥ ਜਨਮ ਮਰਨ ਦੂਖੁ ਭ੍ਰਮੁ ਗਇਆ॥

*(ਗਉੜੀ ਸੁਖਮਨੀ ਮ:੫, ੨੮੯-੧੬)*

(ੳਸ) ਸਗਲ ਭਾਤਿ ਕਰਿ ਕਰਹਿ ਉਪਾਇਓ॥ ਜਨਮ ਮਰਨ ਮਨ ਮੋਹੁ ਬਢਾਇਓ॥

*(ਗਉੜੀ ਬਾਵਨ ਅਖਰੀ ਮ: ੫, ੨੫੦-੧੪)*

(ੳਹ) ਤਿਹੁ ਗੁਣ ਮਹਿ ਜਾ ਕਉ ਭਰਮਾਏ॥ ਜਨਮਿ ਮਰੈ ਫਿਰਿ ਆਵੈ ਜਾਏ॥

*(ਗਉੜੀ ਸੁਖਮਨੀ ਮ:੫, ੨੮੪-੭)*

(ੳਕ) ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ॥
ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ॥੩॥

*(ਸੋਰਠਿ ਮ:੪, ੬੦੭-੧੨)*

(ੳਖ) ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ॥ ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ॥

*(ਆਸਾ ਮ:੧, ੪੨੦-੧੯)*

(ੳਗ) ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥ ਚਾਰੇ ਬੇਦ ਕਥਹਿ ਆਕਾਰੁ॥
ਤੀਨਿ ਅਵਸਥਾ ਕਹਹਿ ਵਖਿਆਨੁ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ॥੧॥

*(ਗਉੜੀ ਚੇਤੀ ਮ:੧, ੧੫੪-੧੧)*

(ੳਘ) ਹਰਿ ਤਜਿ ਅਨ ਲਗੇ ਹਾਂ॥ ਜਨਮਹਿ ਮਰਿ ਭਗੇ ਹਾਂ॥
ਹਰਿ ਹਰਿ ਜਨਿ ਲਹੇ ਹਾਂ॥ ਜੀਵਤ ਸੇ ਰਹੇ ਹਾਂ॥

*(ਆਸਾ ਮ:੪, ੪੧੧-੧)*

(ੳਵ) ਜਨਮੇ ਕਉ ਵਾਜਹਿ ਵਾਧਾਏ॥ ਸੋਹਿਲੜੇ ਅਗਿਆਨੀ ਗਾਏ॥
ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ॥੭॥

*(ਮਾਰੂ ਮ:੧, ਸੋਲਹੇ, ੧੦੩੨-੧੫)*

(ੳਚ) ਗੁਰ ਤੇ ਭੂਲੇ ਆਵਹੁ ਜਾਵਹੁ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ॥
ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ॥੧੩॥

*(ਮਾਰੂ ਮ:੧, ੧੦੩੦-੧੭)*

(ੳਛ) ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥
ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥੩॥

*(ਮਾਰੂ ਮ: ੫, ੯੯੯-੧੮)*

(ੳਜ) ਚਰਣ ਕਮਲ ਸਰਣਾਈ ਆਇਆ॥ ਸਾਧਸੰਗਿ ਹੈ ਹਰਿ ਜਸੁ ਗਾਇਆ॥
ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ॥੩॥

*(ਮਾਰੂ ਮ:੫, ਸੋਲਹੇ, ੧੦੮੪-੧੬)*

(ੳਝ) ਗੁਰ ਕੇ ਚਰਨ ਰਿਦੈ ਉਰਿ ਧਾਰੇ॥ ਅਗਨਿ ਸਾਗਰ ਤੇ ਉਤਰੇ ਪਾਰੇ॥
ਜਨਮ ਮਰਣ ਸਭ ਮਿਟੀ ਉਪਾਧਿ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ॥੨॥

*(ਗੋਂਡ ਮ:੫, ੮੬੫-੧੫)*

(ੳਞ) ਗੁਣ ਨਿਧਾਨ ਮਨ ਤਨ ਮਹਿ ਰਵਿਆ॥ ਜਨਮ ਮਰਣ ਕੀ ਜੋਨਿ ਨ ਭਵਿਆ॥
ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ॥੭॥

*(ਮਾਰੂ ਮ:੫, ਸੋਲਹੇ, ੧੦੭੧-੧੮)*

(ੳਟ) ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ॥
ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ॥
ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ॥
ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ॥
ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ॥੧੦॥

*(ਸੂਹੀ ਵਾਰ ਮ:੩, ੭੮੯-੧)*

(ੳਠ) ਜਨਮ ਮਰਣ ਕੀ ਮਿਟੀ ਜਮ ਤ੍ਰਾਸ॥ ਸਾਧਸੰਗਤਿ ਊਂਧ ਕਮਲ ਬਿਗਾਸ॥
ਗੁਣ ਗਾਵਤ ਨਿਹਚਲੁ ਬਿਸ੍ਰਾਮ॥ ਪੂਰਨ ਹੋਏ ਸਗਲੇ ਕਾਮ॥੩॥

*(ਭੈਰਉ ਮ:੫, ੧੧੪੮-੪)*

(ੳਡ) ਛਾਤੀ ਸੀਤਲ ਮਨੁ ਤਨੁ ਠੰਢਾ॥ ਜਨਮ ਮਰਣ ਕੀ ਮਿਟਵੀ ਡੰਝਾ॥
ਕਰੁ ਗਹਿ ਕਾਢਿ ਲੀਏ ਪ੍ਰਭੁ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ॥੧੦॥

*(ਮਾਰੂ ਮ: ੫, ਸੋਹਲੇ, ੧੦੮੦-੧੩)*

(ੳਢ) ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਤ ਨਾਰਾਇਣ॥੧॥ਰਹਾਉ॥

*(ਭੈਰਉ ਮ:੫, ੧੧੩੬-੭)*

(ੳਣ) ਗੁਰਮੁਖਿ ਹਰਿ ਹਰਿ ਹਰਿ ਲਿਵ ਲਾਗੇ॥ ਜਨਮ ਮਰਣ ਦੋਊ ਦੁਖ ਭਾਗੇ॥੩॥

*(ਬਸੰਤ ਮ:੪, ੧੧੭੮-੧)*

(ੳਤ) ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥

*(ਸੂਹੀ ਮ: ੫, ੭੪੯-੩)*

(ੳਥ) ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ॥
ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ॥੨॥
ਜਨਮ ਮਰਣ ਦੁਖ ਕਾਟਿਆ ਸੁਖ ਕਾ ਥਾਨੁ ਪਾਇਆ॥
ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ॥੩॥

*(ਬਿਲਾਵਲੁ ਮ:੫, ੮੧੪-੨)*

(ੳਦ) ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ॥
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ॥

*(ਤੁਖਾਰੀ ਮ:੪, ੧੧੧੬-੪)*

(ੳਧ) ਸਤਿਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ॥
ਜਨਮ ਮਰਣ ਦੂਖ ਤੇ ਰਾਖੈ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ॥੨॥

*(ਮਲਾਰ ਮ:੫, ੧੨੭੧-੧੦)*

(ੳਨ) ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ॥ ਜਨਮ ਮਰਣ ਮੋਹ ਦੁਖੁ ਸਾਧੂ ਸੰਗਿ ਨਸੈ॥੧॥ ਰਹਾਉ॥

*(ਸੂਹੀ ਮ:੫, ੭੬੧-੧੬)*

(ੳਪ) ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥ ਜਨਮਿ ਮਰਣਿ ਨਹੀ ਧੰਧਾ ਧੈਰੁ॥
ਜੋ ਦੀਸੈ ਸੋ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੧-੧੩)*

(ੳਫ) ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ॥੪॥

*(ਸੂਹੀ ਮ:੧, ੭੫੨-੧੮)*

(ੳਬ) ਰੋਵਨਹਾਰੀ ਰੋਜੁ ਬਨਾਇਆ॥ ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ॥
ਬੂਝਿ ਬੈਰਾਗੁ ਕਰੇ ਜੇ ਕੋਇ॥ ਜਨਮ ਮਰਣ ਫਿਰਿ ਸੋਗੁ ਨ ਹੋਇ॥੧॥

*(ਭੈਰਉ ਮ:੫, ੧੧੪੫-੨)*

(ੳਮ) ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ॥ ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ॥
ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ॥

*(ਰਾਮਕਲੀ ਵਾਰ ਮ:੫, ੯੬੬-੫)*

(ੳਮ) ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ॥
ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ॥੧॥

*(ਮਾਰੂ ਵਾਰ ਮ:੫, ਡਖਣੇ, ੧੦੯੯-੧੭)*

(ੳਯ) ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ॥
ਜੀਵਤ ਸੁੰਨਿ ਸਮਾਇਆ ਗੁਰ ਸਾਖੀ ਜਾਗੀ॥੧॥ ਰਹਾਉ॥

*(ਬਿਲਾਵਲੁ ਕਬੀਰ, ੮੫੭-੧੦)*

(ੳਰ) ਜੀਅਨ ਕਾ ਦਾਤਾ ਪੂਰਨ ਸਭ ਠਾਇ॥ ਕੋਟਿ ਕਲੇਸ ਮਿਟਹਿ ਹਰਿ ਨਾਇ॥
ਜਨਮ ਮਰਨ ਸਗਲਾ ਦੁਖੁ ਨਾਸੈ॥ ਗੁਰਮੁੱਖਿ ਜਾ ਕੈ ਮਨਿ ਤਨਿ ਬਾਸੈ॥੨॥

*(ਧਨਾਸਰੀ ਮ:੫, ੬੭੭-੩)*

(ੳਲ) ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥
ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥੨॥

*(ਗੋਂਡ ਮ:੫, ੮੬੪-੪)*

(ੳਵ) ਜਨਮ ਮਰਨ ਗੁਰਿ ਰਾਖੇ ਮੀਤ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ॥
ਕੋਟਿ ਜਨਮ ਕੇ ਗਏ ਕਲੇਸ॥ ਜੋ ਤਿਸੁ ਭਾਵੈ ਸੋ ਭਲ ਹੋਸ॥੨॥

*(ਪ੍ਰਭਾਤੀ ਮ:੫, ੧੩੩੯-੫)*

(ੳੜ) ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥ ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥
ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ॥੪॥

*(ਪ੍ਰਭਾਤੀ ਮ:੧, ੧੩੩੦-੮)*

(ਅੳ) ਸੰਤ ਸਾਜਨ ਸਿਖ ਭਏ ਸੁਹੇਲੇ॥ ਗੁਰ ਪੂਰੈ ਪ੍ਰਭ ਸਿਉ ਲੈ ਮੇਲੇ॥
ਜਨਮ ਮਰਨ ਦੁਖ ਫਾਹਾ ਕਾਟਿਆ॥ ਕਹੁ ਨਾਨਕ ਗੁਰਿ ਪੜਦਾ ਢਾਕਿਆ॥੪॥

*(ਪ੍ਰਭਾਤੀ ਮ:੫, ੧੩੪੦-੫)*

(ਅਅ) ਚਿਤਵਤਾ ਗੋਪਾਲ ਦਰਸਨ ਕਲਮਲਾ ਕਢੁ ਧੋਇ॥
ਜਨਮ ਮਰਨ ਬਿਕਾਰ ਅੰਕੁਰ ਹਰਿ ਕਾਟਿ ਛਾਡੇ ਖੋਇ॥੧॥

*(ਸਾਰਗ ਮ:੫, ੧੨੨੮-੮)*

(ਅੲ) ਸਾਧਸੰਗੇ ਹਰਿ ਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ॥
ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ॥

*(ਰਾਮਕਲੀ ਮ: ੫, ੯੨੨-੧)*

## ਜਪਮਾਲੀ (੧੧੫੪)

ਮਾਲਾ, ਤਸਬੀ, ਸਿਮਰਨਾ, ਜਪਨੀ, ਜਾਪ ਕਰਨ ਵਾਲੀ ਮਾਲਾ।

(ੳ) ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ॥
ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ॥੭੫॥

*(ਸਲੋਕ ਕਬੀਰ, ੧੩੬੮-੮)*

(ਅ) ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ॥
ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ॥੧॥

*(ਮਾਲੀ ਗਉੜੀ ਮ:੪, ੯੮੫-੧੫)*

(ੲ) ਸੁਕ੍ਰਿਤੁ ਕਰਣੀ ਸਾਰੁ ਜਪਮਾਲੀ॥ ਹਿਰਦੈ ਫੇਰਿ ਚਲੈ ਤੁਧੁ ਨਾਲੀ॥੧॥
ਹਰਿ ਹਰਿ ਨਾਮੁ ਜਪਹੁ ਬਨਵਾਲੀ॥
ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ ਜਮ ਜਾਲੀ॥੧॥ਰਹਾਉ॥

*(ਭੈਰਉ ਮ:੪, ੧੧੩੪-੯)*

(ਸ). ਜਲਿ ਜਾਉ ਜੀਵਨੁ ਨਾਮ ਬਿਨਾ॥
ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ॥੧॥ਰਹਾਉ॥

*(ਪ੍ਰਭਾਤੀ ਮ:੧, ੧੩੩੨-੧੧)*

(ਹ) ਐਸਾ ਜਾਪੁ ਜਪਉ ਜਪਮਾਲੀ॥ ਦੁਖ ਸੁਖ ਪਰਹਰਿ ਭਗਤਿ ਨਿਰਾਲੀ॥੧॥ਰਹਾਉ॥

*(ਪ੍ਰਭਾਤੀ ਮ: ੧, ੧੩੪੨-੧੪)*

(ਕ) ਹਿਰਦੈ ਜਪਨੀ ਜਪਉ ਗੁਣਤਾਸਾ॥
ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ਜਨ ਪਗਿ ਲਗਿ ਧਿਆਵਉ
ਹੋਇ ਦਾਸਨਿ ਦਾਸਾ॥੧॥ਰਹਾਉ॥

*(ਬਿਲਾਵਲੁ ਮ:੩, ਵਾਰ ਸਤ, ੮੪੧-੩)*

(ਖ) ਹਮਾਰੇ ਕੁਲ ਕਉਨੇ ਰਾਮੁ ਕਹਿਓ॥
ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੬-੪)*

(ਗ) ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ॥ ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ॥
ਅਬ ਹੀ ਕਬ ਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ॥੧॥

*(ਰਾਮਕਲੀ ਮ:੧, ੮੭੬-੧)*

(ਘ) ਖਟੁ ਕਰਮਾ ਅਰੁ ਆਸਣੁ ਧੋਤੀ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ॥
ਮਾਲਾ ਫੇਰੈ ਮੰਗੈ ਬਿਭੂਤ॥ ਇਹ ਬਿਧਿ ਕੋਇ ਨ ਤਰਿਓ ਮੀਤ॥੩॥

*(ਰਾਮਕਲੀ ਮ:੫, ੮੮੮-੨)*

(ਙ) ਹਰਿ ਹਰਿ ਅਖਰ ਦੁਇ ਇਹ ਮਾਲਾ॥ ਜਪਤ ਜਪਤ ਭਏ ਦੀਨ ਦਇਆਲਾ॥੧॥
ਕਰਉ ਬੇਨਤੀ ਸਤਿਗੁਰ ਅਪੁਨੀ॥
ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ ਜਪਨੀ॥੧॥ਰਹਾਉ॥
ਹਰਿ ਮਾਲਾ ਉਰ ਅੰਤਰਿ ਧਾਰੈ॥ ਜਨਮ ਮਰਣ ਕਾ ਦੂਖੁ ਨਿਵਾਰੈ॥੨॥
ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ॥ ਸੋ ਜਨੁ ਇਤ ਉਤ ਕਤਹਿ ਨ ਡੋਲੈ॥੩॥
ਕਹੁ ਨਾਨਕ ਜੋ ਰਾਚੈ ਨਾਇ॥ ਹਰਿ ਮਾਲਾ ਤਾ ਕੈ ਸੰਗਿ ਜਾਇ॥੪॥

*(ਆਸਾ ਮ:੫, ੩੮੮-੪)*

(ਚ) ਚੇਤਹੁ ਬਾਸੁਦੇਉ ਬਨਵਾਲੀ॥ ਰਾਮੁ ਰਿਦੈ ਜਪਮਾਲੀ॥੧॥ਰਹਾਉ॥

*(ਗੂਜਰੀ ਮ:੧, ੫੦੩-੨)*

(ਛ) ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ॥
ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ॥੩॥

*(ਧਨਾਸਰੀ ਮ:੪, ੬੬੬-੧੮)*

(ਜ) ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ॥
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ॥੪॥

*(ਧਨਾਸਰੀ ਮ:੪, ੬੬੭-੧੯)*

(ਝ) ਹਰਿ ਜੀ ਲਾਜ ਰਖਹੁ ਹਰਿ ਜਨ ਕੀ॥
ਹਰਿ ਹਰਿ ਜਪਨੁ ਜਪਾਵਹੁ ਅਪਨਾ ਹਮ ਮਾਗੀ ਭਗਤਿ ਇਕਾਕੀ॥ਰਹਾਉ॥

*(ਧਨਾਸਰੀ ਮ:੪, ੬੬੮-੯)*

(ਞ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮ ਲਇਐ ਜਾਹਿ ਤਰੰਦਾ॥੧॥

*(ਆਸਾ ਵਾਰ ਮ:੧, ੪੭੧-੧੫)*

(ਟ) ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥੧॥

*(ਸਾਰੰਗ ਵਾਰ ਮ:੧, ੧੨੪੫-੧੦)*

(ਠ) ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥ ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋ ਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥੧॥ ਰਹਾਉ॥

*(ਆਸਾ ਕਬੀਰ, ੪੭੬-੧)*

## ਜਪ ਤਪ ਸੰਜਮ (੧੧੫੫)

ਜਪ : ਵਾਹਿਗੁਰੂ ਦਾ ਸਿਮਰਨ ਕਰਨਾ ਜਾਂ ਵਾਹਿਗੁਰੂ ਨੂੰ ਯਾਦ ਕਰਨਾ।

ਤਪ : ਘਾਲ ਕਮਾਈ ਕਰਦਿਆਂ ਹੋਇਆਂ ਵਾਹਿਗੁਰੂ ਦਾ ਸਿਮਰਨ ਕਰਨਾ ਜਾਂ ਮਸ਼ੱਕਤ ਦੁਆਰਾ ਘਾਲ ਕਮਾਈ ਕਰਦੇ ਹੋਏ ਵਾਹਿਗੁਰੂ ਦੀ ਯਾਦ ਵਿਚ ਜੁੜੇ ਰਹਿਣਾ।

ਸੰਜਮ : ਘਾਲ ਕਮਾਈ ਦੁਆਰਾ ਵਾਹਿਗੁਰੂ ਦਾ ਸਿਮਰਨ ਕਰਦੇ ਹੋਏ ਆਪਣੇ ਆਪ ਨੂੰ ਮੰਦੇ ਕਰਮਾਂ ਵਲੋਂ ਵਰਜ ਕੇ ਰਖਣਾ, ਪ੍ਰਹੇਜ਼ਗਾਰੀ ਵਿਚ ਰਹਿੰਦੇ ਹੋਏ ਜੀਵਨ ਬਤੀਤ ਕਰਨਾ ਹਰ ਪ੍ਰਕਾਰ ਦੇ ਮੰਦੇ ਕਰਮ ਤਿਆਗ ਕੇ ਗੁਣਵੰਤੇ ਹੋ ਕੇ ਵਾਹਿਗੁਰੂ ਦਾ ਸਿਮਰਨ ਕਰਦੇ ਹੋਏ ਜੀਵਨ ਬਤੀਤ ਕਰਨਾ। ਜਪ ਤਪ ਸੰਜਮ ਪਰਥਾਂਇ ਪਾਵਨ ਗੁਰਬਾਣੀ ਦੇ ਸੁਝਾਉ ਨਿਮਨ ਉਦਹਾਰਣਾਂ ਦੇ ਅਨੁਕੂਲ ਦਰਸਾਏ ਗਏ ਹਨ :

(ੳ) ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ॥੧॥

*(ਮਾਝ ਮ:੫, ੧੦੦-੭)*

(ਅ) ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥

*(ਜਪੁ, ੮-੧੨)*

(ੲ) ਜਪੁ ਤਪੁ ਸੰਜਮੁ ਧਰਮੁ ਨ ਕਮਾਇਆ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ॥
ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥੨॥

*(ਆਸਾ ਮ:੫, ੧੨-੮)*

(ਸ) ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥
ਮੁੰਧੇ ਗੁਣ ਦਾਸੀ ਸੁਖੁ ਹੋਇ॥ ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ॥੧॥ ਰਹਾਉ॥

*(ਸਿਰੀ ਮ:੧, ੫੬-੧੨)*

(ਹ) ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ॥
ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ॥
ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ॥੨॥

*(ਸਿਰੀ ਵਾਰ ਮ:੩, ੮੬-੩)*

(ਕ) ਜਪੁ ਤਪੁ ਸੰਜਮੁ ਭਾਣਾ ਸਤਿ ਗੁਰੂ ਕਾ ਕਰਮੀ ਪਲੈ ਪਾਇ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ॥੨॥

*(ਸਿਰੀ ਵਾਰ ਮ:੩, ੮੮-੪)*

(ਖ) ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ॥
ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ॥੨॥

*(ਸਿਰੀ ਬੇਣੀ, ੯੩-੭)*

(ਗ) ਬਹੁਤੁ ਉਰਧ ਸਾਧਨ ਸਾਧੇ॥ ਅਨਿਕ ਲਾਭ ਮਨੋਰਥ ਲਾਧੇ॥ ਹਰਿ ਹਰਿ ਨਾਮ ਰਮਨ ਆਰਾਧੇ॥੨॥

*(ਗਉੜੀ ਮ:੫, ੨੦੨-੬)*

(ਘ) ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ॥੨॥

*(ਗਉੜੀ ਕਬੀਰ, ੩੩੭-੧੨)*

(ਙ) ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ॥ ਸਤਿਗੁਰ ਕੈ ਭਾਣੈ ਵਡਿਆਈ ਪਾਵੈ॥
ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ॥੧॥

*(ਗੂਜਰੀ ਵਾਰ ਮ:੩, ੫੦੯-੧੨)*

(ਚ) ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ॥੨॥

*(ਸੂਹੀ ਮ:੪, ੭੩੨-੮)*

(ਛ) ਕਿਆ ਜਪੁ ਕਿਆ ਤਪੁ ਬ੍ਰਤ ਪੂਜਾ॥ ਜਾ ਕੈ ਰਿਦੈ ਭਾਉ ਹੈ ਦੂਜਾ॥੧॥

*(ਗਉੜੀ ਕਬੀਰ, ੩੨੪-੧੨)*

(ਜ) ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥ ਨਾ ਸਰਵਰੁ ਨਾ ਉਛਲੈ ਐਸਾ ਪੰਥੁ ਸੁਹੇਲਾ॥੧॥

*(ਸੂਹੀ ਮ:੧, ੭੨੯-੮)*

(ਝ) ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ॥ ਜਬ ਲਗੁ ਗੁਰ ਕਾ ਸਬਦੁ ਨ ਕਮਾਹੀ॥
ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ॥੧੨॥

*(ਮਾਰੂ ਮ:੩, ਸੋਲਹੇ, ੧੦੬੦-੮)*

(ਞ) ਮੇਰੇ ਮਨ ਜਪੁ ਜਪਿ ਜਗੰਨਾਥੇ॥
ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ॥੧॥ਰਹਾਉ॥

*(ਕਲਿਆਨ ਮ: ੪, ੧੩੨੦-੧)*

(ਟ) ਜਿਨ੍ਹੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ॥ ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ॥
ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ॥੨॥

*(ਸਾਰੰਗ ਵਾਰ ਮ ੩, ੧੨੪੭-੫)*

(ਠ) ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ॥ ਆਪੇ ਬਖਸੇ ਮੇਲਿ ਲਏ ਆਪਤੁ ਗਵਾਵੈ॥
ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ॥

ਨਾਨਕ ਗੁਰ ਪਰਸਾਦੀ ਸੋ ਬੁਝਸੀ ਜਿਸੁ ਆਪਿ ਬੁਲਾਵੈ॥੨॥

*(ਸਾਰੰਗ ਵਾਰ ਮ:੩, ੧੨੪੭-੧੭)*

(ਡ) ਹਰਿ ਹਰਿ ਨਾਮੁ ਜਪਹੁ ਰਸੁ ਮੀਠਾ॥ ਗੁਰਮੁਖਿ ਹਰਿ ਰਸੁ ਅੰਤਰਿ ਡੀਠਾ॥
ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ॥੩॥

*(ਮਾਰੂ ਮ:੧, ਸੋਲਹੇ, ੧੦੩੦-੫)*

(ਢ) ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ॥
ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ॥

*(ਮਾਰੂ ਵਾਰ ਮ:੩, ੧੦੯੨-੧੧)*

(ਣ) ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥ ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥
ਦਰਿ ਸਾਚੈ ਦੀਸੈ ਸਚਿਆਰੁ॥

*(ਆਸਾ ਮ: ੩, ੪੨੩-੧੩)*

(ਤ) ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ॥ ਹਰਿ ਜਪਿ ਪੜੀਐ ਹਉਮੈ ਮਾਰਿ॥
ਹਰਿ ਜਪੀਐ ਭਇ ਸਚਿ ਪਿਆਰਿ॥ ਨਾਨਕ ਨਾਮੁ ਗੁਰਮਤਿ ਉਰ ਧਾਰਿ॥੮॥

*(ਆਸਾ ਮ:੩, ੪੨੪-੮)*

(ਥ) ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ॥
ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ॥੨॥

*(ਗੂਜਰੀ ਮ:੫, ੪੯੮-੧੩)*

(ਦ) ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ॥
ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ॥੧॥ਰਹਾਉ॥

*(ਗੂਜਰੀ ਮ: ੧, ੫੦੩-੧੬)*

(ਧ) ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ॥
ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ॥

*(ਬਿਹਾਗੜਾ ਮ:੫, ੫੪੫-੧੭)*

(ਨ) ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ॥
ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ॥੪॥

*(ਸੋਰਠਿ ਮ:੩, ੬੦੨-੧੬)*

(ਪ) ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ॥੧॥

*(ਬੈਰਾੜੀ ਮ:੪, ੭੨੦-੧੪)*

(ਫ) ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥੨॥

*(ਗਉੜੀ ਚੇਤੀ ਨਾਮਦੇਉ, ੩੪੫-੬)*

(ਬ) ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ॥
ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ॥੧॥

*(ਸੋਰਠਿ ਵਾਰ ਮ:੩, ੬੪੮-੧੮)*

(ਭ) ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ॥ ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ॥
ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ॥ ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ॥
ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ॥
ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧਸੰਗਤਿ ਹੋਇ ਗਤੇ॥੧॥

*(ਆਸਾ ਮ:੫, ਛੰਤ, ੪੫੫-੧੩)*

(ਮ) ਜਪੁ ਤਪੁ ਸੰਜਮੁ ਕਰਮ ਨ ਸਾਧਾ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ॥੩॥
ਕਿਛੂ ਨ ਜਾਨਾ ਮਤਿ ਮੇਰੀ ਥੋਰੀ॥ ਬਿਨਵਤਿ ਨਾਨਕ ਓਟ ਪ੍ਰਭ ਤੋਰੀ॥੪॥

*(ਆਸਾ ਮ:੫, ੩੮੮-੨)*

(ਯ) ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥੭॥
ਜਪ ਤਪ ਸੰਜਮ ਪਾਠ ਪੁਰਾਣੁ॥ ਕਹੁ ਨਾਨਕ ਅਪਰੰਪਰ ਮਾਨੁ॥੮॥

*(ਗਉੜੀ ਮ:੫, ੨੨੩-੧੪)*

(ਰ) ਜਪ ਤਪ ਸੰਜਮ ਇਸ ਤੇ ਕਿਛੁ ਨਾਹੀ॥ ਆਦਿ ਅੰਤਿ ਪ੍ਰਭ ਅਗਮ ਅਗਾਹੀ॥
ਨਾਮੁ ਦੇਹਿ ਮਾਗੈ ਦਾਸੁ ਤੇਰਾ॥ ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ॥੪॥

*(ਮਾਰੂ ਮ:੫, ੧੦੦੫-੮)*

(ਲ) ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ॥੧੨॥
ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ॥੧੩॥

*(ਰਾਮਕਲੀ ਮ:੫, ੯੧੫-੧੮)*

(ਵ) ਸੇਵਾ ਸੁਰਤਿ ਸਬਦਿ ਵੀਚਾਰਿ॥ ਜਪੁ ਤਪੁ ਸੰਜਮੁ ਹਉਮੈ ਮਾਰਿ॥
ਜੀਵਨ ਮੁਕਤੁ ਜਾ ਸਬਦੁ ਸੁਣਾਏ॥ ਸਚੀ ਰਹਤ ਸਚਾ ਸੁਖੁ ਪਾਏ॥੭॥

*(ਪ੍ਰਭਾਤੀ ਮ:੧, ੧੩੪੩-੪)*

(ੜ) ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ॥੫॥

*(ਚਉਬੋਲੇ ਮ:੫, ੧੩੬੪-੨)*

(ੳੲ) ਜਪ ਤਪ ਸੰਜਮ ਕਰਮ ਸੁਖ ਸਾਧਨ ਤੁਲਿ ਨ ਕਛੂਐ ਲਾਹਿ॥
ਚਰਨ ਕਮਲ ਨਾਨਕ ਮਨੁ ਬੇਧਿਓ ਚਰਨਹ ਸੰਗਿ ਸਮਾਹਿ॥੨॥

*(ਸਾਰਗ ਮ:੫, ੧੨੨੨-੧੭)*

(ੳਅ) ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ॥

ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬ਼ਦਿ ਨਿਬੇਰਾ॥੩॥

*(ਰਾਮਕਲੀ ਮ:੧, ੮੭੮-੫)*

(ੳਣ) ਐਸਾ ਜੋਗੁ ਕਮਾਵਹੁ ਜੋਗੀ॥ ਜਪ ਤਪ ਸੰਜਮੁ ਗੁਰਮੁਖਿ ਭੋਗੀ॥੧॥ਰਹਾਉ॥

*(ਰਾਮਕਲੀ ਕਬੀਰ, ੯੭੦-੧੫)*

(ੳਤ) ਜਪ ਤਪ ਸੰਜਮ ਦੇਉ ਜਤੀ ਰੀ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ॥੩॥

*(ਸੂਹੀ ਮ:੫, ੭੩੯-੮)*

(ੳਥ) ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ॥
ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ॥

*(ਰਾਮਕਲੀ ਵਾਰ ਮ:੫, ੯੬੬-੪)*

(ੳਦ) ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥ ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥

*(ਰਾਮਕਲੀ ਵਾਰ ਰਾਇ ਬਲਵੰਡਿ, ੯੬੭-੧੫)*

(ੳਧ) ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ॥
ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ॥੨॥

*(ਸਾਰਗ ਮ:੫, ੧੨੦੭-੨)*

(ੳਨ) ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥ ਪੁੰਨ ਦਾਨ ਕਾ ਕਰੇ ਸਰੀਰੁ॥
ਸੋ ਗਿਰਹੀ ਗੰਗਾ ਕਾ ਨੀਰੁ॥ ਬੋਲੈ ਈਸਰੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥੨॥

*(ਰਾਮਕਲੀ ਵਾਰ ਮ:੧, ੯੫੨-੧੩)*

(ੳਪ) ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥
ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ॥੨॥

*(ਰਾਮਕਲੀ ਵਾਰ ਮ:੨, ੯੫੪-੬)*

(ੳਫ) ਗੁਰਮੁਖਿ ਹਿਰਦੈ ਸਾਂਤਿ ਹੈ ਨਾਉ ਉਗਵਿ ਆਇਆ॥
ਜਪ ਤਪ ਤੀਰਥ ਸੰਜਮ ਕਰੇ ਮੇਰੇ ਪ੍ਰਭ ਭਾਇਆ॥
ਹਿਰਦਾ ਸੁਧੁ ਹਰਿ ਸੇਵਦੇ ਸੋਹਹਿ ਗੁਣ ਗਾਇਆ॥

*(ਸਾਰੰਗ ਵਾਰ ਮ:੪, ੧੨੪੪-੧੪)*

## ਜ਼ਬਾਨ/ਬੋਲੀ (੧੧੫੬)

ਭਾਸ਼ਾ, ਭਾਖਿਆ, ਅਭਾਖਿਆ। ਆਪਣੀ ਮਾਦਰ ਭਾਸ਼ਾ ਹਰ ਇਕ ਇਨਸਾਨ ਵਾਸਤੇ ਸਮਝਣੀ ਅਤਿ ਸਰਲ ਅਤੇ ਸੁਖੈਨ ਹੁੰਦੀ ਹੈ। ਇਹੀ ਕਾਰਣ ਹੈ ਕਿ ਗੁਰਬਾਣੀ ਦੀ ਭਾਸ਼ਾ ਗੁਰਮੁਖੀ ਅੱਖਰਾਂ ਵਿਚ ਅਤੇ ਪੰਜਾਬੀ ਬੋਲੀ ਵਿਚ ਸਸ਼ੋਭਿਤ ਕੀਤੀ ਗਈ ਹੈ। ਇਸ ਪਾਵਨ ਗੁਰਬਾਣੀ ਵਿਚੋਂ ਕੁਝ ਸੰਕੇਤ ਪ੍ਰਾਪਤ ਹੁੰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਅਖੱਰ"।

(ੳ) ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥

*(ਜਪੁ, ੨-੩)*

(ਅ) ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥
ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥

ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ ਤਿਵ ਤਿਵ ਪਾਹਿ॥

*(ਜਪੁ, ੪-੭)*

(ੲ) ਅਖਰ ਨਾਨਕ ਅਖਿਓ ਆਪਿ॥ ਲਹੈ ਭਰਾਤਿ ਹੋਵੈ ਜਿਸੁ ਦਾਤਿ॥੨॥

*(ਵਾਰ ਮਾਝ ਮ:੧, ੧੫੦-੧੬)*

(ਸ) ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ॥ ਅਖਰ ਨਾਦ ਕਥਨ ਵਖ੍ਯ੍ਯਾਨਾ॥
ਅਖਰ ਮੁਕਤਿ ਜੁਗਤਿ ਭੈ ਭਰਮਾ॥ ਅਖਰ ਕਰਮ ਕਿਰਤਿ ਸੁਚ ਧਰਮਾ॥
ਦ੍ਰਿਸਟਿਮਾਨ ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥੫੪॥

*(ਗਉੜੀ ਬਾਵਨ ਅਖਰੀ ਮ:੫, ੨੬੧-੧੨)*

(ਕ) ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥

*(ਆਸਾ ਵਾਰ ਮ:੧, ੪੭੧-੧੭)*

(ਖ) ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥

*(ਧਨਾਸਰੀ ਮ:੧, ੬੬੩-੧)*

(ਗ) ਤਨੁ ਮਨੁ ਦੇਇ ਨ ਅੰਤਰੁ ਰਾਖੈ॥ ਅਵਰਾ ਦੇਖਿ ਨ ਸੁਨੈ ਅਭਾਖੈ॥੧॥

*(ਸੂਹੀ ਰਵਿਦਾਸ, ੭੯੩-੧੪)*

## ਜਮਕਾਲ (੧੧੫੭)

ਯਮਰਾਜ, ਜਮਦੂਤ, ਜਮ ਜਾਗਾਤੀ, ਮੌਤ ਦਾ ਦੇਵਤਾ, ਮਲਕਲਮੌਤ, ਇਜ਼ਰਾਈਲ, ਉਹ ਸਮਾਂ ਜਦੋਂ ਯਮਰਾਜ ਪ੍ਰਾਣ ਕਾਬਜ਼ ਕਰਦਾ ਹੈ।

(ੳ) ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ॥
ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ॥੧॥

*(ਸਾਰਗ ਮ:੫, ੧੨੨੨-੫)*

(ਅ) ਭਜੁ ਗੋਬਿਦ ਸਭ ਛੋਡਿ ਜੰਜਾਲ॥
ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ॥੧॥ਰਹਾਉ॥

*(ਬਿਲਾਵਲੁ ਮ:੫, ੮੦੫-੧੩)*

(ੲ) ਕਾਹੇ ਕੀਜਤੁ ਹੈ ਮਨਿ ਭਾਵਨੁ॥

ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ॥੧॥ਰਹਾਉ॥

*(ਮਾਰੂ ਕਬੀਰ, ੧੧੦੪-੬)*

(ਸ) ਜਨ ਕੀ ਨਿੰਦਾ ਕਰੈ ਨ ਕੋਇ॥ ਜੋ ਕਰੈ ਸੋ ਦੁਖੀਆ ਹੋਇ॥
ਆਠ ਪਹਰ ਜਨੁ ਏਕੁ ਧਿਆਏ॥ ਜਮੂਆ ਤਾ ਕੈ ਨਿਕਟਿ ਨ ਜਾਏ॥੫॥

*(ਗੋਂਡ ਮ:੫, ੮੬੯-੧੪)*

(ਹ) ਪੂਰਨ ਤੇਰੀ ਹੋਵੈ ਆਸ॥ ਜਮ ਕੀ ਕਟੀਐ ਤੇਰੀ ਫਾਸ॥
ਗੁਰ ਕਾ ਉਪਦੇਸੁ ਸੁਨੀਜੈ॥ ਨਾਨਕ ਸੁਖਿ ਸਹਜਿ ਸਮੀਜੈ॥੪॥

*(ਰਾਮਕਲੀ ਮ:੫, ੮੯੫-੧੯)*

(ਕ) ਮਨਮੁਖੁ ਅੰਧਾ ਅੰਧੁ ਕਮਾਏ॥ ਬਹੁ ਸੰਕਟ ਜੋਨੀ ਭਰਮਾਏ॥
ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ॥੪॥

*(ਮਾਰੂ ਮ:੩, ੧੦੬੮-੭)*

(ਖ) ਸਿੰਚਹਿ ਦਰਬੁ ਦੇਹਿ ਦੁਖੁ ਲੋਗ॥ ਤੇਰੈ ਕਾਜਿ ਨ ਆਵਰਾ ਜੋਗ॥
ਕਰਿ ਅਹੰਕਾਰੁ ਹੋਇ ਵਰਤਹਿ ਅੰਧ॥ ਜਮ ਕੀ ਜੇਵੜੀ ਤੂ ਆਗੈ ਬੰਧ॥੧॥

*(ਰਾਮਕਲੀ ਮ:੫, ੮੮੯-੧੭)*

(ਗ) ਜਮੂਆ ਨ ਜੋਹੈ ਹਰਿ ਕੀ ਸਰਣਾਈ॥ ਹਉਮੈ ਮਾਰਿ ਸਚਿ ਲਿਵ ਲਾਈ॥
ਸਦਾ ਰਹੈ ਹਰਿ ਨਾਮਿ ਲਿਵ ਲਾਈ॥੫॥

*(ਗਾਉੜੀ ਮ:੩, ੨੩੧-੧੩)*

(ਘ) ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰਿ ਜੰਜਾਲ॥
ਜਮਕੰਕਰੁ ਜੋਹਿ ਨ ਸਕਈ ਨਾਨਕ ਪ੍ਰਭੂ ਦਇਆਲ॥੮॥

*(ਗਉੜੀ ਥਿਤੀ ਮ:੫, ੨੯੮-੯)*

(ਙ) ਚਰਨ ਕਮਲ ਕੀ ਆਸ ਪਿਆਰੇ॥ ਜਮਕੰਕਰ ਨਸਿ ਗਏ ਵਿਚਾਰੇ॥੧॥

*(ਆਸਾ ਮ: ੫, ੩੮੯-੧੩)*

(ਚ) ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ॥
ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ॥੫॥

*(ਮਾਰੂ ਮ:੧, ੧੦੩੦-੭)*

(ਛ) ਕਹੁ ਕਬੀਰ ਤਬ ਹੀ ਨਰੁ ਜਾਗੈ॥ ਜਮ ਕਾ ਡੰਡੁ ਮੂੰਡ ਮਹਿ ਲਾਗੈ॥੩॥

*(ਗੋਂਡ ਕਬੀਰ, ੮੭੦-੭)*

(ਜ) ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥ ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥

*(ਗਉੜੀ ਵਾਰ ਮ:੫, ੩੨੦-੬)*

(ਝ) ਪੁਤ੍ਰ ਕਲਤ੍ਰ ਜਗਿ ਹੇਤੁ ਪਿਆਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥
ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੯-੯)*

(ਞ) ਗੁਰਮਤਿ ਲੇਹੁ ਤਰਹੁ ਸਚੁ ਤਾਰੀ॥ ਆਤਮ ਚੀਨਹੁ ਰਿਦੈ ਮੁਰਾਰੀ॥

ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ॥੧੧॥

*(ਮਾਰੂ ਮ:੧, ਸੋਲਹੇ, ੧੦੪੧-੨)*

(ਟ) ਸਾਧਸੰਗਿ ਕੀਰਤਨ ਫਲੁ ਪਾਇਆ॥ ਜਮ ਕਾ ਮਾਰਗੁ ਦ੍ਰਿਸਟਿ ਨ ਆਇਆ॥੨॥

*(ਗਉੜੀ ਮ:੫, ੧੯੨-੪)*

(ਠ) ਮਨਮੁਖ ਮੂਲੁ ਗਵਾਵਹਿ ਲਾਭੁ ਮਾਗਹਿ ਲਾਹਾ ਲਾਭੁ ਕਿਦੂ ਹੋਈ॥
ਜਮਕਾਲੁ ਸਦਾ ਹੈ ਸਿਰ ਊਪਰਿ ਦੂਜੈ ਭਾਇ ਪਤਿ ਖੋਈ॥੨॥

*(ਭੈਰਉ ਮ:੩, ੧੧੩੧-੬)*

(ਡ) ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ॥
ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ॥
ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ॥੭॥

*(ਮਲਾਰ ਮ:੩, ੧੨੭੭-੪)*

(ਢ) ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥
ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥

*(ਵਾਰ ਮਾਝ ਮ:੧, ੧੪੦-੫)*

(ਣ) ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ॥ ਜਮਕਾਲ ਕੀ ਫਿਰਿ ਆਵੈ ਨ ਫੇਟੈ॥੩॥

*(ਬਸੰਤ ਮ:੩, ੧੧੭੬-੧੮)*

(ਤ) ਸਤਿਗੁਰ ਕੈ ਭਾਣੈ ਜੋ ਚਲੈ ਸੇਤੀ ਰਲਿਆ॥
ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ॥
ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ॥੨੦॥

*(ਸਾਰੰਗ ਵਾਰ ਮ:੪, ੧੨੪੫-੯)*

(ਥ) ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ॥
ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ॥੮॥

*(ਮਾਰੂ ਮ:੩, ਸੋਲਹੇ, ੧੦੪੬-੯)*

(ਦ) ਹਉਮੈ ਕਰਦਿਆ ਜਨਮੁ ਗਵਾਇਆ॥ ਆਗੈ ਮੋਹੁ ਨ ਚੂਕੈ ਮਾਇਆ॥
ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ॥੯॥

*(ਮਾਰੂ ਮ:੩, ੧੦੬੩-੨)*

(ਧ) ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ॥ ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ॥
ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ॥ ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ॥

ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ॥੨੯॥

*(ਸਾਰੰਗ ਵਾਰ ਮ:੪, ੧੨੪੮-੬)*

(ਨ) ਜਾ ਕਉ ਭਈ ਤੁਮਾਰੀ ਧੀਰ॥
ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ॥੧॥ਰਹਾਉ॥

*(ਨਟ ਨਰਾਇਨ ਮ:੫, ੯੭੮-੧੨)*

(ਪ) ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ॥੩॥

*(ਰਾਮਕਲੀ ਮ:੯, ੯੦੨-੭)*

(ਫ) ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ॥
ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ॥
ਜਮਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੂ ਨ ਕੋਇ॥
ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ॥
ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ॥੧॥

*(ਵਡਹੰਸ ਵਾਰ ਮ:੩, ੫੮੮-੧੩)*

(ਬ) ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ॥
ਜਮੁ ਚੂਹਾ ਕਿਰਸ ਨਿਤ ਕੁਰਕਦਾ ਹਰਿ ਕਰਤੈ ਮਾਰਿ ਕਢਾਇਆ॥

*(ਗਉੜੀ ਵਾਰ ਮ:੪, ੩੦੪-੮)*

(ਭ) ਹਰਿ ਜੂ ਰਾਖਿ ਲੇਹੁ ਪਤਿ ਮੇਰੀ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ॥੧॥ਰਹਾਉ॥

*(ਜੈਤਸਰੀ ਮ:੯, ੭੦੩-੭)*

(ਮ) ਸਤਿਗੁਰੁ ਦਾਤਾ ਮੁਕਤਿ ਕਰਾਏ॥ ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ॥
ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੮-੧)*

(ਯ) ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਈਆ॥
ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ॥੪॥

*(ਬਿਲਾਵਲੁ ਮ:੪, ੮੩੩-੧੨)*

(ਰ) ਸਾਗਰੁ ਤਰਿਆ ਸਾਧੂ ਸੰਗੇ॥ ਨਿਰਭਉ ਨਾਮੁ ਜਪਹੁ ਹਰਿ ਰੰਗੇ॥੩॥
ਪਰ ਧਨ ਦੋਖ ਕਿਛੁ ਪਾਪ ਨ ਫੇੜੇ॥ ਜਮ ਜੰਦਾਰੁ ਨ ਆਵੈ ਨੇੜੇ॥੪॥

*(ਧਨਾਸਰੀ ਮ:੪, ੬੮੪-੧)*

(ਲ) ਹਉਮੈ ਮਮਤਾ ਰੋਗੁ ਨ ਲਾਗੈ॥ ਰਾਮ ਭਗਤਿ ਜਮ ਕਾ ਭਉ ਭਾਗੈ॥
ਜਮ ਜੰਦਾਰੁ ਨ ਲਾਗੈ ਮੋਹਿ॥ ਨਿਰਮਲ ਨਾਮੁ ਰਿਦੈ ਹਰਿ ਸੋਹਿ॥੩॥

*(ਰਾਮਕਲੀ ਮ:੧, ੯੦੪-੭)*

(ਵ) ਜਮ ਤੇ ਉਲਟਿ ਭਏ ਹੈ ਰਾਮ॥ ਦੁਖ ਬਿਨਸੇ ਸੁਖ ਕੀਓ ਬਿਸਰਾਮ॥
ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸੁਜਨ ਭਏ ਚੀਤਾ॥੧॥

*(ਗਉੜੀ ਕਬੀਰ ੩੨੬-੧੭)*

(ੜ) ਨਾਲਿ ਨਰਾਇਣੁ ਮੇਰੈ॥ ਜਮਦੂਤੁ ਨ ਆਵੈ ਨੇਰੈ॥
ਕੰਠਿ ਲਾਇ ਪ੍ਰਭ ਰਾਖੈ॥ ਸਤਿਗੁਰ ਕੀ ਸਚੁ ਸਾਖੈ॥੧॥

*(ਸੋਰਠ ਮ:੫, ੬੩੦-੨)*

(ੳੳ) ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ॥ ਭਗਤ ਜਨਾ ਕੇ ਸਾਸ ਨਿਹਾਰੈ॥
ਮਾਨਸ ਕੀ ਕਹੁ ਕੇਤਕ ਬਾਤ॥ ਜਮ ਤੇ ਰਾਖੈ ਦੇ ਕਰਿ ਹਾਥ॥੩॥

*(ਭੈਰਉ ਮ:੫, ੧੧੪੯-੧੦)*

(ੳਅ) ਜਮਦੂਤੁ ਤਿਸੁ ਨਿਕਟਿ ਨ ਆਵੈ॥ ਸਾਧਸੰਗਿ ਹਰਿ ਕੀਰਤਨੁ ਗਾਵੈ॥
ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ॥੧੫॥

*(ਮਾਰੂ ਮ:੫, ਸੋਲਹੇ, ੧੦੭੯-੧੮)*

(ੳੲ) ਲੋਭਿ ਮੋਹਿ ਬਾਧੀ ਦੇਹ॥ ਬਿਨੁ ਭਜਨ ਹੋਵਤ ਖੇਹ॥ ਜਮਦੂਤ ਮਹਾ ਭਇਆਨ॥
ਚਿਤ ਗੁਪਤ ਕਰਮਹਿ ਜਾਨ॥ ਦਿਨੁ ਰੈਨਿ ਸਾਖਿ ਸੁਨਾਇ॥ ਨਾਨਕਾ ਹਰਿ ਸਰਨਾਇ॥੩॥

*(ਬਿਲਾਵਲੁ ਮ:੫, ੮੩੮-੪)*

(ੳਸ) ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ॥ ਭਰਮਿ ਭੁਲਾਈਐ ਜਨਮਿ ਮਰਿ ਆਈਐ॥
ਜਮ ਦਰਿ ਬਾਧਉ ਮਰੈ ਬਿਕਾਰੁ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ॥੬॥

*(ਰਾਮਕਲੀ ਮ:੧, ੯੦੪-੧੮)*

(ੳਹ) ਕੁਬੁਧਿ ਚਵਾਵੈ ਸੋ ਕਿਤੁ ਠਾਇ॥ ਕਿਉ ਤਤੁ ਨ ਬੂਝੈ ਚੋਟਾ ਖਾਇ॥
ਜਮ ਦਰਿ ਬਾਧੇ ਕੋਇ ਰਾਖੈ॥ ਬਿਨੁ ਸਬਦੈ ਨਾਹੀ ਪਤਿ ਸਾਖੈ॥
ਕਿਉ ਕਰਿ ਬੂਝੈ ਪਾਵੈ ਪਾਰੁ॥ ਨਾਨਕ ਮਨਮੁਖਿ ਨ ਬੁਝੈ ਗਵਾਰੁ॥੫੫॥

*(ਰਾਮਕਲੀ ਮ:੧, ੯੪੪-੩)*

(ੳਕ) ਮਨਮੁਖੁ ਭੂਲਾ ਠਉਰੁ ਨ ਪਾਏ॥ ਜਮ ਦਰਿ ਬਧਾ ਚੋਟਾ ਖਾਏ॥
ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ॥੪॥

*(ਮਾਝ ਮ:੧, ੧੦੯-੧੩)*

(ੳਖ) ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ॥
ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ॥
ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ॥
ਜਮਦਰਿ ਬਾਧਾ ਠਉਰੁ ਨ ਪਾਵੈ ਅਪੁਨਾ ਕੀਆ ਕਮਾਈ॥੩॥

*(ਸੋਰਠਿ ਮ:੧, ੫੯੬-੭)*

(ੳਗ) ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥

ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ॥੫॥

*(ਸਿਰੀ ਮ:੫, ੬੯-੧੮)*

(ੳਘ) ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ॥
ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ॥
ਪੁਤ੍ਰ ਕਲਤ੍ਰ ਨ ਵਿਸਰਹਿ ਬਹੁ ਪ੍ਰੀਤਿ ਲਗਾਇਆ॥
ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ॥
ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ॥੨੧॥

*(ਸਾਰੰਗ ਵਾਰ ਮ:੪, ੧੨੪੫-੧੫)*

(ੳਙ) ਖਾਇਆ ਮੈਲੁ ਵਧਾਇਆ ਪੈਧੇ ਘਰ ਕੀ ਹਾਣਿ॥
ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ॥੧॥
ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ॥
ਬਿੱਬਲੁ ਝਾਗਿ ਸਹਜਿ ਪਰਗਾਸਿਆ॥੧॥ਰਹਾਉ॥
ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ॥
ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ॥੩॥
ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ॥
ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ॥੩॥
ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ॥
ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ॥੪॥

*(ਪ੍ਰਭਾਤੀ ਮ:੧, ੧੩੩੧-੩)*

(ੳਚ) ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ॥ ਜਮੁ ਨ ਛੋਡੈ ਬਹੁ ਕਰਮ ਕਮਾਵਹਿ॥
ਸਤਿਗੁਰੁ ਭੇਟੈ ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ॥੧੧॥

*(ਮਾਰੂ ਮ:੩, ਸੋਲਹੇ, ੧੦੪੯-੧੬)*

(ੳਛ) ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ॥
ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ॥੧॥

*(ਸੋਰਠਿ ਵਾਰ ਮ:੩, ੬੪੮-੬)*

(ੳਜ) ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ॥ ਬਗ ਜਿਉ ਲਾਇ ਬਹੈ ਨਿਤ ਧਿਆਨਾ॥
ਜਮਿ ਪਕੜਿਆ ਤਬ ਹੀ ਪਛੁਤਾਨਾ॥੬॥

*(ਗਉੜੀ ਮ:੩, ੨੩੦-੫)*

(ੳਝ) ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ॥
ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ॥੧॥

*(ਵਡਹੰਸ ਮ:੩, ੫੮੪-੧੮)*

(ੳਞ) ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ॥

ਜਮ ਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ॥੬॥

(ਆਸਾ ਮ:੩, ੪੨੬-੬)

(ੳਟ) ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ॥
ਇਹੁ ਜਮ ਕੀ ਸਿਰਕਾਰ ਹੈ ਏਨ੍ਹਾ ਉਪਰਿ ਜਮ ਕਾ ਡੰਡੁ ਕਰਾਰਾ॥
ਮਨਮੁਖ ਜਮ ਮਗਿ ਪਾਈਅਨ੍ਹਿ ਜਿਨ੍ਹ ਦੂਜਾ ਭਾਉ ਪਿਆਰਾ॥
ਜਮ ਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ॥
ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ॥੧੨॥

(ਗੂਜਰੀ ਵਾਰ ਮ:੩, ੫੧੩-੧੩)

(ੳਠ) ਹਉਮੈ ਜਲਿਆ ਮਨਹੁ ਵਿਸਾਰੇ॥ ਜਮ ਪੁਰਿ ਵਜਹਿ ਖੜਗ ਕਰਾਰੇ॥
ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ॥੪॥
ਮਾਇਆ ਮਮਤਾ ਪਵਹਿ ਖਿਆਲੀ॥ ਜਮ ਪੁਰਿ ਫਾਸਹਿਗਾ ਜਮ ਜਾਲੀ॥
ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ॥੫॥

(ਮਾਰੂ ਮ:੧, ੯੯੩-੬)

(ੳਡ) ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ ਕਾਲੰਕ॥੨॥

(ਪ੍ਰਭਾਤੀ ਮ:੫, ੧੩੪੮-੩)

(ੳਢ) ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ॥ ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ॥੨॥

(ਸੂਹੀ ਮ:੩, ੭੫੫-੩)

(ੳਣ) ਜਤਨ ਕਰੈ ਬਿੰਦੁ ਕਿਵੈ ਨ ਰਹਾਈ॥ ਮਨੂਆ ਡੋਲੈ ਨਰਕੇ ਪਾਈ॥
ਜਮ ਪੁਰਿ ਬਾਧੋ ਲਹੈ ਸਜਾਈ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ॥੫॥

(ਰਾਮਕਲੀ ਮ:੧, ੯੦੬-੧)

(ੳਤ) ਕੋਟਿ ਮਨੋਰਥ ਆਵਹਿ ਹਾਥ॥ ਜਮ ਮਾਰਗ ਕੈ ਸੰਗੀ ਪਾਂਥ॥੧॥
ਗੰਗਾ ਜਲੁ ਗੁਰ ਗੋਬਿੰਦ ਨਾਮ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ॥੧॥ਰਹਾਉ॥

(ਭੈਰਉ ਮ:੫, ੧੧੩੭-੧੦)

(ੳਥ) ਸਾਕਤੁ ਫਾਸੀ ਪੜੈ ਇਕੇਲਾ॥ ਜਮ ਵਸਿ ਕੀਆ ਅੰਧੁ ਦੁਹੇਲਾ॥
ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ॥੧੧॥

(ਮਾਰੂ ਮ:੧, ੧੦੩੧-੧੮)

(ੳਦ) ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ॥
ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ॥
ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ॥
ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ॥
ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ॥

ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ॥੨॥

*(ਆਸਾ ਮ:੧, ਛੰਤ, ੪੩੯-੨)*

(ਉਧ) ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ॥

*(ਵਡਹੰਸੁ ਮ:੧, ੫੮੨-੩)*

(ਉਨ) ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ॥
ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ॥੨॥
ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ॥
ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ॥
ਭੋਜਨ ਭਾਉ ਨ ਠੰਢਾ ਪਾਣੀ ਨ ਕਾਪੜੁ ਸੀਗਾਰੋ॥
ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ॥
ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ॥
ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ॥੩॥

*(ਵਡਹੰਸ ਮ:੧, ੫੮੧-੧੦)*

(ਉਪ) ਪ੍ਰਭ ਕਾਟਿਆ ਜਮ ਕਾ ਫਾਸਾ॥ ਮਨ ਪੂਰਨ ਹੋਈ ਆਸਾ॥
ਜਹ ਪੇਖਾ ਤਹ ਸੋਈ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ॥੩॥

*(ਸੋਰਠਿ ਮ:੫, ੬੨੨-੧੩)*

## ਜਰਾ ਮਰਾ (੧੧੫੮)

ਬੁਢਾਪਾ ਅਤੇ ਮੌਤ, ਜੀਰਣ, ਭਾਵ ਬਹੁਤ ਪੁਰਾਣਾ, ਬਹੁਤ ਹੀ ਬੁਢਾ, ਟੁਟਿਆ ਫੁਟਿਆ, ਛੇਤੀ ਟੁਟ ਜਾਣ ਵਾਲਾ, ਪੋਲਾ, ਜੋ ਧੱਕਾ ਨਾ ਸਹਾਰ ਸਕੇ।

(ੳ) ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥
ਜਰੁ ਆਈ ਜੋਬਨਿ ਹਾਰਿਆ॥੧੭॥

*(ਆਸਾ ਵਾਰ ਮ:੧, ੪੭੨-੧੨)*

(ਅ) ਕਾਲੁ ਜਾਲੁ ਬ੍ਰਹਮ ਅਗਨੀ ਜਾਰੇ॥ ਜਰਾ ਮਰਣ ਗਤੁ ਗਰਬੁ ਨਿਵਾਰੇ॥
ਆਪਿ ਤਰੈ ਪਿਤਰੀ ਨਿਸਤਾਰੇ॥੩॥

*(ਗਉੜੀ ਮ:੧, ੨੨੩-੧੮)*

(ੲ) ਪ੍ਰੇਮ ਸੁਧਾ ਰਸੁ ਪੀਵੈ ਕੋਇ॥ ਜਰਾ ਮਰਣ ਦੁਖੁ ਫੇਰਿ ਨ ਹੋਇ॥੬॥

*(ਗਉੜੀ ਥਿਤੀ ਕਬੀਰ, ੩੪੩-੧੪)*

(ਸ) ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ॥
ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ॥੩॥

*(ਸੋਰਠਿ ਮ:੫, ੬੧੧-੧੫)*

(ਹ) ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ॥
ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ
ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥

ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ
ਜੋ ਅੰਤੀ ਅਉਸਰਿ ਲਏ ਛਡਾਇਆ॥੪॥

*(ਗਉੜੀ ਬੈਰਾਗਣਿ ਮ:੪, ੧੬੮-੮)*

(ਕ) ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥
ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ॥੧॥
ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ॥ ਬਿਰਥਾ ਜਨਮੁ ਗਵਾਇਆ॥੧॥ਰਹਾਉ॥

*(ਸੂਹੀ ਕਬੀਰ, ੭੯੩-੧)*

(ਖ) ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ॥
ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ॥
ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥੬॥
ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ॥
ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ॥
ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ॥੭॥

*(ਮਾਰੂ ਮ:੧, ੧੦੦੯-੧੮)*

(ਗ) ਆਪੇ ਗੁਰਮੁਖਿ ਆਪੇ ਦੇਵੈ॥ ਸਚੈ ਸਬਦਿ ਸਤਿਗੁਰੁ ਸੇਵੈ॥
ਜਰਾ ਜਮੁ ਤਿਸੁ ਜੋਹਿ ਨ ਸਾਕੈ ਸਾਚੇ ਸਿਉ ਬਣਿ ਆਈ ਹੇ॥

*(ਮਾਰੂ ਮ:੩, ਸੋਲਹੇ, ੧੦੪੪-੭)*

(ਘ) ਕਾਲੁ ਚਲਾਏ ਬੰਨਿ ਕੋਇ ਨ ਰਖਸੀ॥ ਜਰੁ ਜਰਵਾਣਾ ਕੰਨ੍ਹਿ ਚੜਿਆ ਨਚਸੀ॥
ਸਤਿਗੁਰੁ ਬੋਹਿਥੁ ਬੇੜੁ ਸਚਾ ਰਖਸੀ॥

*(ਮਲਾਰ ਵਾਰ ਮ:੧, ੧੨੮੦-੧੭)*

(ਙ) ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ॥
ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ॥੩॥

*(ਬਿਲਾਵਲੁ ਕਬੀਰ, ੮੫੬-੧)*

(ਚ) ਸਦਾ ਸਦਾ ਜਪੀਐ ਪ੍ਰਭ ਨਾਮ॥
ਜਰਾ ਮਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ॥੧॥ਰਹਾਉ॥

*(ਬਿਲਾਵਲੁ ਮ:੫, ੮੨੪-੩)*

(ਛ) ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ॥
ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥੨॥

*(ਬਿਲਾਵਲੁ ਮ:੫, ੮੦੮-੧੭)*

(ਜ) ਇਹੁ ਜੀਉ ਰਾਮ ਨਾਮ ਲਿਵ ਲਾਗੈ॥ ਜਰਾ ਮਰਨੁ ਛੂਟੈ ਭ੍ਰਮੁ ਭਾਗੈ॥੧॥ਰਹਾਉ॥

*(ਭੈਰਉ ਕਬੀਰ, ੧੧੬੨-੮)*

(ਝ) ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥

*(ਸਿਰੀ ਮ:੫, ੪੪-੧੦)*

(ਞ) ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਘਰਿ ਜੋਹਹਿ ਕਪਟ ਨਰਾ॥੧॥

*(ਸਿਰੀ ਤ੍ਰਿਲੋਚਨ, ੯੨-੫)*

(ਟ) ਜਨਮੁ ਜਰਾ ਮਿਰਤੁ ਜਿਸੁ ਵਾਸਿ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ॥੩॥

*(ਗਉੜੀ ਮ:੫, ੧੯੭-੯)*

(ਠ) ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ ਅਵਰ ਵਿਸਰਿ ਸਭ ਜਾਇ॥
ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ॥੧॥ਰਹਾਉ॥

*(ਗੂਜਰੀ ਮ:੩, ੪੯੦-੩)*

(ਡ) ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥
ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ॥੨॥

*(ਟੋਡੀ ਮ:੫, ੭੧੧-੧੪)*

## ਜਲਨ ਬੁਝੀ (੧੧੫੯)

ਸੰਸਾਰੀ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਹਵਸ ਅਤੇ ਪਦਾਰਥਾਂ ਦੀ ਪ੍ਰਾਪਤੀ ਨਾ ਹੋਣੇ ਕਰਕੇ ਚਿਤ ਵਿਚ ਜੋ ਸਾੜਾ ਪੈਦਾ ਹੋ ਜਾਂਦਾ ਹੈ, ਉਹ ਕਿਵੇਂ ਬੁਝ ਸਕਦਾ ਹੈ? ਹੋਰ ਜਾਣਕਾਰੀ ਵਾਸਤੇ ਦੇਖੋ, "ਸੀਤਲਤਾ"।

(ੳ) ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥
ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥੧॥

*(ਮਾਝ ਮ:੫, ੧੦੩-੭)*

(ਅ) ਜਲਨਿ ਬੁਝੀ ਸੀਤਲ ਭਏ ਰਾਖੇ ਪ੍ਰਭਿ ਆਪ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ॥੨॥

*(ਬਿਲਾਵਲੁ ਮ:੫, ੮੧੯-੪)*

(ੲ) ਹਉ ਬਲਿਹਾਰੀ ਜੋ ਪ੍ਰਭੂ ਧਿਆਵਤ॥ ਜਲਨਿ ਬੁਝੈ ਹਰਿ ਹਰਿ ਗੁਨ ਗਾਵਤ॥੧॥ਰਹਾਉ॥

*(ਬਿਲਾਵਲੁ ਮ:੫, ੮੦੫-੧)*

(ਸ) ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥
ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੨੯-੭)*

(ਹ) ਨਾਮੁ ਦ੍ਰਿੜਾਇਆ ਸਾਧ ਕ੍ਰਿਪਾਲ॥ ਮਿਟਿ ਗਈ ਭੂਖ ਮਹਾ ਬਿਕਰਾਲ॥੨॥
ਠਾਕੁਰਿ ਅਪੁਨੈ ਕੀਨੀ ਦਾਤਿ॥ ਜਲਨਿ ਬੁਝੀ ਮਨਿ ਹੋਈ ਸਾਂਤਿ॥੩॥

*(ਆਸਾ ਮ:੪, ੩੮੯-੧੮)*

(ਕ) ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗ ਮੇਰੀ ਜਲਨਿ ਬੁਝਾਈ॥੪॥

*(ਗਉੜੀ ਪੂਰਬੀ ਮ:੫, ੨੦੪-੪)*

## ਜਾਗਣਾ ਅਤੇ ਸੌਣਾ (੧੧੬੦)

ਸੰਸਾਰੀ ਜੀਵਾਂ ਦਾ ਆਤਮਕ ਅਵਸਥਾ ਵਿਚ ਜਾਗਣਾ ਅਤੇ ਆਸਾ ਤ੍ਰਿਸਨਾ, ਮੋਹ ਮਾਇਆ, ਵਿਸ਼ੇ ਵਿਕਾਰਾਂ ਦੀ ਨੀਂਦ ਵਿਚ ਗਾਫਲ ਹੋ ਜਾਣਾ, ਭਾਵ ਪ੍ਰਭੂ ਦੀ ਯਾਦ ਵਲੋਂ ਅਵੇਸਲੇ ਹੋ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਉਦਮ ਅਤੇ ਆਲਸ"।

(ੳ) ਸਹਜੇ ਜਾਗੈ ਸਹਜੇ ਸੋਵੈ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ॥
ਮਨਮੁਖ ਭਰਮੈ ਸਹਸਾ ਹੋਵੈ॥ ਅੰਤਰਿ ਚਿੰਤਾ ਨੀਦ ਨ ਸੋਵੈ॥

ਗਿਆਨੀ ਜਾਗਹਿ ਸਵਹਿ ਸੁਭਾਇ॥ ਨਾਨਕ ਨਾਮਿ ਰਤਿਆ ਬਲਿ ਜਾਉ॥੨॥

*(ਸੋਰਠਿ ਵਾਰ ਮ:੩, ੬੪੬-੨)*

(ਅ) ਸੁਪਨੈ ਆਇਆ ਭੀ ਗਇਆ ਮੈ ਜਲ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥

*(ਵਡਹੰਸ ਮ:੧, ੫੫੮-੫)*

(ੲ) ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ॥ ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ॥੧॥

*(ਸਿਰੀ ਮ:੩, ੩੪-੧੫)*

(ਸ) ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ॥ ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ॥
ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ॥੩॥

*(ਸਿਰੀ ਮ:੩, ੩੪-੧੮)*

(ਹ) ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ॥ ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ॥
ਸੇ ਜਨ ਜਾਗੇ ਜਿਨ ਨਾਮ ਪਿਆਰਿ॥੧॥
ਸਹਜੇ ਜਾਗੈ ਸਵੈ ਨ ਕੋਇ॥ ਪੂਰੇ ਗੁਰ ਤੇ ਬੂਝੈ ਜਨੁ ਕੋਇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੩, ੧੬੦-੧੫)*

(ਕ) ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥
ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥੧॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥ ਸਾਬਤੁ ਵਸਤੁ ਓਹੁ ਅਪਨੀ ਲਹੈ॥੧॥ਰਹਾਉ॥
ਸਗਲ ਸਹੇਲੀ ਅਪਨੈ ਰਸ ਮਾਤੀ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥
ਮੁਸਨਹਾਰ ਪੰਚ ਬਟਵਾਰੇ॥ ਸੂਨੇ ਨਗਰਿ ਪਰੇ ਠਗਹਾਰੇ॥੨॥
ਉਨ ਤੇ ਰਾਖੈ ਬਾਪੁ ਨ ਮਾਈ॥ ਉਨ ਤੇ ਰਾਖੈ ਮੀਤੁ ਨ ਭਾਈ॥
ਦਰਬਿ ਸਿਆਣਪ ਨਾ ਓਇ ਰਹਤੇ॥ ਸਾਧਸੰਗਿ ਓਇ ਦੁਸਟ ਵਸਿ ਹੋਤੇ॥੩॥
ਕਰਿ ਕਿਰਪਾ ਮੋਹਿ ਸਾਰਿੰਗਪਾਣਿ॥ ਸੰਤਨ ਧੂਰਿ ਸਰਬ ਨਿਧਾਨ॥
ਸਾਬਤੁ ਪੂੰਜੀ ਸਤਿਗੁਰ ਸੰਗਿ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ॥੪॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ॥ ਇਹ ਪੂੰਜੀ ਸਾਬਤੁ ਧਨੁ ਮਾਲੁ॥੧॥ਰਹਾਉ॥ਦੂਜਾ॥

*(ਗਉੜੀ ਗੁਆਰੇਰੀ ਮ:੫, ੧੮੨-੯)*

(ਖ) ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ॥
ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ॥

*(ਗਉੜੀ ਮ:੫, ੨੪੮-੧੬)*

(ਗ) ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨੁ॥

ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ॥
ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ॥
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ॥੧॥

*(ਗਉੜੀ ਵਾਰ ਮ:੪, ੩੧੨-੧੯)*

(ਘ) ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥੧॥
ਅਬ ਮਨ ਜਾਗਤ ਰਹੁ ਰੇ ਭਾਈ॥
ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ॥੧॥ਰਹਾਉ॥

*(ਗਉੜੀ ਕਬੀਰ, ੩੩੯-੧੦)*

(ਙ) ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ॥
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ॥
ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ॥
ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕੰਉ ਧੁਰਿ ਪੂਰਬਿ ਲਿਖਿਆਸਿ॥੨॥

*(ਵਡਹੰਸੁ ਵਾਰ ਮ:੩, ੫੯੨-੧੯)*

(ਚ) ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ॥
ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ॥੨॥

*(ਸੋਰਠਿ ਮ:੩, ੫੯੯-੧੨)*

(ਛ) ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥੨੭॥

*(ਰਾਮਕਲੀ ਮ:੩, ਅਨੰਦੁ, ੯੨੦-੧੫)*

(ਜ) ਗੁਰਮੁਖਿ ਜਾਗਿ ਰਹੇ ਦਿਨ ਰਾਤੀ॥ ਸਾਚੇ ਕੀ ਲਿਵ ਗੁਰਮਤਿ ਜਾਤੀ॥
ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ॥੪॥

*(ਮਾਰੂ ਮ:੧, ੧੦੨੪-੧੫)*

(ਝ) ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ॥
ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ॥੧੨੭॥
ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ॥੧੨੮॥

ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ॥
ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ॥੧੨੯॥

(ਸਲੋਕ ਕਬੀਰ, ੧੩੭੧-੫)

(ਞ) ਸਾਧਸੰਗਿ ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ ਮੀਠੇ ਲਾਗੇ॥੪॥

(ਆਸਾ ਮ:੫, ੩੮੬-੧੮)

(ਟ) ਜਾਗੁ ਰੇ ਮਨ ਜਾਗਨਹਾਰੇ॥
ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ॥੧॥ਰਹਾਉ॥

(ਆਸਾ ਮ:੫, ੩੮੭-੧੨)

(ਠ) ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ॥
ਕਿਤੀ ਇਤੁ ਦਰੀਆਇ ਵੰਞਨਿ ਵਹਦਿਆ॥੧॥
ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ॥ ਆਠ ਪਹਰ ਗੁਣ ਗਾਇ ਸਾਧੂ ਸੰਗੀਐ॥੧॥ਰਹਾਉ॥

(ਆਸਾ ਮ:੫, ੩੯੮-੭)

(ਡ) ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ॥ ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ॥੫॥

(ਆਸਾ ਕਾਫੀ ਮ:੧, ੪੧੮-੧੧)

(ਢ) ਰਾਤਿ ਜਿ ਸੋਵਹਿ ਦਿਨ ਕਰਹਿ ਕਾਮ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮੁ॥੨॥
ਹਾਥਿ ਤ ਡੋਰ ਮੁਖਿ ਖਾਇਓ ਤੰਬੋਰ॥ ਮਰਤੀ ਬਾਰ ਕਸਿ ਬਾਧਿਓ ਚੋਰ॥੩॥

(ਗਉੜੀ ਕਬੀਰ, ੩੨੬-੧੪)

(ਣ) ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ॥
ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ॥੧॥

(ਬਿਹਾਗੜਾ ਵਾਰ ਮ:੩, ੫੫੬-੧)

(ਤ) ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ॥
ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ॥੧॥

(ਆਸਾ ਮ:੫, ੪੦੮-੬)

(ਥ) ਜੋਗੀ ਗ੍ਰਿਹੀ ਪੰਡਿਤ ਭੇਖਧਾਰੀ॥ ਏ ਸੂਤੇ ਅਪਣੈ ਅਹੰਕਾਰੀ॥੧॥
ਮਾਇਆ ਮਦਿ ਮਾਤਾ ਰਹਿਆ ਸੋਇ॥ ਜਾਗਤੁ ਰਹੈ ਨ ਮੂਸੈ ਕੋਇ॥੧॥ਰਹਾਉ॥
ਸੋ ਜਾਗੈ ਜਿਸੁ ਸਤਿਗੁਰੁ ਮਿਲੈ॥ ਪੰਚ ਦੂਤ ਓਹੁ ਵਸਗਤਿ ਕਰੈ॥੨॥
ਸੋ ਜਾਗੈ ਜੋ ਤਤੁ ਬੀਚਾਰੈ॥ ਆਪਿ ਮਰੈ ਅਵਰਾ ਨਹ ਮਾਰੈ॥੩॥
ਸੋ ਜਾਗੈ ਜੋ ਏਕੋ ਜਾਣੈ॥ ਪਰਕਿਰਤਿ ਛੋਡੈ ਤਤੁ ਪਛਾਣੈ॥੪॥
ਚਹੁ ਵਰਨਾ ਵਿਚਿ ਜਾਗੈ ਕੋਇ॥ ਜਮੈ ਕਾਲੈ ਤੇ ਛੂਟੈ ਸੋਇ॥੫॥
ਕਹਤ ਨਾਨਕ ਜਨੁ ਜਾਗੈ ਸੋਇ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ॥੬॥

(ਭੈਰਉ ਮ:੩, ੧੧੨੮-੪)

(ਦ) ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੋਰਾ॥
ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ

ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ॥੨॥

*(ਸਾਰਗ ਮ:੪, ੧੨੦੧-੨)*

(ਧ) ਭੈ ਭਾਇ ਭਗਤਿ ਲਾਗੋ ਮੇਰਾ ਹੀਆਰਾ ਮਨੁ ਸੋਇਓ ਗੁਰਮਤਿ ਜਾਗਾ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ॥੧॥

*(ਮਾਲੀ ਗਉੜਾ ਮ:੪, ੯੮੫-੮)*

(ਨ) ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ॥
ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ॥

*(ਕਾਨੜਾ ਮ:੪, ੧੩੦੮-੧੨)*

(ਪ) ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥੧॥ਰਹਾਉ॥

*(ਤਿਲੰਗ ਮ:੯, ੭੨੬-੧੮)*

(ਫ) ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥

*(ਰਾਮਕਲੀ ਮ:੧, ਸਿਧ ਗੋਸਟਿ, ੯੩੯-੪)*

(ਬ) ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥੫॥

*(ਮਾਰੂ ਮ:੫, ੧੦੧੮-੧੨)*

(ਭ) ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ॥
ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ॥੧॥ਰਹਾਉ॥

*(ਭੈਰਉ ਮ:੧, ੧੧੨੬-੧੨)*

(ਮ) ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥ ਨਾਨਕ ਸੇ ਜਾਗੰਨਿ ਜਿ ਰਸਨਾ ਨਾਮੁ ਉਚਾਰਣੇ॥੧੩॥

*(ਸਲੋਕ ਮ:੫, ੧੪੨੫-੧੨)*

(ਯ) ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ ਮਨਮੁਖ ਸੋਇ ਰਹੇ ਅਭਾਗੇ॥
ਨਾਨਕ ਸਹਜੇ ਸੇਵਹਿ ਗੁਰੁ ਅਪਣਾ ਸੇ ਪੂਰੇ ਵਡਭਾਗੇ॥੪॥

*(ਵਡਹੰਸੁ ਮ:੩, ੫੬੯-੧੨)*

(ਰ) ਸਦਾ ਸਦਾ ਸਿਮਰਿ ਦਿਨੁ ਰਾਤਿ॥ ਊਠਤ ਬੈਠਤ ਸਾਸਿ ਗਿਰਾਸਿ॥
ਜਾਗੁ ਸੋਇ ਸਿਮਰਨ ਰਸ ਭੋਗ॥ ਹਰਿ ਸਿਮਰਨੁ ਪਾਈਐ ਸੰਜੋਗ॥੨॥

*(ਰਾਮਕਲੀ ਕਬੀਰ, ੯੭੧-੧੫)*

(ਲ) ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥ ਜੋਗੀ ਮਾਤੇ ਜੋਗ ਧਿਆਨ॥
ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥੧॥
ਸਭ ਮਦ ਮਾਤੇ ਕੋਊ ਨ ਜਾਗ॥ ਸੰਗ ਹੀ ਚੋਰ ਘਰੁ ਮੁਸਨ ਲਾਗ॥੧॥ਰਹਾਉ॥
ਜਾਗੈ ਸੁਕਦੇਉ ਅਰੁ ਅਕੂਰੁ॥ ਹਣਵੰਤੁ ਜਾਗੈ ਧਰਿ ਲੰਕੂਰੁ॥
ਸੰਕਰੁ ਜਾਗੈ ਚਰਨ ਸੇਵ॥ ਕਰਿ ਜਾਗੇ ਨਾਮਾ ਜੈਦੇਵ॥
ਜਾਗਤ ਸੋਵਤ ਬਹੁ ਪ੍ਰਕਾਰ॥ ਗੁਰਮੁਖਿ ਜਾਗੈ ਸੋਈ ਸਾਰੁ॥

ਇਸੁ ਦੇਹੀ ਕੇ ਅਧਿਕ ਕਾਮ॥ ਕਹਿ ਕਬੀਰ ਭਜਿ ਰਾਮ ਨਾਮ॥੩॥

*(ਬਸੰਤ ਕਬੀਰ, ੧੧੯੩-੧੭)*

(ਵ) ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ॥

*(ਬਿਲਾਵਲ ਮ:੧, ਛੰਤ, ੮੪੪-੫)*

(ੜ) ਜਾਗਤੁ ਸੋਇਆ ਜਨਮੁ ਗਵਾਇਆ॥ ਮਾਲੁ ਧਨੁ ਜੋਰਿਆ ਭਇਆ ਪਰਾਇਆ॥
ਕਹੁ ਕਬਰਿ ਤੇਈ ਨਰ ਭੂਲੇ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ॥੪॥

*(ਸੂਹੀ ਕਬੀਰ, ੭੯੨-੧੮)*

(ੳੳ) ਜਾਗਤ ਸੂਤਾ ਭਰਮਿ ਵਿਗੂਤਾ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ॥
ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ॥੩॥

*(ਮਾਰੂ ਮ:੫, ੧੦੧੯-੧੦)*

(ੳਅ) ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ॥
ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ॥੧॥

*(ਮਲਾਰ ਮ:੧, ੧੨੭੩-੧੫)*

## ਜਾਚਕ ਅਤੇ ਜਾਚਨਾ (੧੧੬੧)

ਮੰਗਤਾ ਅਤੇ ਮੰਗਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਮੰਗਣਾ" ਅਤੇ "ਦਾਤਾ ਅਤੇ ਦਾਤਾਂ"।

(ੳ) ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ॥
ਜਾਚਉ ਸੰਤ ਰਵਾਲ॥੧॥ਰਹਾਉ॥

*(ਬਿਲਾਵਲ ਮ:੫, ੮੩੮-੧)*

(ਅ) ਤੇਰੀ ਦਾਤਿ ਤੁਝੈ ਤੇ ਹੋਵੈ॥ ਦੇਹਿ ਦਾਨੁ ਸਭਸੈ ਜੰਤ ਲੋਐ॥
ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ॥੮॥
ਜਾਚਹਿ ਸਿਧ ਸਾਧਿਕ ਬਨਵਾਸੀ॥ ਜਾਚਹਿ ਜਤੀ ਸਤੀ ਸੁਖਵਾਸੀ॥
ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ॥੯॥

*(ਮਾਰੂ ਮ:੫, ਸੋਹਲੇ, ੧੦੭੪-੫)*

(ੲ) ਸੰਤ ਜਨਾਂ ਹਰਿ ਧਨੁ ਜਸੁ ਪਿਆਰਾ॥ ਗੁਰਮਤਿ ਪਾਇਆ ਨਾਮੁ ਤੁਮਾਰਾ॥
ਜਾਚਿਕੁ ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ॥੬॥

*(ਮਾਰੂ ਮ:੧, ਸੋਲਹੇ, ੧੦੪੩-੩)*

(ਸ) ਜਾਚਕੁ ਜਾਚੈ ਤੁਮਹਿ ਅਰਾਧੈ॥ ਪਤਿਤ ਪਾਵਨ ਪੂਰਨ ਪ੍ਰਭ ਸਾਧੈ॥
ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹਕਿੰਚਨਾ॥੧੪॥

*(ਮਾਰੂ ਮ:੫, ਸੋਲਹੇ, ੧੦੮੦-੧੮)*

(ਹ) ਜਾਚਿਕੁ ਨਾਮੁ ਜਾਚੈ ਜਾਚੈ॥ ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ॥੧॥ਰਹਾਉ॥
ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ॥੧॥

*(ਕਲਿਆਨੁ ਮ:੫, ੧੩੨੧-੧੭)*

(ਕ) ਕਰਿ ਕਿਰਪਾ ਮੇਰੇ ਦੀਨ ਦਇਆਲਾ॥ ਜਾਚਿਕੁ ਜਾਚੈ ਸਾਧ ਰਵਾਲਾ॥

ਦੇਹਿ ਦਾਨ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ॥੪॥

*(ਮਾਝ ਮ:੪, ੧੦੭-੧੬)*

(ਖ) ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ॥
ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰ ਰਹਿਓ ਰਤਨਾਗਰੁ ਰੇ॥੩॥
ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ॥
ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ॥੪॥

*(ਗਉੜੀ ਮ:੫, ੨੦੯-੧੭)*

(ਗ) ਜਾਚਕ ਜਨੁ ਜਾਚੈ ਪ੍ਰਭ ਦਾਨੁ॥ ਕਰਿ ਕਿਰਪਾ ਦੇਵਹੁ ਹਰਿ ਨਾਮੁ॥
ਸਾਧ ਜਨਾ ਕੀ ਮਾਗਉ ਧੂਰਿ॥ ਪਾਰਬ੍ਰਹਮ ਮੇਰੀ ਸਰਧਾ ਪੂਰਿ॥
ਸਦਾ ਸਦਾ ਪ੍ਰਭ ਕੇ ਗੁਨ ਗਾਵਉ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ॥
ਚਰਨ ਕਮਲ ਸਿਉ ਲਾਗੈ ਪ੍ਰੀਤਿ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥
ਏਕ ਓਟ ਏਕੋ ਆਧਾਰੁ॥ ਨਾਨਕ ਮਾਗੈ ਨਾਮੁ ਪ੍ਰਭ ਸਾਰੁ॥੧॥

*(ਗਉੜੀ ਸੁਖਮਨੀ ਮ:੫, ੨੮੯-੧੦)*

(ਘ) ਜਾਚਕ ਜਨ ਦਾਤਾ ਪਾਇਆ॥ ਸੋ ਦੀਆ ਨ ਜਾਈ ਖਾਇਆ॥
ਛੋਡਿਆ ਜਾਇ ਨ ਮੂਕਾ॥ ਅਉਰਨ ਪਹਿ ਜਾਨਾ ਚੂਕਾ॥੩॥

*(ਸੋਰਠਿ ਕਬੀਰ, ੬੫੫-੧੫)*

(ਙ) ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ॥
ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ॥੧॥

*(ਗਉੜੀ ਵਾਰ ਮ: ੫, ੩੨੦-੩)*

(ਚ) ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ॥
ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ॥੨॥

*(ਗਉੜੀ ਵਾਰ ਮ:੫, ੩੨੩-੮)*

(ਛ) ਜਾਚੜੀ ਸਾ ਸਾਰੁ ਜੋ ਜਾਚੰਦੀ ਹੇਕੜੋ॥ ਗਾਲ੍ੀ ਬਿਆ ਵਿਕਾਰ ਨਾਨਕ ਧਣੀ ਵਿਹੂਣੀਆ॥੧॥

*(ਗਉੜੀ ਵਾਰ ਮ:੫, ੩੨੧-੮)*

(ਜ) ਆਨ ਮਨਉ ਤਉ ਪਰ ਘਰ ਜਾਉ॥ ਕਿਸੁ ਜਾਚਉ ਨਾਹੀ ਕੋ ਥਾਉ॥
ਨਾਨਕ ਗੁਰਮਤਿ ਸਹਜਿ ਸਮਾਉ॥੪॥

*(ਗਉੜੀ ਮ:੧, ੧੫੩-੧੩)*

(ਝ) ਹਰਿ ਨਾਮਾ ਜਸੁ ਜਾਚਉ ਨਾਉ॥ ਗੁਰ ਪਰਸਾਦੀ ਬ੍ਰਹਮਿ ਸਮਾਉ॥੧॥

*(ਆਸਾ ਮ:੧, ੩੫੫-੨)*

(ਞ) ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ॥ ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ॥
ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ॥
ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ॥
ਗਹਿ ਭੁਜਾ ਲੀਨ੍ੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ॥

ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ॥੧॥

*(ਬਿਹਾਗੜਾ ਮ:੫, ਛੰਤ, ੫੪੪-੬)*

(ਟ) ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ॥

*(ਧਨਾਸਰੀ ਮ:੧, ਛੰਤ, ੬੮੭-੧੪)*

(ਠ) ਜਾਪੈ ਆਪਿ ਪ੍ਰਭੂ ਤਿਹੁ ਲੋਇ॥ ਜੁਗਿ ਜੁਗਿ ਦਾਤਾ ਅਵਰੁ ਨ ਕੋਇ॥
ਜਿਉ ਭਾਵੈ ਤਿਉ ਰਾਖਹਿ ਰਾਖੁ॥ ਜਸੁ ਜਾਚਉ ਦੇਵੈ ਪਤਿ ਸਾਖੁ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੩-੧)*

(ਡ) ਵਡਭਾਗੀ ਹਰਿ ਨਾਮੁ ਧਿਆਵਹਿ ਹਰਿ ਕੇ ਭਗਤ ਹਰੇ॥
ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ॥੩॥

*(ਨਟ ਨਾਰਾਇਨ ਮ:੪, ੯੭੫-੫)*

(ਢ) ਜਉ ਜਾਚਉ ਤਉ ਕੇਵਲ ਰਾਮ॥ ਆਨ ਦੇਵ ਸਿਉ ਨਾਹੀ ਕਾਮ॥੧॥ਰਹਾਉ॥

*(ਭੈਰਉ ਕਬੀਰ, ੧੧੬੭-੧੯)*

(ਣ) ਤੇਰਿਆ ਸੰਤਾ ਜਾਚਉ ਚਰਨ ਰੇਨ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥੧॥ਰਹਾਉ॥

*(ਬਸੰਤ ਮ:੫, ੧੧੯੨-੪)*

(ਤ) ਹਰਿ ਬਿਨੁ ਕਿਉ ਜੀਵਾ ਮੇਰੀ ਮਾਈ॥
ਜੈ ਜਗਦੀਸ ਤੇਰਾ ਜਸੁ ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ॥੧॥ਰਹਾਉ॥

*(ਸਾਰਗ ਮ:੧, ੧੨੩੨-੬)*

(ਥ) ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥
ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥੪॥

*(ਧਨਾਸਰੀ ਮ:੧, ੬੬੦-੮)*

(ਦ) ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ॥
ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ॥੧॥

*(ਗੂਜਰੀ ਮ:੧, ੫੦੩-੧੫)*

(ਧ) ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ॥
ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ॥੫॥
ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ॥
ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ॥੬॥

*(ਗੂਜਰੀ ਮ:੧, ੫੦੪-੨)*

(ਨ) ਸਗਲੇ ਜਾਚਹਿ ਗੁਰ ਭੰਡਾਰੀ॥ ਆਪਿ ਨਿਰੰਜਨੁ ਅਲਖ ਅਪਾਰੀ॥
ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ॥੧੬॥

*(ਮਾਰੂ ਮ:੧, ਸੋਲਹੇ. ੧੦੨੪-੧੦)*

(ਪ) ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ॥ ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ॥੧॥ਰਹਾਉ॥

*(ਮਲਾਰ ਨਾਮਦੇਵ, ੧੨੯੨-੨)*

(ਫ) ਬੈਸਿ ਸੁਥਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ॥
ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ॥
ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ॥
ਭਗਤਿਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ ਉਰਿ ਧਾਰਾ॥੪॥

*(ਰਾਮਕਲੀ ਮ:੧, ੧੨੫੫-੮)*

## ਜਾਂਵੀ/ਜੰਵ (੧੧੬੨)

ਜੰਵ ਵਿਚ ਸ਼ਾਮਲ ਹੋਣ ਵਾਲਾ ਜਨੇਤੀ ਜਾਂ ਬਰਾਤੀ, ਜਾਂਵੀ ਅਖਵਾਉਂਦਾ ਹੈ। ਜੰਵ: ਜਨੇਤ, ਬਰਾਤ। ਕੁਝ ਪਤਵੰਤੇ ਜੁੜਕੇ ਲੜਕੇ ਵਾਲਿਆਂ ਦੇ ਰਿਸ਼ਤੇਦਾਰਾਂ ਸਮੇਤ ਲੜਕੀ ਵਾਲਿਆਂ ਦੇ ਘਰ ਲੜਕੀ ਨੂੰ ਵਿਆਹੁਣ ਵਾਸਤੇ ਜਾਂਦੇ ਹਨ। ਇਸ ਪਰਥਾਇ ਗੁਰਮਤਿ ਦੀ ਮਰਯਾਦਾ ਹੇਠ ਲਿਖੇ ਅਨੁਸਾਰ ਹੈ।

(ੳ) ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ॥ ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ॥
ਆਪੇ ਜਾਞੀ ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ॥
ਅਪਣਾ ਕਾਰਜੁ ਆਪਿ ਸਵਾਰੇ ਆਪੇ ਧਾਰਨ ਧਾਰੇ॥
ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ॥੨॥

*(ਆਸਾ ਮ:੫, ਛੰਤ, ੪੫੨-੧੪)*

(ਅ) ਬਾਂਬਾ ਲਗਨੁ ਗਣਾਇ ਹੰ ਭੀ ਵੰਞਾ ਸਾਹੁਰੈ ਬਲਿ ਰਾਮ ਜੀਉ॥
ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ॥
ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ॥
ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ॥
ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ॥
ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ॥੩॥

*(ਸੂਹੀ ਮ:੧, ਛੰਤ, ੭੬੩-੧੭)*

(ੲ) ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ॥ ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ॥
ਮਿਲਿ ਸੰਤ ਆਏ ਪ੍ਰਭ ਧਿਆਏ ਬਣੇ ਅਚਰਜ ਜਾਞੀਆਂ॥
ਮਿਲਿ ਇਕਤ੍ਰ ਹੋਏ ਸਹਜਿ ਢੋਏ ਮਨਿ ਪ੍ਰੀਤਿ ਉਪਜੀ ਮਾਞੀਆ॥
ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮੁ ਸਭਿ ਰਸ ਭੋਗੋ॥
ਬਿਨਵੰਤਿ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ॥੩॥

*(ਬਿਲਾਵਲੁ ਮ:੫, ਛੰਤ, ੮੪੬-੧)*

(ਸ) ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ॥
ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ॥
ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ॥
ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ॥

ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ॥
ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੁੋਹੰਦੀ॥੩॥

*(ਸਿਰੀ ਮ:੪, ਛੰਦਤ, ੭੮-੧੬)*

(ਹ) ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ॥
ਜਨ ਨਾਨਕ ਹਰਿ ਵਰੁ ਪਾਇਆ ਮੰਗਲੁ ਮਿਲਿ ਸੰਤ ਜਨਾ ਵਾਧਾਈ॥੪॥

*(ਵਡਹੰਸੁ ਮ:੪, ਘੋੜੀਆ, ੫੭੫-੧੭)*

(ਕ) ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵੀਆਹਣਿ ਆਇਆ॥
ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ॥
ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ॥
ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ॥
ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ॥

*(ਸੂਹੀ ਮ:੪, ਛੰਤ, ੭੭੫-੪)*

## ਜਾਤਿ ਪਾਤਿ (੧੧੬੩)

ਨਸਲ, ਵਰਨ, ਕੁਲ, ਗੋਤ, ਜਨਮ ਅਨੁਸਾਰ ਹਿੰਦੂ ਮਤ ਵਿਚ ਮਨੁੱਖਾਂ ਦੀ ਵੰਡ ਸਮਾਜ ਵਿਚ ਇਕ ਤੋਂ ਦੂਜੇ ਨੂੰ ਵੱਖ ਕਰਨ ਵਾਲੀ ਵੰਡ, ਰੋਟੀ ਬੇਟੀ ਦੀ ਸਾਂਝ ਵਾਲੀ ਭਾਈਚਾਰਕ ਵੰਡ। ਇਸ ਦਾ ਮੂਲ ਨਸਲੀ ਵਿਤਕਰਾ, ਭਗੋਲਿਕ ਭੇਦ, ਇਤਿਹਾਸਕ ਵੈਰ ਵਿਰੋਧ, ਕਿਰਤ ਵਿਹਾਰ ਦੇ ਭੇਦ, ਜਾਤੀ ਪਾਤੀ ਦਾ ਭੇਦ ਭਾਵ ਕਿਸੇ ਨਾ ਕਿਸੇ ਰੂਪ ਵਿਚ ਹਰ ਦੇਸ਼ ਹਰ ਕੌਮ ਅਤੇ ਧਰਮ ਵਿਚ ਪਾਈ ਜਾਂਦੀ ਹੈ। ਪਰ ਹਿੰਦੂ ਧਰਮ ਵਿਚ ਇਹ ਵਿਤਕਰਾ ਟੀਸੀ ਤੇ ਪੁੱਜਾ ਹੋਇਆ ਹੈ। ਐਸੀ ਇਨਸਾਨੀ ਵਿਤਕਰਾ ਭਰਪੂਰ ਨੀਤੀ ਤੇ ਸਤਿਗੁਰੂ ਸਾਹਿਬ ਜੀ ਨੇ ਤਕੜੀ ਆਲੋਚਨਾ ਕੀਤੀ ਹੈ ਅਤੇ ਦੁਨੀਆ ਦੇ ਇਨਸਾਨਾਂ ਨੂੰ ਇਕ ਲੜੀ ਵਿਚ ਪਰੋਣ ਦਾ ਵਡਾ ਯਤਨ ਕੀਤਾ ਹੈ। ਜਿਵੇਂ ਦਸਮੇਸ ਪਿਤਾ ਜੀ ਨੇ ਫੁਰਮਾਇਆ ਹੈ:

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥
ਹਿੰਦੂ ਤੁਰਕ ਕੋਊ, ਰਾਫਜ਼ੀ ਇਮਾਮ ਸ਼ਾਫੀ, ਮਾਨਸ ਕੀ ਜਾਤਿ ਸਭੈ ਏਕੋ ਪਹਿਚਾਨਬੋ॥

*(ਅਕਾਲ ਉਸਤਿਤ, ਪਾ: ੧੦)*

(ੳ) ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥
ਆਪਹੁ ਜੇ ਕੋ ਭਲਾ ਕਹਾਏ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥੧॥

*(ਸਿਰੀ ਵਾਰ ਮ:੧, ੮੩-੧੪)*

(ਅ) ਦੇਹੀ ਜਾਤਿ ਨ ਆਗੈ ਜਾਇ॥ ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਇ॥
ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ॥੩॥

*(ਮਾਝ ਮ:੩, ੧੧੨-੧)*

(ੲ) ਜਾਤੀ ਦੈ ਕਿਆ ਹਥਿ ਸਚੁ ਪਰਖੀਐ॥ ਮਹੁਰਾ ਹੋਵੈ ਹਥਿ ਮਰੀਐ ਚਖੀਐ॥
ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥ ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥

*(ਵਾਰ ਮਾਝ ਮ:੧, ੧੪੨-੧੫)*

(ਸ) ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ॥
ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ॥

ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ॥
ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ॥੨॥

*(ਵਾਰ ਮਾਝ ਮ:੧, ੧੫੦-੮)*

(ਹ) ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥੧॥

*(ਸਿਰੀ ਵਾਰ ਮ:੧, ੯੧-੪)*

(ਕ) ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥੪॥

*(ਸਿਰੀ ਮ:੧, ੧੫-੮)*

(ਖ) ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥ ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ॥੬॥

*(ਸਿਰੀ ਮ:੧, ੬੨-੧੨)*

(ਗ) ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ॥
ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ॥
ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ॥੮॥

*(ਸਿਰੀ ਮ:੩, ੬੮-੨)*

(ਘ) ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥
ਬਾਮਨ ਕਹਿ ਕਹਿ ਜਨਮੁ ਮਤ ਖੋਏ॥੧॥ਰਹਾਉ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥ ਹਮ ਕਤ ਲੋਹੂ ਤੁਮ ਕਤ ਦੂਧ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥

*(ਗਉੜੀ ਕਬੀਰ, ੩੨੪-੧੬)*

(ਙ) ਆਗੈ ਜਾਤਿ ਰੂਪੁ ਨ ਜਾਇ॥ ਤੇਹਾ ਹੋਵੈ ਜੇਹੇ ਕਰਮ ਕਮਾਇ॥
ਸਬਦੇ ਊਚੋ ਊਚਾ ਹੋਇ॥ ਨਾਨਕ ਸਾਚਿ ਸਮਾਵੈ ਸੋਇ॥੪॥

*(ਆਸਾ ਮ:੩, ੩੬੩-੧੧)*

(ਚ) ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ॥੧॥

*(ਗੂਜਰੀ ਮ:੧, ੫੦੪-੧੮)*

(ਛ) ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥੧॥ਰਹਾਉ॥

*(ਆਸਾ ਮ:੧, ੩੪੯-੧੩)*

(ਜ) ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥

ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸੋਇ॥੪॥

*(ਆਸਾ ਮ:੧, ੩੫੩-੪)*

(ਤ) ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ॥੧॥
ਕਹਾ ਕਰਉ ਜਾਤੀ ਕਹ ਕਰਉ ਪਾਤੀ॥ ਰਾਮ ਕੋ ਨਾਮੁ ਜਪਉ ਦਿਨ ਰਾਤੀ॥੧॥ਰਹਾਉ॥

*(ਆਸਾ ਨਾਮਦੇਵ, ੪੮੫-੧੩)*

(ਞ) ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ॥੭॥
ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ॥
ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥੮॥

*(ਆਸਾ ਮ:੩, ੪੨੬-੧੬)*

(ਟ) ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ॥੧॥ਰਹਾਉ॥
ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥੨॥
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥੩॥
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ॥੪॥

*(ਸੂਹੀ ਮ:੪, ੭੩੩-੭)*

(ਠ) ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥੪॥

*(ਸੂਹੀ ਮ:੫, ੭੪੭-੧੯)*

(ਡ) ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥੧॥

*(ਬਿਲਾਵਲੁ ਮ:੪, ੮੦੦-੫)*

(ਢ) ਏਕੁ ਮੁਕੰਦੁ ਕਰੈ ਉਪਕਾਰੁ॥ ਹਮਰਾ ਕਹਾ ਕਰੈ ਸੰਸਾਰੁ॥
ਮੇਟੀ ਜਾਤਿ ਹੂਏ ਦਰਬਾਰਿ॥ ਤੁਹੀ ਮੁਕੰਦ ਜੋਗ ਜੁਗ ਤਾਰਿ॥੩॥

*(ਗੋਂਡ ਰਵਿਦਾਸ, ੮੭੫-੮)*

(ਣ) ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ॥
ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ॥
ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ॥

ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ॥
ਅਗੈ ਜਾਤਿ ਨ ਪੁਛੀਐ ਕਰਣੀ ਸਬਦੁ ਹੈ ਸਾਰੁ॥

*(ਮਾਰੂ ਵਾਰ ਮ:੩, ੧੦੯੩-੧੯)*

(ਤ) ਜਾਤਿ ਕਾ ਗਰਬੁ ਨ ਕਰੀਅਹੁ ਕੋਈ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥੧॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥੧॥ਰਹਾਉ॥
ਚਾਰੇ ਵਰਨ ਆਖੈ ਸਭੁ ਕੋਈ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥੨॥
ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥੩॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥੫॥

*(ਭੈਰਉ ਮ:੩, ੧੧੨੭-੧੯)*

(ਥ) ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥੪॥

*(ਸੂਹੀ ਮ:੪, ੭੩੧-੧੧)*

(ਦ) ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥ ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥
ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ॥੪॥

*(ਪ੍ਰਭਾਤੀ ਮ:੧, ੧੩੩੦-੮)*

(ਧ) ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ॥
ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ॥੬॥
ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥੭॥

*(ਬਿਲਾਵਲੁ ਮ:੪, ੮੩੫-੧੪)*

(ਨ) ਆਦਿ ਨਿਰੰਜਨ ਪ੍ਰਭੁ ਨਿਰੰਕਾਰਾ॥ ਸਭ ਮਹਿ ਵਰਤੈ ਆਪਿ ਨਿਰਾਰਾ॥
ਵਰਨੁ ਜਾਤਿ ਚਿਹਨੁ ਨਹੀ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ॥੧॥

*(ਮਾਰੂ ਮ:੫, ਸੋਲਹੇ, ੧੦੭੫-੧੩)*

(ਪ) ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ॥
ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥੧॥

*(ਸਾਰੰਗ ਮ:੧, ੧੧੯੮-੧)*

(ਫ) ਐਸੀ ਹੋਇ ਪਰੀ॥ ਜਾਨਤੇ ਦਇਆਰ॥੧॥ ਰਹਾਉ॥
ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ॥੧॥
ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ॥

ਗੁਰ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥

*(ਸਾਰਗ ਮ:੫, ੧੨੩੦-੧੭)*

(ਬ) ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ॥
ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ॥੧੬੬॥

*(ਕਬੀਰ ਸਲੋਕ ੧੩੭੩-੮)*

(ਭ) ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ॥੭॥

*(ਕਾਨੜਾ ਮ:੪, ੧੩੦੯-੮)*

(ਮ) ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥
ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ॥੭॥
ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ॥
ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ॥੮॥

*(ਪ੍ਰਭਾਤੀ ਮ:੧, ੧੩੪੫-੧੮)*

(ਯ) ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ॥
ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥੫੬॥
ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ॥
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥੫੭॥

*(ਸਲੋਕ ਕਬੀਰ, ੧੩੬੭-੭)*

(ਰ) ਕਬੀਰ ਨਾ ਮੋੁਹਿ ਛਾਨਿ ਨ ਛਾਪਰੀ ਨਾ ਮੋੁਹਿ ਘਰੁ ਨਹੀ ਗਾਉ॥
ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ॥੬੦॥

*(ਸਲੋਕ ਕਬੀਰ, ੧੩੬੭-੧੨)*

(ਲ) ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ॥
ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ ਜਿਨ ਗੁਣ ਅਵਗਣ ਪਛਾਣੇ ਰਾਮ॥

*(ਸੂਹੀ ਮ:੩, ੭੬੮-੧੩)*

(ਵ) ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ॥ ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ॥੨॥ਰਹਾਉ॥
ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ॥
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ॥੨॥
ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ॥
ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ॥੩॥

*(ਰਾਮਕਲੀ ਕਬੀਰ, ੯੭੦-੬)*

(ੜ) ਰਾਜਨ ਕਉਨੁ ਤੁਮਾਰੈ ਆਵੈ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥੧॥ਰਹਾਉ॥

ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥
ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ॥੧॥
ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥
ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥੨॥

*(ਮਾਰੂ ਕਬੀਰ, ੧੧੦੫-੧)*

(ਓਓ) ਹਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥
ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾਂ ਕਉ ਦੇਹੁਰਾ ਫਿਰੈ॥੩॥

*(ਭੈਰਉ ਨਾਮਦੇਉ, ੧੧੬੪-੯)*

(ਓਅ) ਤੁਮ੍ਰਾ ਜਨੁ ਜਾਤਿ ਅਵਿਜਾਤਾ ਹਰਿ ਜਪਿਓ ਪਤਿਤ ਪਵੀਛੇ॥
ਹਰਿ ਕੀਓ ਸਗਲ ਭਵਨ ਤੇ ਊਪਰਿ ਹਰਿ ਸੋਭਾ ਹਰਿ ਪ੍ਰਭ ਦਿਨਛੇ॥੨॥
ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਸਭਿ ਪੂਰੇ ਮਾਨਸ ਤਿਨਛੇ॥
ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ੍ ਹਰਿ ਧਾਰਿਓ ਹਰਿ ਉਰਛੇ॥੩॥

*(ਬਸੰਤ ਹਿੰਡੋਲ ਮ:੪, ੧੧੭੮-੧੩)*

(ਓਇ) ਕਿਆ ਹਉ ਆਖਾ ਜਾਂ ਕਛੂ ਨਾਹਿ॥ ਜਾਤਿ ਪਤਿ ਸਭ ਤੇਰੈ ਨਾਇ॥੩॥

*(ਬਸੰਤ ਮ:੧, ੧੧੮੯-੧੬)*

(ਓਸ) ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ॥ ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ॥੬॥

*(ਸਾਰੰਗ ਵਾਰ ਮ:੪, ੧੨੪੦-੩)*

(ਓਹ) ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
ਤੂ ਜੁ ਦਇਆਲੁ ਕ੍ਰਿਪਾਲ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥

*(ਮਲਾਰ ਨਾਮਦੇਉ, ੧੨੯੨-੧੫)*

(ਓਕ) ਸੰਗਤਿ ਸੰਤ ਸੰਗਿ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ॥
ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ ਰਾਮ ਨਾਮੈ ਬਾਸੁ ਬਸੀਜੈ॥੪॥

*(ਕਲਿਆਨ ਮ:੪, ੧੩੨੫-੯)*

(ਓਖ) ਸੋ ਸੁਖੀਆ ਸਭ ਤੇ ਊਤਮੁ ਸੋਇ॥ ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ॥

*(ਪ੍ਰਭਾਤੀ ਮ:੫, ੧੩੩੮-੬)*

(ਓਗ) ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ॥ ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ॥੬॥

*(ਪ੍ਰਭਾਤੀ ਮ:੩, ੧੩੪੬-੯)*

(ੳਘ) ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥੨॥

*(ਸਲੋਕ ਕਬੀਰ, ੧੩੬੪-੧੨)*

(ੳਙ) ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ॥
ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ॥੮੨॥

*(ਸਲੋਕ ਕਬੀਰ, ੧੩੬੮-੧੬)*

(ੳਚ) ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ॥
ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ॥੧੧੧॥

*(ਸਲੋਕ ਕਬੀਰ, ੧੩੭੦-੭)*

(ੳਛ) ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥ ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ਰਹਾਉ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥੨॥
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੩)*

(ੳਜ) ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ॥
ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ॥ਰਹਾਉ॥
ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ॥੧॥
ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ॥੨॥
ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੮)*

(ੳਝ) ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾ ਕਾ ਕਹਣਾ ਕਹਹੁ ਨ ਕੋਇ॥
ਵਿਚਿ ਸਨਾਂਤੀ ਸੇਵਕੁ ਹੋਇ॥ ਨਾਨਕ ਪਣ੍ਹੀਆ ਪਹਿਰੈ ਸੋਇ॥੪॥

*(ਮਲਾਰ ਮ:੧, ੧੨੫੬-੧੧)*

(ੳਞ) ਹਰਿ ਸਿਮਰਨ ਕੀ ਸਗਲੀ ਬੇਲਾ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ॥
ਜਾਤਿ ਅਜਾਤਿ ਜਪੈ ਜਨੁ ਕੋਇ॥ ਜੋ ਜਾਪੈ ਤਿਸ ਕੀ ਗਤਿ ਹੋਇ॥੩॥

*(ਭੈਰਉ ਮ:੫, ੧੧੫੦-੧੦)*

(ੳਟ) ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ੀ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥੪॥

*(ਆਸਾ ਮ:੧, ੩੫੮-੧੭)*

(ੳਠ) ਸਤਿਗੁਰੁ ਸੇਵੇ ਸੁ ਲਾਲਾ ਹੋਇ॥ ਊਤਮ ਜਾਤੀ ਊਤਮੁ ਸੋਇ॥
ਗੁਰ ਪਉੜੀ ਸਭ ਦੂ ਊਚਾ ਹੋਇ॥ ਨਾਨਕ ਨਾਮਿ ਵਡਾਈ ਹੋਇ॥੪॥

*(ਆਸਾ ਮ:੩, ੩੬੩-੫)*

(ੳਡ) ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ॥
ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ॥੨॥

*(ਆਸਾ ਮ:੩, ੪੨੯-੧੩)*

(ੳਢ) ਜਾਤਿ ਅਜਾਤਿ ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ॥

*(ਵਡਹੰਸ ਮ:੪, ੫੭੪-੧੮)*

(ੳਣ) ਸੰਤ ਜਨਾ ਕੀ ਜਾਤਿ ਹਰਿ ਸੁਆਮੀ ਤੁਮ੍ਹ ਠਾਕੁਰ ਹਮ ਸਾਂਗੀ॥
ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ ਤੈਸੇ ਬੁਲਗ ਬੁਲਾਗੀ॥੨॥

*(ਧਨਾਸਰੀ ਮ:੪, ੬੬੭-੪)*

(ੳਤ) ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ॥
ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋ ਕਉ ਨਿਸਤਾਰੈ॥੧॥

*(ਟੋਡੀ ਮ:੫, ੭੧੩-੧੦)*

(ੳਥ) ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥੩॥

*(ਸਿਰੀ ਮ:੧, ੧੬-੧੭)*

(ੳਦ) ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ॥
ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥੩॥
ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥ ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥੪॥

*(ਸਿਰੀ ਮ:੧, ੧੮-੧)*

(ੳਧ) ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ॥੩॥

*(ਸਿਰੀ ਮ:੧, ੨੩-੩)*

(ੳਨ) ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥

ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ॥੩॥

*(ਸਿਰੀ ਮ:੫, ੪੨-੧੦)*

(ੳਪ) ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥੩॥

*(ਸਿਰੀ ਮ:੩, ੬੭-੧੩)*

(ੳਫ) ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ॥੨॥

*(ਸਿਰੀ ਮ:੪, ਵਣਜਾਰਾ, ੮੨-੨)*

(ੳਬ) ਗੁਰਮੁਖਿ ਥਾਪੇ ਥਾਪਿ ਉਥਾਪੇ॥ ਗੁਰਮੁਖਿ ਜਾਤਿ ਪਤਿ ਸਭੁ ਆਪੇ॥
ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ॥੮॥

*(ਮਾਝ ਮ:੩, ੧੧੭-੬)*

(ੳਭ) ਨਾ ਜਾਣਾ ਕਰਮ ਕੇਵਡ ਤੇਰੀ ਦਾਤਿ॥ ਕਰਮੁ ਧਰਮੁ ਤੇਰੇ ਨਾਮ ਕੀ ਜਾਤਿ॥੧॥ਰਹਾਉ॥

*(ਗਉੜੀ ਮ:੧, ੧੫੪-੨)*

(ੳਮ) ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ॥੪॥

*(ਗਉੜੀ ਗੁਆਰੇਰੀ ਮ:੧, ੨੨੧-੫)*

(ੳਯ) ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ॥ ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ॥
ਨਾਨਕ ਬਿਨੁ ਨਾਵੈ ਝੂਠੀ ਚਤੁਰਾਈ॥੮॥

*(ਗਉੜੀ ਮ:੩, ੨੩੦-੭)*

(ੳਰ) ਜਾਤਿ ਵਰਨ ਤੁਰਕ ਅਰੁ ਹਿੰਦੂ॥ ਪਸੁ ਪੰਖੀ ਅਨਿਕ ਜੋਨਿ ਜਿੰਦੂ॥
ਸਗਲ ਪਾਸਾਰੁ ਦੀਸੈ ਪਾਸਾਰਾ॥ ਬਿਨਸਿ ਜਾਇਗੋ ਸਗਲ ਆਕਾਰਾ॥੫॥

*(ਗਉੜੀ ਮ:੫, ੨੩੭-੧੨)*

## ਜਾਦਵ (੧੧੬੪)

ਯੱਦ ਦੀ ਸੰਤਾਨ ਦੇ ਲੋਕ, ਯਾਦਵਾਂ ਵਿਚ ਸ੍ਰੀ ਕ੍ਰਿਸ਼ਨ ਜੀ ਵਡੇ ਨੀਤੀ ਵੇਤਾ ਅਤੇ ਮਹਾਂ ਪ੍ਰਤਾਪੀ ਰਾਜਾ ਹੋਏ ਹਨ। ਇਨ੍ਹਾਂ ਦੀ ਰਾਜਧਾਨੀ ਪਹਿਲਾਂ ਮਥੁਰਾ ਅਤੇ ਫੇਰ ਦਵਾਰਕਾ ਰਹੀ ਹੈ। ਵਿਜੈ ਨਗਰ ਦਾ ਰਾਜਾ ਭੀ ਯਾਦਵ ਕੁਲ ਦਾ ਰਾਜਾ ਹੀ ਸਦਾਉਂਦਾ ਸੀ। **ਵਿਸ਼ਨੂ ਪੁਰਾਣ** ਵਿਚ ਲੇਖ ਹੈ ਕਿ ਯਾਦਵ ਵੰਸ਼ ਦੀ ਗਿਣਤੀ ਕੋਈ ਭੀ ਨਹੀ ਕਰ ਸਕਦਾ। ਕਈ ਗ੍ਰੰਥਾਂ ਵਿਚ ਇਨ੍ਹਾਂ ਦੀ ਗਿਣਤੀ ਛਪੰਜਾ(੫੬) ਕਰੋੜ ਕਰਕੇ ਲਿਖੀ ਮਿਲਦੀ ਹੈ। ਇਸ ਦਾ ਭਾਵ ਛਪੰਜਾ ਗੋਤਾਂ ਦੇ ਯਾਦਵ ਬੰਸੀ ਲੋਕ ਹਨ। ਪ੍ਰੰਤੂ ਮਹਾਭਾਰਤ ਦੀ ਲੜਾਈ ਤੋਂ ਉਪਰੰਤ ਆਪਸ ਵਿਚ ਝਗੜਾ ਕਰਨ ਕਰਕੇ ਇਨ੍ਹਾਂ ਦਾ ਵਿਨਾਸ਼ ਹੋ ਗਿਆ।

(ੳ) ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥
ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ॥੪॥

*(ਧਨਾਸਰੀ ਨਾਮਦੇਉ, ੬੯੩-੩)*

(ਅ) ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥

*(ਆਸਾ ਵਾਰ ਮ:੧, ੪੭੦-੬)*

(ੲ) ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥

*(ਭੈਰਉ ਨਾਮਦੇਉ, ੧੧੬੪-੯)*

## ਜਾਲ ਅਤੇ ਜਾਲੀ ( ੧੧੬੫)

ਫੰਧਾ ਆਤੇ ਫੰਧਕ, ਜਾਨਵਰਾਂ ਨੂੰ ਫਾਹੁਣ ਪ੍ਰਤਿ ਜਾਲੀ ਜੋ ਜਾਲ ਵਛਾਂਉਦਾ ਹੈ। ਇਸੇ ਪ੍ਰਕਾਰ ਮਾਇਕ ਪਦਾਰਥ ਜਾਲ ਹਨ ਅਤੇ ਜੀਵ ਇਨ੍ਹਾਂ ਵਿਚ ਫਸਦਾ ਹੈ।

(ੳ) ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ॥
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ॥੪॥

*(ਬਿਲਾਵਲੁ ਮ:੫, ੮੨੨-੧)*

(ਅ) ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੨॥

*(ਮਾਰੂ ਮ:੧, ੯੯੦-੪)*

(ੲ) ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥ ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥੨॥

*(ਸਿਰੀ ਮ:੧, ੨੩-੧੨)*

(ਸ) ਏਕੈ ਜਾਲਿ ਫਹਾਏ ਪੰਖੀ॥ ਰਸਿ ਰਸਿ ਭੋਗ ਕਰਹਿ ਬਹੁ ਰੰਗੀ॥
ਕਹੁ ਨਾਨਕ ਜਿਸੁ ਭਏ ਕ੍ਰਿਪਾਲ॥ ਗੁਰਿ ਪੂਰੈ ਤਾ ਕੇ ਕਾਟੇ ਜਾਲ॥੪॥

*(ਗਉੜੀ ਗੁਆਰੇਰੀ ਮ:੫, ੧੮੦-੫)*

(ਹ) ਆਲ ਜਾਲ ਮਾਇਆ ਜੰਜਾਲ॥ ਹਉਮੈ ਮੋਹ ਭਰਮ ਭੈ ਭਾਰ॥
ਦੂਖ ਸੂਖ ਮਾਨ ਅਪਮਾਨ॥ਅਨਿਕ ਪ੍ਰਕਾਰ ਕੀਓ ਬਖ੍ਯ੍ਯਾਨ॥

*(ਗਉੜੀ ਸੁਖਮਨੀ ਮ:੫, ੨੯੨-੧)*

(ਕ) ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ॥
ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ॥੨॥

*(ਆਸਾ ਮ:੫, ਕਾਫੀ, ੩੯੬-੧੯)*

(ਖ) ਮਾਇਆ ਫਾਸ ਬੰਧ ਨਹੀ ਫਾਹੈ ਅਰੁ ਮਨ ਸੁੰਨਿ ਨ ਲੂਕੇ॥
ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ ਅਭਿਉ ਨ ਚੂਕੇ॥੨॥

*(ਆਸਾ ਕਬੀਰ, ੪੭੫-੧੬)*

(ਗ) ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ॥
ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ॥੧॥

*(ਗੂਜਰੀ ਮ:੫, ੪੯੯-੧੦)*

(ਘ) ਮਨ ਮਹਿ ਸਤਿਗੁਰ ਧਿਆਨੁ ਧਰਾ॥
ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ॥੧॥ਰਹਉ॥

ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ॥
ਆਇਓ ਦੁਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ॥੧॥

*(ਜੈਤਸਰੀ ਮ:੫, ੭੦੧-੬)*

(ਙ) ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ॥
ਦਿਨੁ ਦਿਨੁ ਛਿਜਤ ਬਿਕਾਰ ਕਰਤ ਆਉਧ ਫਾਹੀ ਫਾਥਾ ਜਮ ਕੈ ਜਾਲ॥੧॥

*(ਬਿਲਾਵਲੁ ਮ:੫, ੮੦੬-੧੪)*

(ਚ) ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ॥
ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ॥੨॥

*(ਬਿਲਾਵਲੁ ਮ:੫, ੮੨੧-੧੩)*

(ਛ) ਮਮਤਾ ਜਾਲ ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥੨੦॥

*(ਬਿਲਾਵਲੁ ਮ:੧, ਥਿਤੀ, ੮੪੦-੧੮)*

(ਜ) ਡਿਗਿ ਨ ਡੋਲੈ ਕਤਹੂ ਨ ਧਾਵੈ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥
ਭ੍ਰਮ ਭੈ ਮੋਹ ਨ ਮਾਇਆ ਜਾਲ॥ ਸੁੰਨ ਸਮਾਧਿ ਪ੍ਰਭੂ ਕਿਰਪਾਲ॥੩॥

*(ਰਾਮਕਲੀ ਮ:੫, ੮੮੯-੧)*

(ਝ) ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ॥
ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ॥੨॥

*(ਮਾਲੀ ਗਉੜਾ ਮ:੫, ੯੮੮-੧)*

(ਞ) ਜੈਸੇ ਮੀਨੁ ਪਾਨੀ ਮਹਿ ਰਹੈ॥ ਕਾਲ ਜਾਲ ਕੀ ਸੁਧਿ ਨਹੀ ਲਹੈ॥
ਜਿਹਬਾ ਸੁਆਦੀ ਲੀਲਿਤ ਲੋਹ॥ ਐਸੇ ਕਨਿਕ ਕਾਮਨੀ ਬਾਧਿਓ ਮੋਹ॥੧॥

*(ਸਾਰਗ ਨਾਮਦੇਉ, ੧੨੫੨-੯)*

(ਟ) ਦੀਸਤ ਮਾਸੁ ਨ ਖਾਇ ਬਿਲਾਈ॥ ਮਹਾ ਕਸਾਬਿ ਛੁਰੀ ਸਟਿ ਪਾਈ॥
ਕਰਣਹਾਰ ਪ੍ਰਭੁ ਹਿਰਦੈ ਵੂਠਾ॥ ਫਾਥੀ ਮਛੁਲੀ ਕਾ ਜਾਲਾ ਤੂਟਾ॥੨॥

*(ਰਾਂਮਕਲੀ ਮ;੫, ੮੯੮-੧੫)*

(ਠ) ਆਪੇ ਮਛੁਲੀ ਆਪੇ ਜਾਲਾ॥ ਆਪੇ ਗਊ ਆਪੇ ਰਖਵਾਲਾ॥
ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ॥੧੧॥

*(ਮਾਰੂ ਮ:੧, ਸੋਲਹੇ, ੧੦੨੧-੩)*

## ਜਾਲਹੁ ਐਸੀ ਰੀਤਿ ( ੧੧੬੬)

ਜੋ ਰਸਮੋ ਰਿਵਾਜ ਜੀਵਨ ਦੌਰਾਨ ਅਸਵੀਕਾਰ ਹੋਣ ਉਨ੍ਹਾਂ ਨੂੰ ਤਲਾਂਜਲੀ ਦੇ ਦੇਣੀ ਭਾਵ ਪੱਕੇ ਤੌਰ 'ਤੇ ਛੱਡ ਦੇਣਾ।

(ੳ) ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥੨॥

*(ਵਡਹੰਸੁ ਵਾਰ ਮ:੧, ੫੯੦-੨)*

(ਅ) ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ॥
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ॥੩॥

*(ਸਰੰਗ ਮ:੧, ੧੧੯੮-੪)*

(ੲ) ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ॥
ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ॥
ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰ ਧਾਰਿਆ॥੪॥

*(ਬਿਲਾਵਲੁ ਮ:੧, ੮੪੩-੧੬)*

(ਸ) ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ॥
ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ॥੪॥

*(ਮਾਲੀ ਗਉੜਾ ਮ:੪, ੯੮੫-੧੮)*

(ਹ) ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥

*(ਸਿਰੀ ਮ:੧, ੧੬-੫)*

## ਜਿਹਵਾ (੧੧੯੭)

ਰਸਨਾ, ਜਿਹਬਾ, ਜੀਭ, ਜ਼ਬਾਨ। ਵਾਹਿਗੁਰੂ ਦੀ ਕੀਰਤੀ ਜਿਹਵਾ ਦੁਆਰਾ ਹੀ ਗਾਇਨ ਕੀਤੀ ਜਾ ਸਕਦੀ ਹੈ। ਇਸ ਪ੍ਰਕਰਣ ਵਿਚ ਜਿਹਵਾ ਦੀ ਵਰਤੋਂ ਦਰਸਾਈ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਇੰਦ੍ਰੀਆਂ ਦੀ ਪਵਿਤ੍ਰਤਾ" ਅਤੇ "ਇੰਦ੍ਰੀਆਂ ਨੂੰ ਵਸੀਕਾਰ ਕਰਨਾ"।

(ੳ) ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥੨੧॥

*(ਸਲੋਕ ਮ: ੯, ੧੪੨੭-੧੨)*

(ਅ) ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥
ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥੩॥

*(ਮਾਰੂ ਮ:੧, ੯੯੨-੧੫)*

(ੲ) ਜਿਹਵੇ ਅੰਮ੍ਰਿਤ ਗੁਣ ਹਰਿ ਗਾਉ॥
ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ॥੧॥ਰਹਾਉ॥

*(ਸਾਰਗ ਮ:੫, ੧੨੧੯-੬)*

(ਸ) ਮਨੁ ਗੁਰਮਤਿ ਰਸਿ ਗੁਨ ਗਾਵੈਗੋ॥ ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ॥

*(ਕਾਨੜਾ ਮ:੪, ੧੩੦੯-੧੧)*

(ਹ) ਨਾਮੁ ਰਤਨੁ ਹੀਰਾ ਨਿਰਮੋਲੁ॥ ਸਾਚਾ ਸਾਹਿਬੁ ਅਮਰੁ ਅਤੋਲੁ॥
ਜਿਹਵਾ ਸੂਚੀ ਸਾਚਾ ਬੋਲੁ॥ ਘਰਿ ਦਰਿ ਸਾਚਾ ਨਾਹੀ ਰੋਲੁ॥੨॥

*(ਰਾਮਕਲੀ ਮ:੧, ੯੦੫-੧੬)*

(ਕ) ਹਰਿ ਕੀ ਕਥਾ ਸੁਨਤ ਪਵਿਤ॥ਜਿਹਵਾ ਬਕਤ ਪਾਈ ਗਤਿ ਮਤਿ॥
ਸੋ ਪਰਵਾਣੁ ਜਿਸੁ ਰਿਦੈ ਵਸਾਈ॥ ਨਾਨਕ ਤੇ ਜਨ ਊਤਮ ਭਾਈ॥੪॥

*(ਰਾਮਕਲੀ ਮ:੫, ੮੯੧-੧੬)*

(ਖ) ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥੨॥
ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ॥੩॥

*(ਭੈਰਉ ਮ:੧, ੧੧੨੬-੭)*

(ਗ) ਜਿਹਵਾ ਏਕ ਕਵਨ ਗੁਨ ਕਹੀਐ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥੧॥ਰਹਾਉ॥

*(ਧਨਾਸਰੀ ਮ:੫, ੬੭੪-੭)*

(ਘ) ਅਗਨਿ ਪਾਣੀ ਬੋਲੈ ਭੜਵਾਉ॥ ਜਿਹਵਾ ਇੰਦ੍ਰੀ ਏਕੁ ਸੁਆਉ॥
ਦਿਸਟਿ ਵਿਕਾਰੀ ਨਾਹੀ ਭਉ ਭਾਉ॥ ਆਪੁ ਮਾਰੇ ਤਾ ਪਾਏ ਨਾਉ॥੨॥

*(ਗਉੜੀ ਮ:੧, ੧੫੩-੫)*

(ਙ) ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ॥
ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ॥੨॥

*(ਸੋਰਠਿ ਮ:੫, ੬੧੬-੬)*

(ਚ) ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ॥
ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ॥
ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ॥੨॥

*(ਗਉੜੀ ਵਾਰ ਮ:੪, ੩੧੩-੧੧)*

(ਛ) ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ॥
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ॥
ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ॥੫॥

*(ਸਿਰੀ ਮ:੧, ੫੯-੧੨)*

(ਜ) ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ॥
ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ॥੩॥

*(ਆਸਾ ਕਬੀਰ, ੪੭੯-੧੩)*

(ਝ) ਬੋਲਹੁ ਜਸੁ ਜਿਹਬਾ ਦਿਨੁ ਰਾਤਿ॥ ਪ੍ਰਭਿ ਅਪਨੈ ਜਨ ਕੀਨੀ ਦਾਤਿ॥
ਕਰਹਿ ਭਗਤਿ ਆਤਮ ਕੈ ਚਾਇ॥ ਪ੍ਰਭ ਅਪਨੇ ਸਿਉ ਰਹਹਿ ਸਮਾਇ॥

*(ਗਉੜੀ ਸੁਖਮਨੀ ਮ:੫, ੨੮੬-੬)*

(ਞ) ਮਨੁ ਮੇਰੋ ਗਜੁ ਜਿਹਬ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ॥੧॥
ਕਹਾ ਕਰਉ ਜਾਤੀ ਕਹ ਕਰਉ ਪਾਤੀ॥ ਰਾਮ ਕੋ ਨਾਮੁ ਜਪਉ ਦਿਨ ਰਾਤੀ॥੧॥ਰਹਾਉ॥

*(ਆਸਾ ਨਾਮਦੇਉ, ੪੮੫-੧੪)*

(ਟ) ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ॥
ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ॥
ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ॥
ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ॥੩॥

(ਸੋਰਠਿ ਮ:੧, ੫੯੬-੭)

(ਠ) ਰੇ ਜਿਹਬਾ ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥੧॥
ਰੰਗੀ ਲੇ ਜਿਹਬਾ ਹਰਿ ਕੈ ਨਾਇ॥ ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ਰਹਾਉ॥
ਮਿਥਿਆ ਚਿਹਬਾ ਅਵਰੇਂ ਕਾਮ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ॥੨॥

(ਭੈਰਉ ਨਾਮਦੇਉ, ੧੧੬੩-੧੧)

(ਡ) ਜੈਸੇ ਮੀਨੁ ਪਾਨੀ ਮਹਿ ਰਹੈ॥ ਕਾਲ ਜਾਲ ਕੀ ਸੁਧਿ ਨਹੀ ਲਹੈ॥
ਜਿਹਬਾ ਸੁਆਦੀ ਲੀਲਿਤ ਲੋਹ॥ ਐਸੇ ਕਨਿਕ ਕਾਮਨੀ ਬਾਧਿਓ ਮੋਹ॥੧॥

(ਸਾਰੰਗ ਨਾਮਦੇਉ, ੧੨੫੨-੯)

## ਜਿਥੈ ਰਾਖੈ ਤਿਥੈ ਰਹਣਾ (੧੧੯੮)

ਜਿਥੇ ਵਾਹਿਗੁਰੂ ਜੀਵਾਂ ਨੂੰ ਰਖਦਾ ਹੈ ਉਥੇ ਹੀ ਰਹਿਣਾ ਪੈਂਦਾ ਹੈ। ਕੋਈ ਜੀਵ ਭੀ ਆਪਣੇ ਆਪ ਕੁਝ ਭੀ ਨਹੀਂ ਕਰ ਸਕਦਾ ਹੈ। ਤਾਂ ਤੇ ਜੀਵ ਨੂੰ ਵਾਹਿਗੁਰੂ ਦੀ ਰਜ਼ਾ ਵਿਚ ਰਹਿੰਦਿਆਂ ਹੋਇਆਂ ਹੀ ਜੀਵਨ ਬਤੀਤ ਕਰਨਾ ਚਾਹੀਦਾ ਹੈ।

(ੳ) ਸੋਈ ਕਰਣਾ ਜਿ ਆਪਿ ਕਰਾਏ॥ ਜਿਥੈ ਰਖੈ ਸਾ ਭਲੀ ਜਾਏ॥
ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ॥੧॥

(ਮਾਝ ਮ:੫, ੧੦੮-੧੫)

(ਅ) ਮਨੁ ਤਨੁ ਤੇਰਾ ਧਨੁ ਭੀ ਤੇਰਾ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ॥੧॥
ਸਦਾ ਸਦਾ ਤੂੰਹੈ ਸੁਖਦਾਈ॥ ਨਿਵਿ ਨਿਵਿ ਲਾਗਾ ਤੇਰੀ ਪਾਈ॥
ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ॥੨॥
ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ॥ਜੋ ਤੂੰ ਦੇਹਿ ਸੋਈ ਸੁਖੁ ਸਹਣਾ॥
ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਿਤਿਪਾਲਾ ਜੀਉ॥੩॥

(ਮਾਝ ਮ:੫, ੧੦੬-੪)

(ੲ) ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥੩॥
ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ॥
ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ॥੪॥

(ਗਉੜੀ ਮ:੫, ੨੦੬-੮)

(ਸ) ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥੨॥

(ਸੋਰਠਿ ਵਾਰ ਮ:੨, ੬੫੩-੧੨)

(ਹ) ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥
ਗੁਰੁ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥੧॥
ਤੇਰੇ ਲਾਲੇ ਕਿਆ ਚਤੁਰਾਈ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ॥੧॥ਰਹਾਉ॥

*(ਮਾਰੂ ਮ:੧, ੯੯੧-੧)*

(ਕ) ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥੭੪॥

*(ਸਲੋਕ ਕਬੀਰ, ੧੩੬੮-੮)*

(ਖ) ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਾਰੇ ਘਾਸ ਬਢਾਵਹਿ ਕੇਤਕ ਬੋਲਾ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ॥੨॥

*(ਸਾਰਗ ਮ:੫, ੧੨੧੧-੧੨)*

(ਗ) ਕਬਹੂ ਖੀਰਿ ਖਾਡ ਘੀਉ ਨ ਭਾਵੈ॥ ਕਬਹੂ ਘਰ ਘਰ ਟੂਕ ਮਗਾਵੈ॥
ਕਬਹੂ ਕੂਰਨੁ ਚਨੇ ਬਿਨਾਵੈ॥੧॥
ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ਰਹਾਉ॥
ਕਬਹੂ ਤੁਰੇ ਤੁਰੰਗ ਨਚਾਵੈ॥ ਕਬਹੂ ਪਾਇ ਪਨਹੀਓ ਨ ਪਾਵੈ॥੨॥
ਕਬਹੂ ਖਾਟ ਸੁਪੇਦੀ ਸੁਵਾਵੈ॥ ਕਬਹੂ ਭੂਮਿ ਪੈਆਰੁ ਨ ਪਾਵੈ॥੩॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ॥੪॥

*(ਭੈਰਉ ਨਾਮਦੇਉ, ੧੧੬੪-੫)*

(ਘ) ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ॥
ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ॥੧॥

*(ਬਿਲਾਵਲੁ ਮ:੪, ੭੯੮-੧੯)*

(ਙ) ਸਗਲ ਪਵਿਤ੍ਰ ਸਰਬ ਨਿਰਮਲਾ॥ ਜੋ ਵਰਤਾਏ ਸੋਈ ਭਲਾ॥
ਜਹ ਰਾਖੈ ਸੋਈ ਮੁਕਤਿ ਥਾਨੁ॥ ਜੋ ਜਪਾਏ ਸੋਈ ਨਾਮੁ॥੨॥

*(ਰਾਮਕਲੀ ਮ:੫, ੮੯੦-੧੩)*

(ਚ) ਰਾਖਨਹਾਰੇ ਰਾਖਹੁ ਆਪਿ॥ ਸਗਲ ਸੁਖਾ ਪ੍ਰਭ ਤੁਮਰੈ ਹਾਥਿ॥
ਜਿਤੁ ਲਾਵਹਿ ਤਿਤੁ ਲਾਗਹ ਸੁਆਮੀ॥ ਨਾਨਕ ਸਾਹਿਬੁ ਅੰਤਰਜਾਮੀ॥੪॥

*(ਰਾਮਕਲੀ ਮ:੫, ੮੯੦-੯)*

(ਛ) ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥
ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ॥੧॥

*(ਮਾਰੂ ਮ:੩, ੯੯੩-੧੨)*

(ਜ) ਸਾਹਿਬ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ॥
ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ ॥੧॥
ਸਤਿਗੁਰਿ ਪਰਚੈ ਹਰਿ ਨਾਮਿ ਸਮਾਨਾ॥
ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ ਲਾਗੈ ਸਹਜ ਧਿਆਨਾ॥੧॥ ਰਹਾਉ॥

ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ॥
ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ॥੨॥
ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ॥
ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ॥੩॥
ਕਹਤ ਨਾਨਕੁ ਤੂ ਸਾਚਾ ਸਾਹਿਬੁ ਕਉਣੁ ਜਾਣੈ ਤੇਰੇ ਕਾਮਾਂ॥
ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ॥੪॥

*(ਬਿਲਾਵਲੁ ਮ:੩, ੭੯੭-੯)*

(ਝ) ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ॥
ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ॥੩੬॥

*(ਸਾਰੰਗ ਵਾਰ ਮ:੪, ੧੨੫੧-੧੩)*

(ਞ) ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥੧॥

*(ਵਾਰ ਮਾਝ ਮ:੧, ੧੪੪-੧੦)*

(ਟ) ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ॥
ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ॥
ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ॥੩॥
ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ॥੪॥

*(ਗਉੜੀ ਗੁਆਰੇਰੀ ਮ:੪, ੧੬੬-੩)*

(ਠ) ਜੈਸਾ ਤੂੰ ਕਰਹਿ ਤੈਸਾ ਕੋ ਹੋਇ॥ ਤੁਝ ਬਿਨੁ ਦੂਜਾ ਨਾਹੀ ਕੋਇ॥
ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ॥ ਤੁਧੁ ਆਪੇ ਭਾਵੈ ਤਿਵੈ ਚਲਾਵੈ॥੩॥

*(ਆਸਾ ਮ:੧, ੩੫੧-੧੦)*

(ਡ) ਕਬਹੂ ਨਿਰਤਿ ਕਰੈ ਬਹੁ ਭਾਤਿ॥ ਕਬਹੂ ਸੋਇ ਰਹੈ ਦਿਨੁ ਰਾਤਿ॥
ਕਬਹੂ ਮਹਾ ਕ੍ਰੋਧ ਬਿਕਰਾਲ॥ ਕਬਹੂੰ ਸਰਬ ਕੀ ਹੋਤ ਰਵਾਲ॥
ਕਬਹੂ ਹੋਇ ਬਹੈ ਬਡ ਰਾਜਾ॥ ਕਬਹੁ ਭੇਖਾਰੀ ਨੀਚ ਕਾ ਸਾਜਾ॥
ਕਬਹੂ ਅਪਕੀਰਤਿ ਮਹਿ ਆਵੈ॥ ਕਬਹੂ ਭਲਾ ਭਲਾ ਕਹਾਵੈ॥

ਜਿਉ ਪ੍ਰਭੁ ਰਾਖੈ ਤਿਵ ਹੀ ਰਹੈ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ॥੬॥

*(ਗਉੜੀ ਸੁਖਮਨੀ ਮ:੫, ੨੭੭-੧੫)*

(ਢ) ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ॥੧॥
ਸਿਆਨਪ ਕਾਹੂ ਕਾਮਿ ਨ ਆਤ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥੧॥ਰਹਾਉ॥
ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥
ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ॥੨॥
ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ॥
ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ॥੩॥
ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ॥
ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ॥੪॥

*(ਗੂਜਰੀ ਮ:੫, ੪੯੬-੯)*

(ਣ) ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ॥
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ॥੩॥

*(ਸੋਰਠਿ ਮ:੧, ੫੯੫-੭)*

(ਤ) ਮਉਲਾ ਖੇਲ ਕਰੇ ਸਭਿ ਆਪੇ॥ ਇਕਿ ਕਢੇ ਇਕਿ ਲਹਰਿ ਵਿਆਪੇ॥
ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ॥੭॥

*(ਮਾਰੂ ਮ:੫, ੧੦੭੦-੬)*

(ਥ) ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ॥
ਜਿਉ ਤੂ ਰਾਖਹਿ ਤਿਵ ਹੀ ਰਹਣਾ ਤੁਮ੍ਰਾ ਪੈਨੈ੍ ਖਾਇ॥੧॥

*(ਸਾਰਗ ਮ:੫, ੧੨੨੩-੮)*

(ਦ) ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥੬੨॥

*(ਸਲੋਕ ਕਬੀਰ, ੧੩੬੭-੧੪)*

(ਧ) ਜਿਉ ਤੂ ਚਲਾਇਹਿ ਤਿਹ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ॥
ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ॥
ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ॥
ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ॥
ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ॥੧੫॥

*(ਰਾਮਕਲੀ ਮ:੩, ਅਨੰਦੁ, ੯੧੯-੭)*

## ਜਿਥੈ ਲਾਵਹੁ ਤਿਥੈ ਲਗਨਾ (੧੧੬੯)

(ੳ) ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ॥੨॥

*(ਗੂਜਰੀ ਵਾਰ ਮ:੫, ੫੧੮-੧੦)*

(ਅ) ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ॥
ਬਖਸਿ ਲੈਏ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ॥੨॥

*(ਆਸਾ ਮ:੫, ੪੦੩-੧੩)*

(ੲ) ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ॥
ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ॥ ਪ੍ਰਭੂ ਦਇਆ ਤੇ ਕਮਲ ਬਿਗਾਸੁ॥
ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ॥ਪ੍ਰਭ ਦਇਆ ਤੇ ਮਤਿ ਊਤਮ ਹੋਇ॥
ਸਰਬ ਨਿਧਾਨ ਪ੍ਰਭ ਤੇਰੀ ਮਇਆ॥ ਆਪਹੁ ਕਛੂ ਨ ਕਿਨਹੂ ਲਇਆ॥
ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ॥ ਨਾਨਕ ਇਨ ਕੈ ਕਛੂ ਨ ਹਾਥ॥੮॥

*(ਗਉੜੀ ਸੁਖਮਨੀ ਮ:੫, ੨੭੦-੧੯)*

(ਸ) ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ॥੩੩॥

*(ਗਉੜੀ ਬਾਵਨ ਅਖਰੀ ਮ:੫, ੨੫੭-੮)*

(ਹ) ਅਪੁਨੀ ਗਤਿ ਮਿਤਿ ਆਪੇ ਜਾਨੈ ॥ ਕਿਆ ਕੋ ਕਹੈ ਕਿਆ ਆਖਿ ਵਖਾਨੈ॥
ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ॥ ਅਪੁਨਾ ਭਲਾ ਸਭ ਕਾਹੂ ਮੰਗਨਾ॥੪॥

*(ਗਉੜੀ ਗੁਆਰੇਰੀ ਮ:੫, ੧੭੮-੧੫)*

(ਕ) ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ॥
ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ॥੧॥
ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ॥
ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ॥੨॥

*(ਗਉੜੀ ਮ:੫, ੨੧੬-੧੧)*

(ਖ) ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ॥ ਕਰਿ ਕਰਿ ਵੇਖੈ ਆਪਣੇ ਜਚਨਾ॥
ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ॥੮॥

*(ਮਾਰੂ ਮ:੫, ਅੰਜੁਲੀਆ, ੧੦੧੯-੧੬)*

(ਗ) ਜਿਤੁ ਤੂ ਲਾਇਹਿ ਸਚਿਆ ਤਿਤੁ ਕੋ ਲਗੈ ਨਾਨਕ ਗੁਣ ਗਾਈ॥੨੮॥

*(ਮਲਾਰ ਵਾਰ ਮ:੧, ੧੨੯੧-੧੯)*

(ਘ) ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ॥
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ॥
ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ॥
ਸਤਿਗੁਰਿ ਮਿਲਿਐ ਕਿਰਪ ਕੀਨੀ ਅੰਮ੍ਰਿਤ ਨਾਮੁ ਅਧਾਰਾ॥੨॥

*(ਸੋਰਠਿ ਮ:੧, ੬੩੫-੩)*

(ਙ) ਆਪੇ ਕਰਤਾ ਕਾਰਣੁ ਕਰਾਏ॥ ਜਿਤੁ ਭਾਵੈ ਤਿਤੁ ਕਾਰੈ ਲਾਏ॥
ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ॥੨॥

*(ਮਾਝ ਮ:੩, ੧੨੩-੧੫)*

(ਚ) ਕਿਸ ਨੋ ਕਹੀਐ ਜਾ ਆਪਿ ਕਰਾਏ॥ ਜਿਤੁ ਭਾਵੈ ਤਿਤੁ ਰਾਹਿ ਚਲਾਏ॥
ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੪੭-੧੭)*

(ਛ) ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ॥
ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ॥
ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ॥
ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ॥
ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ॥੪॥

*(ਵਡਹੰਸੁ ਮ:੩, ੫੭੦-੯)*

## ਜਿੰਦਗੀ (੧੧੭੦)

ਜੀਵਨ, ਵਾਹਿਗੁਰੂ ਵਲੋਂ ਪ੍ਰਾਪਤ ਹੋਈ ਆਯੂ।

(ੳ) ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ॥
ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ॥
ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ॥੩॥

*(ਸਿਰੀ ਮ:੩, ੩੪-੧੮)*

(ਅ) ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥
ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥

*(ਵਾਰ ਮਾਝ ਮ:੧, ੧੪੨-੧੦)*

(ੲ) ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ॥
ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ॥੧॥
ਮ:੫॥ ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ॥
ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ॥੨॥

*(ਗੂਜਰੀ ਵਾਰ ਮ:੫, ੫੨੩-੭)*

(ਸ) ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧਸੰਗਿ॥੧॥ ਰਹਾਉ॥
ਅਨਿਕ ਪ੍ਰਕਾਰੀ ਬਸਤ੍ਰ ਓਢਾਏ॥ ਅਨਦਿਨੁ ਕੀਰਤਨੁ ਹਰਿ ਗੁਨ ਗਾਏ॥੨॥
ਹਸਤੀ ਰਥ ਅਸੁ ਅਸਵਾਰੀ ॥ ਹਰਿ ਕਾ ਮਾਰਗੁ ਰਿਦੈ ਨਿਹਾਰੀ॥੩॥
ਮਨ ਤਨ ਅੰਤਰਿ ਚਰਨ ਧਿਆਇਆ॥ ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ॥੪॥

*(ਧਨਾਸਰੀ ਮ:੫, ੬੮੪-੪)*

(ਹ) ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ॥
ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ॥
ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ॥
ਗੁਰਮੁਖਿ ਮੁਏ ਜੀਵਦੇ ਪਰਵਾਣੁ ਹਰਿ ਮਨਮੁਖ ਜਨਮਿ ਮਰਾਹਿ॥
ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ॥੨॥

*(ਸੋਰਠਿ ਵਾਰ ਮ:੩, ੬੪੩-੩)*

(ਕ) ਜਿਹ ਬਾਝੁ ਨ ਜੀਆ ਜਾਈ॥ ਜਉ ਮਿਲੈ ਤ ਘਾਲ ਅਘਾਈ॥
ਸਦ ਜੀਵਨੁ ਭਲੋ ਕਹਾਂਹੀ॥ ਮੂਏ ਬਿਨੁ ਜੀਵਨੁ ਨਾਹੀ॥੧॥
... ... ...
ਜੋ ਜੀਵਨ ਮਰਨਾ ਜਾਨੈ॥ ਸੋ ਪੰਚ ਸੈਲ ਸੁਖ ਮਾਨੈ॥ ਕਬੀਰੈ ਸੋ ਧਨੁ ਧਾਇਆ॥
ਹਰਿ ਭੇਟਤ ਆਪੁ ਮਿਟਾਇਆ॥੪॥

*(ਸੋਰਠਿ ਕਬੀਰ, ੬੫੫-੧੨)*

(ਖ) ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥
ਮ:੫॥ ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ॥
ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ॥੨॥

*(ਮਾਰੂ ਵਾਰ ਮ:੫, ੧੧੦੨-੧੦)*

(ਗ) ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ॥
ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ॥

*(ਸਾਰੰਗ ਵਾਰ ਮ:੩, ੧੨੫੦-੪)*

(ਘ) ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ॥
ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ॥੧॥

*(ਬਿਲਾਵਲੁ ਮ:੫, ੮੧੦-੧੩)*

(ਙ) ਅਬ ਮੋਹਿ ਜੀਵਨ ਪਦਵੀ ਪਾਈ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ ਰਹਾਉ॥

*(ਮਾਰੂ ਮ:੫, ੧੦੦੦-੮)*

(ਚ) ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ ਰਹਾਉ॥

*(ਮਾਰੂ ਮ:੫, ੧੦੧੯-੧)*

(ਛ) ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ॥ ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ ਰਹਾਉ॥
ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ॥
ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ॥੧॥

*(ਕੇਦਾਰਾ ਮ:੫, ੧੧੨੧-੧੩)*

(ਜ) ਕਿਉ ਜੀਵਨੁ ਪ੍ਰੀਤਮ ਬਿਨੁ ਮਾਈ॥

ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ॥੧॥ਰਹਾਉ॥

*(ਸਾਰਗ ਮ:੫, ੧੨੦੭-੧੨)*

(ਝ) ਕਵਨ ਬਸੇਰੋ ਦਾਸ ਦਾਸਨ ਕੋ ਥਾਪਿਉ ਥਾਪਨਹਾਰੈ॥
ਨਾਮੁ ਨ ਬਿਸਰੈ ਤਬ ਜੀਵਨੁ ਪਾਈਐ ਬਿਨਤੀ ਨਾਨਕ ਇਹ ਸਾਰੈ॥੨॥

*(ਸਾਰਗ ਮ:੫, ੧੨੧੪-੧੫)*

(ਞ) ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ॥
ਨਾਮ ਅਧਾਰੁ ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ॥੨॥

*(ਮਲਾਰ ਮ:੫, ੧੨੬੮-੯)*

(ਟ) ਜੀਵਉ ਨਾਮੁ ਸੁਨੀ॥ ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥੧॥ਰਹਾਉ॥

*(ਬਿਲਾਵਲੁ ਮ:੫, ੮੨੯-੧੮)*

(ਠ) ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ॥ ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥
ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ॥ ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ।
ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ॥੧੬॥

*(ਗਉੜੀ ਵਾਰ ਮ:੫, ੩੨੨-੪)*

(ਡ) ਜੀਵਣੁ ਮਰਣਾ ਸਭੁ ਤੁਧੈ ਤਾਈ॥ ਜਿਸੁ ਬਖਸੇ ਤਿਸੁ ਦੇ ਵਡਿਆਈ॥
ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ॥੮॥

*(ਮਾਝ ਮ:੩, ੧੧੦-੧੧)*

(ਢ) ਜੀਵਣਿ ਮਰਣਿ ਹਰਿ ਨਾਮਿ ਸੁਹੇਲੇ ਮਨਿ ਹਰਿ ਹਰਿ ਹਿਰਦੈ ਸੋਈ॥

*(ਆਸਾ ਮ:੪, ੪੪੭-੫)*

(ਣ) ਜੀਵਤ ਦੀਸੈ ਤਿਸੁ ਸਰਪਰ ਮਰਣਾ॥ ਮੁਆ ਹੋਵੈ ਤਿਸੁ ਨਿਹਚਲੁ ਰਹਣਾ॥੧॥
ਜੀਵਤ ਮੁਏ ਮੁਏ ਸੇ ਜੀਵੇ॥
ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ॥੧॥ਰਹਾਉ॥

*(ਆਸਾ ਮ:੫, ੩੭੪-੯)*

(ਤ) ਵਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ॥
ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ॥੧॥

*(ਗਉੜੀ ਬਾਵਨ ਆਖਰੀ ਮ:੫, ੨੫੫-੯)*

(ਥ) ਆਠ ਪਹਰ ਸਾਲਾਹਿ ਸਿਰਜਨਹਾਰ ਤੂੰ॥ ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ॥੧॥ ਰਹਾਉ॥

*(ਆਸਾ ਮ:੫, ੩੯੭-੧੩)*

(ਦ) ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ॥੨॥

*(ਸਾਰਗ ਮ:੫, ੧੨੨੩-੭)*

(ਧ) ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥
ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥

ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ॥
ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰ ਧਾਰਿ॥
ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ॥੪੭॥

*(ਸਲੋਕ ਮ:੩, ੧੪੧੮-੧੩)*

(ਨ) ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ॥ ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ॥੫॥

*(ਆਸਾ ਮ;੧, ੪੨੧-੭)*

(ਪ) ਗੁਰ ਤੇ ਸਾਚੀ ਸੇਵਾ ਹੋਇ॥ ਗੁਰਮੁਖਿ ਨਾਮੁ ਪਛਾਣੈ ਕੋਇ॥
ਜੀਵੈ ਦਾਤਾ ਦੇਵਣਹਾਰੁ॥ ਨਾਨਕ ਹਰਿ ਨਾਮੇ ਲਗੈ ਪਿਆਰੁ॥੪॥

*(ਗਉੜੀ ਗੁਆਰੇਰੀ ਮ:੩, ੧੫੮-੭)*

(ਫ) ਜੀਵੈ ਦਾਤਾ ਮਰੈ ਨ ਕੋਇ॥ ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ॥੨॥

*( ਵਾਰ ਮਾਝ ਮ:੧, ੧੪੪-੧੫)*

(ਬ) ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ॥ ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ॥੨॥

*(ਬਿਲਾਵਲੁ ਮ:੫, ੮੧੧-੬)*

(ਭ) ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ॥ ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ॥੩॥

*(ਆਸਾ ਕਬੀਰ, ੪੮੨-੧)*

(ਮ) ਜੀਵਨੁ ਤਉ ਗਨੀਐ ਹਰਿ ਪੇਖਾ॥
ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ ਫੋਰਿ ਭਰਮ ਕੀ ਰੇਖਾ॥੧॥ਰਹਾਉ॥

*(ਸਾਰਗ ਮ:੫, ੧੨੨੧-੯)*

(ਯ) ਜੀਵਨ ਤਲਬ ਨਿਵਾਰਿ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥੧॥

*(ਰਾਮਕਲੀ ਮ:੧, ੯੦੨-੧੬)*

(ਰ) ਜੀਵਨ ਦੇਵਾ ਪਾਰਬ੍ਰਹਮ ਸੇਵਾ ਇਹੁ ਉਪਦੇਸੁ ਮੋ ਕਉ ਗੁਰਿ ਦੀਨਾ ਜੀਉ॥੧॥

*(ਧਨਾਸਰੀ ਮ:੫, ੬੭੮-੧੦)*

(ਲ) ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ॥ ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ॥

*(ਗਉੜੀ ਵਾਰ ਮ:੫, ੩੨੨-੧)*

(ਵ) ਜੀਵਨ ਪਦਵੀ ਹਰਿ ਕੇ ਦਾਸ॥ ਜਿਨ ਮਿਲਿਆ ਆਤਮ ਪਰਗਾਸੁ॥੧॥

*(ਗਉੜੀ ਮ:੫, ੨੦੦-੪)*

(ੜ) ਜੀਵਨ ਪਦਵੀ ਹਰਿ ਕਾ ਨਾਉ॥ ਮਨੁ ਤਨੁ ਨਿਰਮਲੁ ਸਾਚੁ ਸੁਆਉ॥੨॥

*(ਸੂਹੀ ਮ:੫, ੭੪੪-੪)*

(ੳੳ) ਜੀਵਨ ਪੁਰਖੁ ਮਿਲਿਆ ਹਰਿ ਰਾਇਆ॥ ਕਹੁ ਨਾਨਕ ਪਰਮ ਪਦੁ ਪਾਇਆ॥੪॥

*(ਗਉੜੀ ਮ:੫, ੧੮੯-੧੦)*

(ੳਅ) ਜੀਵਨ ਪ੍ਰਾਨ ਅਧਾਰ ਮੇਰੀ ਰਾਸਿ॥ ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ॥੪॥

*(ਗਉੜੀ ਮ:੫, ੨੪੦-੧੨)*

(ੳਕ) ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਹਾਰੋ ਹਮਰੇ ਦੋਖ ਰਿਦੈ ਮਤ ਧਾਰਹੁ॥
ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮ ਹੀ ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ॥੧॥
ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ॥
ਜਨ ਨਾਨਕ ਪਿਆਸ ਚਰਨ ਕਮਲਨ੍ਹ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ॥੨॥

*(ਬਿਲਾਵਲੁ ਮ:੫, ੮੨੯-੨)*

(ੳਸ) ਜੀਵਨ ਰੂਪ ਅਨੂਪ ਦਇਆਲਾ॥ ਰਵਣ ਗੁਣਾ ਕਟੀਐ ਜਮ ਜਾਲਾ॥੩॥

*(ਸੂਹੀ ਮ:੫, ੭੬੦-੪)*

## ਜਿਧਰ ਦੇਖਤਾ ਹੂੰ ਉਧਰ ਤੂ ਹੀ ਤੂ ਹੈ (੧੧੭੧)

(ੳ) ਕਹੁ ਨਾਨਕ ਏਕੁ ਧਿਆਇਆ॥ ਘਟਿ ਘਟਿ ਨਦਰੀ ਆਇਆ॥੪॥

*(ਗਉੜੀ ਚੇਤੀ ਮ:੫, ੨੧੦-੧੬)*

(ਅ) ਜਹ ਜਹ ਜਾਉ ਤਹਾ ਤੇਰੀ ਸੇਵਾ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ॥੪॥

*(ਸੋਰਠਿ ਰਵਿਦਾਸ, ੬੫੯-੨)*

(ੲ) ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ॥
ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ॥੧॥

*(ਧਨਾਸਰੀ ਮ:੫, ੬੮੩-੫)*

(ਸ) ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥੪॥

*(ਗਉੜੀ ਮ:੧, ੨੨੪-੭)*

(ਹ) ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ॥ਰਹਾਉ॥
ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥
ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥੨॥

*(ਸੋਰਠਿ ਮ:੧, ੫੯੬-੧੩)*

(ਕ) ਜਹ ਜਹ ਦੇਖਾ ਤਹ ਤਹ ਸੁਆਮੀ॥ ਤੂ ਘਟਿ ਘਟਿ ਰਵਿਆ ਅੰਤਰਜਾਮੀ॥
ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ॥੨॥

*(ਮਾਝ ਮ:੪, ੯੬-੨)*

(ਖ) ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ॥੧॥

*(ਸਿਰੀ ਮ:੧, ੨੫-੬)*

(ਗ) ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥
ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥੧॥

*(ਧਨਾਸਰੀ ਮ:੫, ੬੭੭-੧੫)*

(ਘ) ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ॥

ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ॥੨॥

*(ਧਨਾਸਰੀ ਮ:੫, ੬੮੨-੬)*

(ਙ) ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ॥
ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ॥

*(ਆਸ ਮ:੩, ਛੰਤ, ੪੪੦-੧੫)*

(ਚ) ਭੋਜਨੁ ਨਾਮੁ ਨਿਰੰਜਨ ਸਾਰੁ॥ ਪਰਮ ਹੰਸੁ ਸਚੁ ਜੋਤਿ ਅਪਾਰ॥ ਜਹ ਦੇਖਉ ਤਹ ਏਕੰਕਾਰੁ॥੫॥

*(ਗਉੜੀ ਮ:੧, ੨੨੭-੧੭)*

(ਛ) ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ॥
ਤੂੰ ਦਾਤਾ ਭੁਗਤਾ ਤੂੰਹੈ ਤੂੰ ਪ੍ਰਾਣ ਅਧਾਰਾ॥੨॥

*(ਗਉੜੀ ਬੈਰਾਗਣਿ ਮ:੧, ੨੨੮-੧੩)*

(ਜ) ਜਹ ਦੇਖਾ ਸਚੁ ਸਭਨੀ ਥਾਈ॥ ਗੁਰ ਪਰਸਾਦੀ ਮੰਨਿ ਵਸਾਈ॥
ਤਨ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ॥੨॥

*(ਮਾਝ ਮ:੩, ੧੧੯-੧੮)*

(ਝ) ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ॥ ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ॥੩॥

*(ਆਸਾ ਮ:੧, ੪੨੧-੫)*

(ਞ) ਜਿਉ ਤੁਮ ਰਾਖਹੁ ਤਿਵ ਹੀ ਰਹਨਾ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ॥
ਜਹ ਪੇਖਉ ਤਹਾ ਤੁਮ ਬਸਨਾ॥ ਨਿਰਭਉ ਨਾਮੁ ਜਪਉ ਤੇਰਾ ਰਸਨਾ॥੨॥

*(ਗਉੜੀ ਗੁਆਰੇਰੀ ਮ:੫, ੧੮੧-੧੫)*

(ਟ) ਆਪੇ ਨੇੜੈ ਆਪੇ ਦੂਰਿ॥ ਆਪੇ ਸਰਬ ਰਹਿਆ ਭਰਪੂਰਿ॥
ਸਤਗੁਰੁ ਮਿਲੈ ਅੰਧੇਰਾ ਜਾਇ॥ ਜਹ ਦੇਖਾ ਤਹ ਰਹਿਆ ਸਮਾਇ॥੩॥

*(ਰਾਮਕਲੀ ਮ:੧, ੮੭੬-੧੨)*

(ਠ) ਕਿਆ ਕਥੀਐ ਕਿਛੁ ਕਥਨੁ ਨ ਜਾਈ॥ ਜਹ ਜਹ ਦੇਖਾ ਤਹ ਰਹਿਆ ਸਮਾਈ॥੧॥ਰਹਾਉ॥

*ਬਿਲਾਵਲੁ ਮ:੫, ੮੨੨-੧੨)*

(ਡ) ਰਾਜਾ ਰਾਮੁ ਮਉਲਿਆ ਅਨਤ ਭਾਇ॥ ਜਹ ਦੇਖਉ ਤਹ ਰਹਿਆ ਸਮਾਇ॥੧॥ਰਹਾਉ॥

*(ਬਸੰਤੁ ਕਬੀਰ, ੧੧੯੩-੧੫)*

(ਢ) ਜਹ ਦੇਖਾ ਤਹ ਏਕੋ ਸੋਈ॥ ਦੂਜੀ ਦੁਰਮਤਿ ਸਬਦੇ ਖੋਈ॥
ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ॥੭॥

*(ਮਾਰੂ ਮ:੩, ਸੋਲਹੇ, ੧੦੫੧-੧੪)*

(ਣ) ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ॥
ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ॥੮॥

*(ਸਲੋਕ ਮ:੩, ੧੪੧੩-੧੧)*

(ਤ) ਜਗਜੀਵਨੁ ਦਾਤਾ ਅੰਤਿ ਸਖਾਈ॥ ਜਹ ਦੇਖਾ ਤਹ ਰਹਿਆ ਸਮਾਈ॥੮॥

*(ਭੈਰਉ ਮ:੩, ੧੧੫੪-੧੫)*

## ਜਿਨਾ ਮਿਲੰਦਿਆ ਦੁਰਮਤਿ ਵੰਞੈ (੧੧੭੨)

(ੳ) ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥

*(ਗਉੜੀ ਮ:੪. ੧੬੮-੧੧)*

(ਅ) ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ॥ ਜਿਨ ਮਿਲਿਆ ਦੁਖ ਜਾਹਿ ਹਮਾਰੇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੪. ੧੬੪-੧੦)*

(ੲ) ਜਾ ਕੈ ਦਰਸਿ ਪਾਪ ਕੋਟਿ ਉਤਾਰੇ॥ ਭੇਟਤ ਸੰਗਿ ਇਹੁ ਭਵਜਲੁ ਤਾਰੇ॥੧॥
ਓਇ ਸਾਜਨ ਓਇ ਮੀਤ ਪਿਆਰੇ॥ ਜੋ ਹਮ ਕਉ ਹਰਿ ਨਾਮੁ ਚਿਤਾਰੇ॥੧॥ਰਹਾਉ॥

*(ਸੂਹੀ ਮ:੫. ੭੩੯-੧੬)*

(ਸ) ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥
ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੋਈ॥੨॥

*(ਗੂਜਰੀ ਵਾਰ ਮ:੫. ੫੨੦-੮)*

(ਹ) ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ॥
ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ॥
ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ॥
ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ॥੨॥

*(ਵਡਹੰਸੁ ਵਾਰ ਮ:੩. ੫੮੭-੧੭)*

(ਕ) ਜੀਵਨ ਪਦਵੀ ਹਰਿ ਕੇ ਦਾਸ॥ ਜਿਨ ਮਿਲਿਆ ਆਤਮ ਪਰਗਾਸੁ॥੧॥

*(ਗਉੜੀ ਮ:੫. ੭੦੦-੪)*

(ਖ) ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ॥ ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥
ਤਿਸੁ ਕਾ ਦਰਸਨੁ ਦੇਖਿ ਜਗਤੁ ਨਿਹਾਲੁ ਹੋਇ॥
ਜਨ ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ॥ਅੰਮ੍ਰਿਤੁ ਸਾਚਾ ਨਾਉ ਓਥੈ ਜਾਪੀਐ॥
ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ॥ ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ॥
ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ॥੫॥

*(ਗੂਜਰੀ ਵਾਰ ਮ:੫. ੫੧੯-੫)*

(ਗ) ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ॥
ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ॥ ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ॥
ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ॥ ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥
ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥
ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ॥

*(ਗੂਜਰੀ ਵਾਰ ਮ:੫. ੫੨੦-੯)*

(ਘ) ਸੋਈ ਉਬਰੇ ਜਗੈ ਵਿਚਿ ਜੋ ਸਚੈ ਰਖੇ॥ ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ॥

ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ॥

*(ਗਉੜੀ ਵਾਰ ਮ:੫, ੩੧੮-੧੨)*

(ਙ) ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ॥
ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ॥੧॥

*(ਸੂਹੀ ਮ:੫, ੭੬੦-੧੦)*

(ਚ) ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ॥
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ॥੬॥

*(ਨਟ ਮ:੪, ੯੮੩-੧੬)*

(ਛ) ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ॥ ਜਿਨ ਮਿਲਿਆ ਦੁਖ ਜਾਹਿ ਹਮਾਰੇ॥੧॥ਰਹਾਉ॥

*(ਗਉੜੀ ਗੁਆਰੇਰੀ ਮ: ੪, ੧੬੪-੧੦)*

(ਜ) ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ॥
ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ॥੨॥

*(ਸੋਰਠਿ ਮ:੫, ੬੪੦-੧੯)*

## ਜਿਨੂਰਾ ਅਤੇ ਜਿਨੂਰੀ ( ੧੧੭੩)

ਜਿੰਨ ਦੀ ਨੁਹਾਰ ਵਾਲਾ, ਸ਼ੈਤਾਨ ਦੀ ਮੂਰਤੀ। 'ਜਿਨੂਰੀ' ਇਸ ਦਾ ਇਸਤ੍ਰੀ ਲਿੰਗ ਹੈ।

(ੳ) ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥੧॥

*(ਬਿਹਾਗੜਾ ਵਾਰ ਮ:੧, ੫੫੬-੮)*

## ਜੀਅ ਦਾਨ ( ੧੧੭੪)

ਜ਼ਿੰਦਗੀ ਬਖਸ਼ਣ ਦਾ ਭਾਵ, ਪੁਨਰ ਜਨਮੰ ਪਰਦਾਨ ਹੋਣ ਦਾ ਭਾਵ। ਮੌਤ ਦੀ ਸਜ਼ਾ ਦੀ ਮੁਆਫੀ, ਜੀਵ ਨੂੰ ਪੁੱਠੇ ਜਾਂਦੇ, ਕੁਰਾਹੇ ਪਏ ਹੋਏ ਨੂੰ ਗੁਰਮਤਿ ਨਾਲ ਜੋੜ ਕੇ ਸਿਧੀ ਜੀਵਨ ਸੇਧ ਬਖਸ਼ ਦੇਣੀ।

(ੳ) ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥੧॥ਰਹਾਉ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥

*(ਸੂਹੀ ਮ:੫, ੭੪੯-੨)*

(ਅ) ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ॥
ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ॥੨॥

*(ਮਲਾਰ ਮ:੩, ੧੨੫੮-੧੯)*

(ੲ) ਸਤਿਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ॥

ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ॥੧॥

*(ਰਾਮਕਲੀ ਮ:੫, ੮੮੨-੮)*

(ਸ) ਕੇਸੀ ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ ਕਾਲੀ ਕਉ ਦੀਆ॥
ਪ੍ਰਣਵੈ ਨਾਮਾ ਐਸੋ ਹਰੀ॥ਜਾਸੁ ਜਪਤ ਭੈ ਅਪਦਾ ਟਰੀ॥੪॥

*(ਗੋਂਡ ਨਾਮਦੇਵ, ੮੭੪-੧੧)*

(ਹ) ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ॥
ਜਲ ਬਿਨੁ ਪਿਆਸ ਨ ਊਤਰੈ ਛੂਟਕਿ ਜਾਂਹਿ ਪ੍ਰਾਨ॥

*(ਮਲਾਰ ਵਾਰ ਮ:੩, ੧੨੮੪-੧)*

(ਕ) ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ॥੨॥

*(ਆਸਾ ਮ:੪, ਛੰਤ, ੪੪੩-੬)*

(ਖ) ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ॥ ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ॥੧॥ਰਹਾਉ॥

*(ਬਿਲਾਵਲੁ ਮ:੫, ੮੧੩-੪)*

(ਗ) ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ॥
ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ॥੧॥

*(ਦੇਵਗੰਧਾਰੀ ਮ:੫, ੫੩੦-੩)*

(ਘ) ਸੁੰਦਰੁ ਸੁਘੜੁ ਚਤਰੁ ਜੀਅ ਦਾਤਾ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ॥੩॥
ਜੀਵਨ ਪ੍ਰਾਨ ਅਧਾਰ ਮੇਰੀ ਰਾਸਿ॥ ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ॥੪॥

*(ਗਉੜੀ ਮ:੫, ੨੪੦-੧੨)*

(ਙ) ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ੍ ਬਿਧਾਤਾ ਪਾਇਆ॥
ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ॥

*(ਬਿਹਾਗੜਾ ਮ:੫, ਛੰਤ ੫੪੩-੧੪)*

## ਜੀਵ ਆਤਮਾ ਅਤੇ ਪਰਮਾਤਮਾ ( ੧੧੭੫)

(ੳ) ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ॥੧॥

*(ਭੈਰਉ ਮ:੧, ੧੧੫੩-੮)*

(ਅ) ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥
ਸਾਂਗ ਉਤਾਰਿ ਥੰਮ੍ਹਿਓ ਪਾਸਾਰਾ॥ ਤਬ ਏਕੋ ਏਕੰਕਾਰਾ॥੧॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ॥ ਕਤਹਿ ਗਇਓ ਉਹੁ ਕਤਬ ਤੇ ਆਇਓ॥੧॥ਰਹਾਉ॥
... ... ...
ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥
ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥॥੪॥

*(ਸੂਹੀ ਮ:੧, ੭੩੬-੧੧)*

(ੲ) ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ਰਹਾਉ॥
ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀ ਜਮ ਜਾਲਾ॥
ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ॥੧॥
ਨਾ ਇਸੁ ਉਸਨੁ ਨਹੀ ਇਸੁ ਸੀਤੁ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ॥
ਨਾ ਇਸੁ ਹਰਖੁ ਨਹੀ ਇਸੁ ਸੋਗੁ॥ ਸਭੁ ਕਿਛੁ ਇਸੁ ਕਾ ਇਹੁ ਕਰਨੈ ਜੋਗੁ॥੨॥
ਨਾ ਇਸੁ ਬਾਪੁ ਨਹੀ ਇਸੁ ਮਾਇਆ॥ ਇਹੁ ਅਪਰੰਪਰੁ ਹੋਤਾ ਆਇਆ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥ ਘਟ ਘਟ ਅੰਤਰਿ ਸਦ ਹੀ ਜਾਗੈ॥੩॥
ਤੀਨਿ ਗੁਣਾ ਇਕ ਸਕਤਿ ਉਪਾਇਆ॥ਮਹਾ ਮਾਇਆ ਤਾ ਕੀ ਹੈ ਛਾਇਆ॥
ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥
ਤਾ ਕੀ ਗਤਿ ਮਿਤਿ ਕਛੂ ਨ ਪਾਇ॥ ਨਾਨਕ ਤਾ ਕੈ ਬਲਿ ਬਲਿ ਜਾਇ॥੪॥

*(ਗੋਂਡ ਮ:੫, ੮੬੮-੧੩)*

(ਸ) ਗੁਰ ਪ੍ਰਸਾਦਿ ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥
ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥੪॥

*(ਗੋਂਡ ਕਬੀਰ, ੮੭੧-੬)*

(ਹ) ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ॥
ਨਾ ਇਹੁ ਜੋਗੀ ਨਾ ਅਵਧੂਤਾ॥ ਨਾ ਇਸੁ ਮਾਇ ਨ ਕਾਹੂ ਪੂਤਾ॥੧॥
ਇਆ ਮੰਦਰ ਮਹਿ ਕੌਨ ਬਸਾਈ॥ ਤਾ ਕਾ ਅੰਤੁ ਨ ਕੋਊ ਪਾਈ॥੧॥ਰਹਾਉ॥
ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ॥
ਨਾ ਇਸੁ ਪਿੰਡੁ ਨ ਰਕਤੂ ਰਾਤੀ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥੨॥
ਨਾ ਇਹੁ ਤਪਾ ਕਹਾਵੈ ਸੇਖੁ॥ ਨਾ ਇਹੁ ਜੀਵੈ ਨ ਮਰਤਾ ਦੇਖੁ॥
ਇਸੁ ਮਰਤੇ ਕਉ ਜੇ ਕੋਊ ਰੋਵੈ॥ ਜੋ ਰੋਵੈ ਸੋਈ ਪਤਿ ਖੋਵੈ॥੩॥
ਗੁਰ ਪ੍ਰਸਾਦਿ ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥
ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥੪॥

*(ਗੋਂਡ ਕਬੀਰ, ੮੭੧-੨)*

(ਕ) ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ॥
ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ॥੧॥

*(ਕਲਿਆਨ ਮ:੪, ੧੩੨੫-੬)*

(ਖ) ਦੇਹੀ ਅੰਦਰਿ ਨਾਮੁ ਨਿਵਾਸੀ॥ ਆਪੇ ਕਰਤਾ ਹੈ ਅਬਿਨਾਸੀ॥
ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੨੬-੯)*

(ਗ) ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ॥
ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥੨॥

*(ਗਉੜੀ ਮ:੧, ੧੫੨-੪)*

(ਘ) ਨਾ ਓਹੁ ਮਰਤਾ ਨਾ ਹਮ ਡਰਿਆ॥ ਨਾ ਓਹੁ ਬਿਨਸੈ ਨਾ ਹਮ ਕੜਿਆ॥
ਨਾ ਓਹੁ ਨਿਰਧਨੁ ਨਾ ਹਮ ਭੂਖੇ॥ ਨਾ ਓਸੁ ਦੂਖੁ ਨ ਹਮ ਕਉ ਦੂਖੇ॥੧॥
ਅਵਰੁ ਨ ਕੋਊ ਮਾਰਨਵਾਰਾ॥ ਜੀਅਉ ਹਮਾਰਾ ਜੀਉ ਦੇਨਹਾਰਾ॥੧॥ਰਹਾਉ॥
ਨਾ ਉਸੁ ਬੰਧਨ ਨਾ ਹਮ ਬਾਧੇ॥ ਨਾ ਉਸੁ ਧੰਧਾ ਨਾ ਹਮ ਧਾਧੇ॥
ਨਾ ਉਸੁ ਮੈਲੁ ਨ ਹਮ ਕਉ ਮੈਲਾ॥ ਓਸੁ ਅਨੰਦੁ ਤ ਹਮ ਸਦ ਕੇਲਾ॥੨॥
ਨਾ ਉਸੁ ਸੋਚੁ ਨ ਹਮ ਕਉ ਸੋਚਾ॥ ਨਾ ਉਸੁ ਲੇਪੁ ਨ ਹਮ ਕਉ ਪੋਚਾ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ॥ਜਾ ਉਹੁ ਨਿਰਮਲੁ ਤਾਂ ਹਮ ਜਚਨਾ॥੩॥
ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ॥
ਨਾਨਕ ਗੁਰਿ ਖੋਏ ਭ੍ਰਮ ਭੰਗਾ॥ਹਮ ਓਇ ਮਿਲਿ ਹੋਏ ਇਕ ਰੰਗਾ॥੪॥

*(ਆਸਾ ਮ:੫, ੩੯੧-੧)*

(ਙ) ਕਈ ਕੋਟਿ ਪ੍ਰਭ ਕਉ ਖੋਜੰਤੇ॥ ਆਤਮ ਮਹਿ ਪਾਰਬ੍ਰਹਮੁ ਲਹੰਤੇ॥

*(ਗਉੜੀ ਸੁਖਮਨੀ ਮ:੫, ੨੭੬-੯)*

(ਚ) ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥
ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥੧॥

*(ਧਨਾਸਰੀ ਮ:੧, ੬੬੧-੧੧)*

(ਛ) ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥ ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥੬॥

*(ਆਸਾ ਮ:੧, ੪੨੧-੧੬)*

(ਜ) ਪੰਚ ਤਤੁ ਮਿਲਿ ਕਾਇਆ ਕੀਨੀ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥
ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥੭॥
ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥੮॥

*(ਮਾਰੂ ਮ:੧, ਸੋਲਹੇ, ੧੦੩੦-੧੦)*

(ਝ) ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ॥
ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ॥੭॥

*(ਮਲਾਰ ਮ:੫, ੧੨੭੩-੧੩)*

(ਞ) ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ॥
... ... ...
ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੧੪,੧੭)*

(ਟ) ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ॥
ਜੋੜਣਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ॥੨॥

*(ਗਉੜੀ ਕਬੀਰ, ੩੩੪-੧੩)*

(ਠ) ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥ ਸਬਦਿ ਅਤੀਤਿ ਅਨਾਹਦਿ ਰਾਤਾ॥

ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ॥ ਜਿਉ ਗੂੰਗੇ ਸਾਕਰ ਮਨੁ ਮਾਨਿਆ॥੧॥

*(ਗਉੜੀ ਕਬੀਰ, ੩੨੭-੩)*

## ਜੀਵਤ ਮਰਨਾ ( ੧੧੭੬)

ਜਿਉਂਦੇ ਜੀਅ ਆਪਾ ਪਰਗਟ ਨਾ ਕਰਨਾ, ਮੋਹ ਮਾਇਆ, ਆਸਾ ਤ੍ਰਿਸਨਾ, ਵਿਸ਼ੇ ਵਿਕਾਰਾਂ ਵਲੋਂ ਆਪਣੇ ਆਪ ਨੂੰ ਮਾਰ ਕੇ ਰਖਣਾ ਭਾਵ ਹਉਮੈ ਨੂੰ ਮਾਰ ਕੇ ਰਖਣਾ।

(ੳ) ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ॥
ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ॥੭॥

*(ਗੂਜਰੀ ਮ:੪, ੫੦੬-੧੨)*

(ਅ) ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ॥
ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ॥
ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ॥

*(ਗੂਜਰੀ ਵਾਰ ਮ:੩, ੫੧੦-੨)*

(ੲ) ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ॥
ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ॥

*(ਬਿਹਾਗੜਾ ਵਾਰ ਮ:੩, ੫੫੦-੩)*

(ਸ) ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭਿ ਨ ਜਾਨੈ ਕੋਇ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥੧॥
ਮ:੩॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥
ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥੨॥

*(ਬਿਹਾਗੜਾ ਵਾਰ ਮ:੩, ੫੫੫-੩)*

(ਹ) ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ॥
ਜਾ ਤਿਨਿ੍ ਸਵਾਲਿਆ ਤਾ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ॥
ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ॥
ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ॥੨॥

*(ਬਿਹਾਗੜੇ ਕੀ ਵਾਰ ਮ:੩, ੫੫੪-੧੭)*

(ਕ) ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥੪॥

*(ਵਡਹੰਸ ਮ:੩, ੫੫੮-੧੪)*

(ਖ) ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ॥
ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ॥

ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ॥
ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ॥੬॥

*(ਵਡਹੰਸ ਮ: ੫੮੦-੧੨)*

(ਗ) ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ॥
ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ॥
ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ॥੧॥

*(ਵਡਹੰਸ ਵਾਰ ਮ:੩, ੫੮੯-੨)*

(ਘ) ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ॥
ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥੧॥

*(ਸੋਰਠਿ ਮ:੩, ੬੦੨-੧੨)*

(ਙ) ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ॥
ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ॥
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ॥੧॥

*(ਸੋਰਠਿ ਵਾਰ ਮ:੩, ੬੪੭-੧)*

(ਚ) ਜਿਹ ਬਾਝੁ ਨ ਜੀਆ ਜਾਈ॥ ਜਉ ਮਿਲੈ ਤ ਘਾਲ ਅਘਾਈ॥
ਸਦ ਜੀਵਨੁ ਭਲੋ ਕਹਾਂਹੀ॥ ਮੂਏ ਬਿਨੁ ਜੀਵਨੁ ਨਾਹੀ॥੧॥

*(ਸੋਰਠਿ ਕਬੀਰ, ੬੫੫-੧੨)*

(ਛ) ਜੋ ਜੀਵਨ ਮਰਨਾ ਜਾਨੈ॥ ਸੋ ਪੰਚ ਸੈਲ ਸੁਖ ਮਾਨੈ॥
ਕਬੀਰੈ ਸੋ ਧਨੁ ਪਾਇਆ॥ ਹਰਿ ਭੇਟਤ ਆਪੁ ਮਿਟਾਇਆ॥੪॥

*(ਸੋਰਠਿ ਕਬੀਰ, ੬੫੫-੧੬)*

(ਜ) ਜੀਵਤ ਦੀਸੈ ਤਿਸੁ ਸਰਪਰ ਮਰਣਾ॥ ਮੁਆ ਹੋਵੈ ਤਿਸੁ ਨਿਹਚਲੁ ਰਹਣਾ ॥੧॥
ਜੀਵਤ ਮੁਏ ਮੁਏ ਸੇ ਜੀਵੇ॥
ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ॥੧॥ਰਹਾਉ॥

*(ਆਸਾ ਮ:੫, ੩੭੪-੯)*

(ਝ) ਸਾਧਸੰਗਿ ਭਇਓ ਜਨਮੁ ਪਰਾਪਤਿ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥
ਤਿਆਗਿ ਮਾਨੁ ਝੂਠੁ ਅਭਿਮਾਨੁ॥ ਜੀਵਤ ਮਰਹਿ ਦਰਗਹ ਪਰਵਾਨੁ॥੩॥

*(ਗਉੜੀ ਗੁਆਰੇਰੀ ਮ:੫, ੧੭੬-੧੪)*

(ਞ) ਸਤਿਗੁਰੁ ਸੇਵੇ ਤ ਮਲੁ ਜਾਵੇ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ॥
ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ॥੪॥

*(ਮਾਝ ਮ:੩, ੧੧੬-੯)*

(ਟ) ਸੋ ਭਗਉਤੀ ਜੋੁ ਭਗਵੰਤੈ ਜਾਣੈ॥ ਗੁਰ ਪਰਸਾਦੀ ਆਪੁ ਪਛਾਣੈ॥
ਧਾਵਤੁ ਰਾਖੈ ਇਕਤੁ ਘਰਿ ਆਣੈ॥ ਜੀਵਤੁ ਮਰੈ ਹਰਿ ਨਾਮੁ ਵਖਾਣੈ॥
ਐਸਾ ਭਗਉਤੀ ਉਤਮੁ ਹੋਇ॥ ਨਾਨਕ ਸਚਿ ਸਮਾਵੈ ਸੋਇ॥੨॥

*(ਸਿਰੀ ਵਾਰ ਮ:੩, ੮੮-੧੩)*

(ਠ) ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ॥
ਇਸਨਾਨੁ ਕਰੈ ਪਰੁ ਮੈਲੁ ਨ ਜਾਈ॥
ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ॥੬॥

*(ਮਾਝ ਮ:੩, ੧੨੯-੧)*

(ਡ) ਜੀਵਤ ਮਰਣਾ ਤਾਰੇ ਤਰਣਾ॥ ਜੈ ਜਗਦੀਸ ਪਰਮ ਗਤਿ ਸਰਣਾ॥
ਹਉ ਬਲਿਹਾਰੀ ਸਤਿਗੁਰ ਚਰਣਾ॥ ਗੁਰੁ ਬੋਹਿਥੁ ਸਬਦਿ ਭੈ ਤਰਣਾ॥੩॥

*(ਆਸਾ ਮ:੧, ੪੧੩-੮)*

(ਢ) ਸਤਿਗੁਰੁ ਮਿਲੈ ਤ ਦੁਬਿਧਾ ਭਾਗੈ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ॥
ਜੀਵਤੁ ਮਰੈ ਮਹਾ ਰਸੁ ਆਗੈ॥੨॥

*(ਗਉੜੀ ਮ:੧, ੧੫੩-੧੬)*

(ਣ) ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ॥੧॥

*(ਗਉੜੀ ਕਬੀਰ, ੩੩੨-੧੬)*

(ਤ) ਜੀਵਨ ਮਰਣੁ ਜਨਮੁ ਪਰਵਾਨੁ॥ ਜਾ ਕੈ ਰਿਦੈ ਵਸੈ ਭਗਵਾਨੁ॥੩॥

*(ਗਉੜੀ ਮ:੫, ੧੯੫-੨)*

(ਥ) ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ॥
ਹਰਿ ਨਾਮੋ ਹਰਿ ਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ॥

*(ਆਸਾ ਛੰਤ ਮ:੪, ੪੪੨-੬)*

(ਦ) ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ॥ ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ॥
ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ॥
ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ॥

*(ਸੂਹੀ ਮ:੫, ਛੰਤ, ੭੭੭-੧੩)*

(ਧ) ਕਿਨ ਬਿਧਿ ਸਾਗਰੁ ਤਰੀਐ॥ ਜੀਵਤਿਆ ਨਹ ਮਰੀਐ॥੧॥ਰਹਾਉ॥
ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ॥੨॥
ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ॥੩॥
ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ॥

ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ॥੪॥
ਇਨ ਬਿਧਿ ਸਾਗਰੁ ਤਰੀਐ॥ ਜੀਵਤਿਆ ਇਉ ਮਰੀਐ॥੧॥ਰਹਾਉ ਦੂਜਾ॥੩॥

*(ਰਾਮਕਲੀ ਮ:੧, ੮੭੭-੪)*

(ਨ) ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ॥
ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ॥
ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ॥

*(ਸੂਹੀ ਛੰਤ ਮ:੪, ੭੭੫-੧੮)*

(ਪ) ਗੁਰ ਸਬਦੀ ਹਰਿ ਚੇਤਿ ਸੁਭਾਇ॥ ਰਾਮ ਨਾਮ ਰਸਿ ਰਹੈ ਅਘਾਇ॥
ਕੋਟ ਕੋਟੰਤਰ ਕੇ ਪਾਪ ਜਲਿ ਜਾਹਿ॥ ਜੀਵਤ ਮਰਹਿ ਹਰਿ ਨਾਮਿ ਸਮਾਹਿ॥੧॥

*(ਬਸੰਤੁ ਮ:੩, ੧੧੭੫-੧੬)*

(ਫ) ਜੀਵਤ ਮਰੈ ਮਰਿ ਮਰਣੁ ਸਵਾਰੈ॥ ਗੁਰ ਕੈ ਸਬਦਿ ਸਾਚਿ ਉਰ ਧਾਰੈ॥੧॥ਰਹਉ॥

*(ਬਸੰਤੁ ਮ:੩, ੧੧੭੪-੧੭)*

(ਬ) ਸਚੁ ਕਹਹੁ ਸਚੈ ਘਰਿ ਰਹਣਾ॥ ਜੀਵਤ ਮਰਹੁ ਭਵਜਲੁ ਜਗੁ ਤਰਣਾ॥
ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ॥੧॥

*(ਮਾਰੂ ਮ:੧, ਸੋਲਹੇ, ੧੦੪੦-੧੩)*

(ਭ) ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ॥
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ॥੪॥

*(ਮਾਰੂ ਕਬੀਰ, ੧੧੦੩-੧੯)*

(ਮ) ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ॥
ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ॥
ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ॥੩॥

*(ਰਾਮਕਲੀ ਵਾਰ ਮ:੩, ੯੪੮-੧੧)*

(ਯ) ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥
ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥੨੪॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੭)*

(ਰ) ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ॥੨॥

*(ਸੂਹੀ ਮ:੫, ੭੪੩-੬)*

(ਲ) ਬਹੁਤੇ ਭੇਖ ਕਰੇ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ॥
ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ॥੧੪॥

*(ਮਾਰੂ ਮ:੩, ਸੋਲਹੇ, ੧੦੬੭-੧੮)*

(ਵ) ਅਜਰੁ ਜਰੈ ਤ ਨਉ ਕੁਲ ਬੰਧੁ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ॥

ਕਹਾਂ ਤੇ ਆਇਆ ਕਹਾਂ ਏਹੁ ਜਾਣੁ॥ ਜੀਵਤ ਮਰਤ ਰਹੈ ਪਰਵਾਣੁ॥
ਹੁਕਮੈ ਬੂਝੈ ਤਤੁ ਪਛਾਣੈ॥ ਇਹੁ ਪਰਸਾਦੁ ਗੁਰੂ ਤੇ ਜਾਣੈ॥
ਹੋਂਦਾ ਫੜੀਅਗੁ ਨਾਨਕ ਜਾਣੁ॥ ਨਾ ਹਉ ਨਾ ਮੈ ਜੂਨੀ ਪਾਣੁ॥੨॥

*(ਮਲਾਰ ਵਾਰ ਮ:੧, ੧੨੮੯-੬)*

(ੳ) ਜੀਵਦਿਆ ਮਰੁ ਮਾਰਿ ਨ ਪਛੋਤਾਈਐ॥ ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ॥
ਸਚਿ ਨ ਧਰੇ ਪਿਆਰੁ ਧੰਧੈ ਧਾਈਐ॥ ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ॥

*(ਵਾਰ ਮਾਝ ਮ:੧, ੧੪੨-੧੫)*

(ੳੳ) ਜੀਵਤ ਮਰੈ ਬੁਝੈ ਪ੍ਰਭੁ ਸੋਇ॥ ਤਿਸੁ ਜਨ.ਕਰਮਿ ਪਰਾਪਤਿ ਹੋਇ॥੧॥
ਸੁਣਿ ਸਾਜਨ ਇਉ ਦੁਤਰੁ ਤਰੀਐ॥ ਮਿਲਿ ਸਾਧੂ ਹਰਿ ਨਾਮੁ ਉਚਰੀਐ॥੧॥ਰਹਾਉ॥

*(ਸੂਹੀ ਮ:੫, ੭੪੧-੯)*

(ੳਅ) ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ॥
ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ॥੨॥

*(ਸੂਹੀ ਮ:੫, ੭੫੦-੭)*

(ੳੲ) ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ॥
ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ॥੪੧॥

*(ਰਾਮਕਲੀ ਮ:੧, ਓਅੰਕਾਰੁ, ੯੩੫-੧੬)*

(ੳਸ) ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੯)*

(ੳਕ) ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ॥
ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰਧਾਰਿ॥੩॥

*(ਭੈਰਉ ਮ:੩, ੧੧੩੨-੧੨)*

(ੳਖ) ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ॥ ਸਹਜਿ ਮਰਉ ਜੀਵਤ ਹੀ ਜੀਵਉ॥
ਅਪਣੋ ਕਰਿ ਰਾਖਹੁ ਗੁਰ ਭਾਵੈ॥ ਤੁਮਰੋ ਹੋਇ ਸੁ ਤੁਝਹਿ ਸਮਾਵੈ॥੨॥

*(ਬਸੰਤ ਮ:੧, ੧੧੮੯-੧੧)*

(ੳਗ) ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ॥
ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ॥੩॥

*(ਮਲਾਰ ਮ:੩, ੧੨੫੮-੬)*

(ੳਘ) ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ॥
ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ॥੩॥

*(ਮਲਾਰ ਮ:੩, ੧੨੭੬-੫)*

(ੳਙ) ਕਹਿ ਕਹਿ ਕਹਣੁ ਕਹੈ ਸਭੁ ਕੋਇ॥ ਬਿਨੁ ਮਨ ਮੂਏ ਭਗਤਿ ਨ ਹੋਇ॥
ਗਿਆਨ ਮਤੀ ਕਮਲ ਪਰਗਾਸੁ॥ ਤਿਤੁ ਘਟਿ ਨਾਮੈ ਨਾਮਿ ਨਿਵਾਸੁ॥੫॥

*(ਮਲਾਰ ਮ:੩, ੧੨੭੭-੧੬)*

(ੳਚ) ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ॥੫॥
ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅੰਨਦੁ॥
ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ॥੬॥

*(ਸਲੋਕ ਕਬੀਰ, ੧੩੬੪-੧੫)*

(ੳਛ) ਕਬੀਹ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥੨੨॥

*(ਸਲੋਕ ਕਬੀਰ, ੧੩੬੫-੧੨)*

## ਜੀਵਨ ਮੁਕਤ (੧੧੨੨)

ਜਿਉਂਦੇ ਜੀਅ ਬੰਧਨਾਂ ਵਲੋਂ ਮੁਕਤੀ ਪਾ ਲੈਣੀ। ਬੰਧਨ ਅਨੇਕਾਂ ਪਰਕਾਰ ਦੇ ਹਨ। ਸਭ ਤੋਂ ਵੱਡਾ ਬੰਧਨ ਆਵਾਗਵਨ ਹੈ।

(ੳ) ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥
ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥
ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥
ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥੨॥

*(ਗਉੜੀ ਸੁਖਮਨੀ ਮ:੫, ੨੭੫-੪)*

(ਅ) ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥
ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ॥
ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ॥੨॥

*(ਆਸਾ ਮ:੪, ਛੰਤ, ੪੪੯-੧)*

(ੲ) ਆਪੁ ਪਛਾਣੈ ਮਨੁ ਨਿਰਮਲੁ ਹੋਇ॥ ਜੀਵਨ ਮੁਕਤਿ ਹਰਿ ਪਾਵੈ ਸੋਇ॥

*(ਗਉੜੀ ਗੁਆਰੇਰੀ ਮ:੩, ੧੬੧-੧੦)*

(ਸ) ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥ ਪਰਮ ਪਦਾਰਥੁ ਪਾਵੈ ਸੋਈ॥
ਤ੍ਰੈ ਗੁਣ ਮੇਟੇ ਨਿਰਮਲੁ ਹੋਈ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ॥੩॥

*(ਗਉੜੀ ਮ:੩, ੨੩੨-੧੧)*

(ਹ) ਜੋ ਜਾਨੈ ਤਿਸ ਸਦਾ ਸੁਖੁ ਹੋਇ॥ ਆਪਿ ਮਿਲਾਇ ਲਏ ਪ੍ਰਭੁ ਸੋਇ॥
ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥

ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥
ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥੮॥

*(ਗਉੜੀ ਸੁਖਮਨੀ ਮ:੫, ੨੯੪-੧੮)*

(ਕ) ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ॥
ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ॥੭॥

*(ਗੂਜਰੀ ਮ:੫, ੫੦੮-੧੧)*

(ਖ) ਹਰਿ ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਿਣਾ॥
ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ॥੨॥

*(ਸਿਰੀ ਮ:੩, ੬੯-੭)*

(ਗ) ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ॥
ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ॥੧॥

*(ਸਿਰੀ ਮ:੩, ੩੩-੭)*

(ਘ) ਸਤਿਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਚਾਰ॥
ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ॥
ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ॥
ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ॥੪॥

*(ਸਿਰੀ ਮ:੩. ੩੪-੯)*

(ਙ) ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ॥
ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ॥੨॥

*(ਸੋਰਠਿ ਮ:੩, ੬੦੧-੪)*

(ਚ) ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ॥੧॥

*(ਗਉੜੀ ਬੈਰਾਗਣਿ ਕਬੀਰ, ੩੩੨-੧੬)*

(ਛ) ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ॥
ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ॥
ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ॥
ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ॥
ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ॥੧॥

*(ਗਉੜੀ ਵਾਰ ਮ:੫, ੩੨੧-੧੭)*

(ਜ) ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥

ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥੩॥

*(ਸੋਰਠਿ ਮ:੩, ੬੦੪-੧)*

(ਝ) ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ॥
ਕਬੀਰੈ ਸੋ ਧਨੁ ਪਾਇਆ॥ਹਰਿ ਭੇਟਤ ਆਪੁ ਮਿਟਾਇਆ॥੪॥

*(ਸੋਰਠਿ ਕਬੀਰ, ੬੫੫-੧੬)*

(ਞ) ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ॥
ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ॥

*(ਸੂਹੀ ਮ:੩, ੭੭੧-੨)*

(ਟ) ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥੨॥

*(ਬਿਲਾਵਲੁ ਮ:੯, ੮੩੧-੧)*

(ਠ) ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ॥
ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ॥
ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥੬॥

*(ਮਾਰੂ ਮ:੧, ੧੦੦੯-੧੮)*

(ਡ) ਮਰਿ ਮਰਿ ਜੀਵੈ ਤਾ ਕਿਛੁ ਪਾਏ॥ ਗੁਰ ਪਰਸਾਦੀ ਹਰਿ ਮੰਨਿ ਵਸਾਏ॥
ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ॥੩॥
ਬਹੁ ਕਰਮ ਕਮਾਵੈ ਮੁਕਤਿ ਨ ਪਾਏ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ॥
ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ॥੪॥

*(ਮਾਝ ਮ:੩, ੧੨੩-੧੬)*

(ਢ) ਜੀਵਨ ਮੁਕਤਿ ਗੁਰ ਸਬਦੁ ਕਮਾਏ॥ ਹਰਿ ਸਿਉ ਸਦ ਹੀ ਰਹੈ ਸਮਾਏ॥
ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੮-੩)*

(ਣ) ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ॥ ਸਹਜਿ ਮਰਉ ਜੀਵਤ ਹੀ ਜੀਵਉ॥
ਅਪਣੋ ਕਰਿ ਰਾਖਹੁ ਗੁਰ ਭਾਵੈ॥ ਤੁਮਰੋ ਹੋਇ ਸੁ ਤੁਝਹਿ ਸਮਾਵੈ॥੭॥

*(ਬਸੰਤੁ ਮ:੧, ੧੧੮੯-੧੧)*

(ਤ) ਗੁਰਮਖਿ ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ॥
ਜੀਵਨ ਮੁਕਤਿ ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਿ ਧਾਰਿ॥
ਮਨੁ ਤਨੁ ਨਿਰਮਲੁ ਨਿਰਮਲ ਮਤਿ ਊਤਮ ਊਤਮ ਬਾਣੀ ਹੋਈ॥
ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ॥੩॥

*(ਮਲਾਰ ਮ:੩, ੧੨੫੯-੧੩)*

(ਥ) ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ॥

ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ॥੩॥

*(ਮਲਾਰ ਮ:੩, ੧੨੭੬-੫)*

(ਦ) ਜੋ ਜਨ ਮਰਿ ਜੀਵੇ ਤਿਨ੍ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ॥
ਮਨਿ ਹਰਿ ਹਰਿ ਭਾਉ ਗੁਰੁ ਕਰੇ ਪਸਾਉ ਜੀਵਨ ਮੁਕਤੁ ਸੁਖੁ ਹੋਈ॥
ਜੀਵਣਿ ਮਰਣਿ ਹਰਿ ਨਾਮਿ ਸੁਹੇਲੇ ਮਨਿ ਹਰਿ ਹਰਿ ਹਿਰਦੈ ਸੋਈ॥

*(ਆਸਾ ਮ:੪, ੪੪੭-੪)*

(ਧ) ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥

*(ਗਉੜੀ ਸੁਖਮਨੀ ਮ:੫, ੨੭੮-੯)*

(ਨ) ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ॥
ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥

*(ਆਸਾ ਕਬੀਰ, ੪੮੦-੧੫)*

(ਪ) ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ॥ ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥

*(ਗੂਜਰੀ ਵਾਰ ਮ:੫, ੫੧੯-੫)*

(ਫ) ਸੇਵਾ ਸੁਰਤਿ ਸਬਦਿ ਵੀਚਾਰਿ॥ ਜਪੁ ਤਪੁ ਸੰਜਮੁ ਹਉਮੈ ਮਾਰਿ॥
ਜੀਵਨ ਮੁਕਤੁ ਜਾ ਸਬਦੁ ਸੁਣਾਏ॥ ਸਚੀ ਰਹਤ ਸਚਾ ਸੁਖੁ ਪਾਏ॥੭॥

*(ਪ੍ਰਭਾਤੀ ਮ:੧, ੧੩੪੩-੪)*

(ਬ) ਸਬਦੁ ਬੀਚਾਰਿ ਭਏ ਨਿਰੰਕਾਰੀ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ॥
ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ॥੪॥

*(ਰਾਮਕਲੀ ਮ:੧, ੯੦੪-੩)*

(ਭ) ਕਿਉ ਕਰਿ ਇਹੁ ਮਨੁ ਮਾਰੀਐ ਕਿਉ ਕਰਿ ਮਿਰਤਕੁ ਹੋਇ॥
ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ॥
ਗੁਰ ਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ॥
ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ॥੨॥
ਮ:੩॥ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ॥
ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ॥
ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ॥੩॥

*(ਰਾਮਕਲੀ ਵਾਰ ਮ:੩, ੯੪੮-੯)*

(ਮ) ਆਪੇ ਕਰੇ ਕਰਾਏ ਕਰਤਾ॥ ਸਬਦਿ ਮਰੈ ਸੋਈ ਜਨੁ ਮੁਕਤਾ॥
ਨਾਨਕ ਨਾਮੁ ਵਸੈ ਮਨ ਅੰਤਰਿ ਨਾਮੋ ਨਾਮੁ ਧਿਆਇਦਾ॥੧੬॥

*(ਮਾਰੂ ਮ:੩, ੧੦੬੩-੧੫)*

(ਯ) ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ॥ ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ॥੩॥

*(ਭੈਰਉ ਮ:੫, ੧੧੫੬-੧)*

## ਜੁਆਰੀ ( ੧੧੭੮)

ਜੂਆ ਖੇਡਣ ਵਾਲਾ, ਸੱਟਾ ਲਾਉਣ ਵਾਲਾ। ਜੀਵਨ ਦੌਰਾਨ ਜੋ ਪ੍ਰਾਣੀ ਹਰੀ ਨਾਮ ਨੂੰ ਤਿਆਗ ਕੇ ਮਾਇਕ ਪਦਾਰਥਾਂ ਨਾਲ ਖੇਲਦਾ ਹੈ, ਸਮਝੋ! ਉਹ ਜੂਆ ਖੇਲਦਾ ਹੈ।

(ੳ) ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ॥
ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ॥੨॥

*(ਮਾਝ ਮ:੫, ੧੦੨-੧੮)*

(ਅ) ਮਨਮੁਖੁ ਕਰਮ ਕਰੇ ਅਹੰਕਾਰੀ॥ ਜੂਐ ਜਨਮੁ ਸਭ ਬਾਜੀ ਹਾਰੀ॥
ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ॥੭॥

*(ਮਾਝ ਮ:੫, ੧੩੦-੮)*

(ੲ) ਗੈਵਰ ਹੈਵਰ ਕੰਚਨ ਸੁਤ ਨਾਰੀ॥ ਬਹੁ ਚਿੰਤਾ ਪਿੜ ਚਾਲੈ ਹਾਰੀ॥
ਜੂਐ ਖੇਲਣੁ ਕਾਚੀ ਸਾਰੀ॥੪॥

*(ਗਉੜੀ ਗੁਆਰੇਰੀ ਮ:੧, ੨੨੨-੫)*

(ਸ) ਜਿਨ ਹਰਿ ਹਰਿ ਨਾਮੁ ਨ ਚੇਤਿਓ ਤਿਨ ਜੂਐ ਜਨਮੁ ਸਭੁ ਹਾਰਿ॥
ਗੁਰਿ ਤੁਠੈ ਹਰਿ ਚੇਤਾਇਆ ਹਰਿ ਨਾਮਾ ਹਰਿ ਉਰ ਧਾਰਿ॥
ਜਨ ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ॥੧॥

*(ਕਾਨੜਾ ਵਾਰ ਮ:੪, ੧੩੧੪-੬)*

(ਹ) ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ॥੩॥

*(ਰਾਮਕਲੀ ਮ:੩, ੯੧੧-੧)*

(ਕ) ਜੀਅਹੁ ਮੈਲੇ ਬਾਹਰਹੁ ਨਿਰਮਲ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮ ਜੂਐ ਹਾਰਿਆ॥
ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ॥੧੯॥

*(ਰਾਮਕਲੀ ਮ:੩, ਅਨੰਦੁ, ੯੧੯-੧੩)*

(ਖ) ਐਸਾ ਜਗੁ ਦੇਖਿਆ ਜੁਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥੧॥ਰਹਾਉ॥

*(ਗਉੜੀ ਮ:੧, ੨੨੨-੧੧)*

(ਗ) ਬਿਰਥਾ ਜਨਮੁ ਤਿਨਾ ਜਿਨ੍ਹੀ ਨਾਮੁ ਵਿਸਾਰਿਆ॥ ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ॥

*(ਆਸਾ ਮ:੪, ੩੬੯-੪)*

(ਘ) ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ॥
ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ॥੧੪॥

*(ਆਸਾ ਮ:੧, ਪਟੀ, ੪੩੩-੫)*

(ਙ) ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ॥

ਜੂਐ ਜਨਮੁ ਤਿਨੀ ਹਰਿਆ ਕਿਤੁ ਆਏ ਸੰਸਾਰਿ॥

*(ਮਲਾਰ ਵਾਰ ਮ:੧, ੧੨੮੪-੪)*

(ਚ) ਰਾਖਿ ਲੀਏ ਅਪਨੀ ਕਿਰਪਾ ਧਾਰਿ॥ ਪੰਚ ਦੂਤ ਭਾਗੇ ਬਿਕਰਾਲ ॥
ਜੂਐ ਜਨਮੁ ਨ ਕਬਹੂ ਹਾਰਿ॥ ਨਾਨਕ ਕਾ ਅੰਗੁ ਕੀਆ ਕਰਾਤਰਿ॥੪॥

*(ਗੌਂਡ ਮ:੫, ੮੬੬-੧੧)*

(ਛ) ਹਟਵਾਣੀ ਧਨ ਮਾਲ ਹਾਟੁ ਕੀਤੁ॥ ਜੂਆਰੀ ਜੂਏ ਮਾਹਿ ਚੀਤੁ॥
ਅਮਲੀ ਜੀਵੈ ਅਮਲੁ ਖਾਇ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ॥੧॥

*(ਬਸੰਤੁ ਮ:੫, ੧੧੮੦-੭)*

(ਜ) ਜਿਉ ਬਿਖਈ ਹੇਰੈ ਪਰ ਨਾਰੀ॥ ਕਉਡਾ ਡਾਰਤ ਹਿਰੈ ਜੁਆਰੀ॥੩॥
ਜਹ ਜਹ ਦੇਖਉ ਤਹ ਤਹੁ ਰਾਮਾ॥ ਹਰਿ ਕੇ ਚਰਨ ਧਿਆਵੈ ਨਾਮਾ॥੪॥

*(ਗੋਂਡ ਨਾਮਦੇਉ ੮੭੩-੧੫)*

(ਝ) ਲੰਕਾ ਗਢੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ ਲੇ ਗਇਆ॥੩॥
ਕਹਿ ਕਬੀਰ ਕਿਛੁ ਗੁਨੁ ਬੀਚਾਰਿ॥ ਚਲੇ ਜੁਅਰੀ ਦੁਇ ਹਥ ਝਾਰਿ॥੪॥

*(ਭੈਰਉ ਕਬੀਰ, ੧੧੫੮-੨)*

(ਞ) ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ॥
ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ॥੧॥

*(ਗਉੜੀ ਮ:੫, ੨੧੨-੫)*

(ਟ) ਕਾਹੂ ਬਿਹਾਵੈ ਖੇਲਤ ਜੂਆ॥ ਕਾਹੂ ਬਿਹਾਵੈ ਅਮਲੀ ਹੂਆ॥
ਕਾਹੂ ਬਿਹਾਵੈ ਪਰ ਦਰਬ ਚੋਰਾਏ॥ ਹਰਿ ਜਨ ਬਿਹਾਵੈ ਨਾਮ ਧਿਆਏ॥੩॥

*(ਰਾਮਕਲੀ ਮ:੫, ੯੧੪-੩)*

(ਠ) ਚੋਰ ਜਾਰ ਜੂਆਰ ਪੀੜੇ ਘਾਣੀਐ॥ ਨਿੰਦਕ ਲਾਇਤਬਾਰ ਮਿਲੈ ਹੜ੍ਵਾਣੀਐ॥
ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ॥੨੧॥

*(ਮਲਾਰ ਵਾਰ ਮ:੧, ੧੨੮੮-੨)*

(ਡ) ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੂਆਰੀ॥ ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ॥੪॥

*(ਮਾਰੂ ਮ:੧, ੧੦੧੫-੧੮)*

(ਢ) ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾਂ ਅੰਮ੍ਰਿਤ ਧਾਰੈ॥੪॥

*(ਆਸਾ ਮ:੧, ੩੬੦-੧੦)*

(ਣ) ਏਹ ਸਭਿ ਧੜੇ ਮਾਇਆ ਮੋਹ ਪਸਾਰੀ॥ ਮਾਇਆ ਕਉ ਲੂਝਹਿ ਗਾਵਾਰੀ॥
ਜਨਮਿ ਮਰਹਿ ਜੂਐ ਬਾਜੀ ਹਾਰੀ॥ ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ॥੩॥

*(ਆਸਾ ਮ:੪, ੩੬੬-੬)*

(ਤ) ਗੁਰੁ ਪੂਰਾ ਪਾਇਆ ਨਾਮੁ ਧਿਆਇਆ ਜੂਐ ਜਨਮੁ ਨ ਹਾਰੇ॥
ਬਿਨਵੰਤਿ ਨਾਨਕ ਸਰਣਿ ਤੇਰੀ ਰਾਖੁ ਕਿਰਪਾ ਧਾਰੇ॥੩॥

(ਆਸਾ ਮ:੫, ਛੰਤ, ੪੫੩-੧੨)

(ਥ) ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਇਆਧਾਰੀ॥
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥੨॥

(ਮਾਰੂ ਮ:੧, ੧੦੧੨-੧੮)

(ਦ) ਜਗਤੁ ਉਪਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ॥
ਜਨਮੁ ਪਦਾਰਥੁ ਜੂਐ ਹਾਰਿਆ ਸ਼ਬਦੈ ਸੁਰਤਿ ਨ ਪਾਈ॥੫॥

(ਭੈਰਉ ਮ:੩, ੧੧੫੫-੧੦)

(ਧ) ਅੰਤਰਿ ਹਰਿ ਨਾਮੁ ਸਰਬ ਧਰਣੀਧਰ ਸਾਕਤ ਕਉ ਦੂਰਿ ਭਇਆ ਅਹੰਕਾਰੀ॥
ਤ੍ਰਿਸਨਾ ਜਲਤ ਨ ਕਬਹੂ ਬੂਝਹਿ ਜੂਐ ਬਾਜੀ ਹਾਰੀ॥੩॥

(ਸਾਰੰਗ ਮ:੪, ੧੧੯੮-੧੮)

(ਨ) ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ॥ ਖਿੰਥਾ ਝੋਲੀ ਬਹੁ ਭੇਖ ਕਰੇ ਦੁਰਮਤਿ ਅਹੰਕਾਰੀ॥
ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ॥
ਅੰਤਰਿ ਲਾਲਚੁ ਭਰਮੁ ਹੈ ਭਰਮੈ ਗਾਵਾਰੀ॥ ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ॥੧੪॥

(ਸਾਰਗ ਵਾਰ ਮ:੪, ੧੨੪੩-੩)

(ਪ) ਜਿਨ ਹਰਿ ਹਰਿ ਨਾਮੁ ਨ ਚੇਤਿਓ ਤਿਨ ਜੂਐ ਜਨਮੁ ਸਭੁ ਹਾਰਿ॥

(ਕਾਨੜਾ ਵਾਰ ਮ:੪, ੧੩੧੪-੬)

## ਜੁਝਾਰੂ ( ੧੧੭੯)

ਜੂਝਣ ਵਾਲੇ, ਕਿਸੇ ਦੋਸ਼ ਦੇ ਵਿਰੁੱਧ ਲੜਨ ਵਾਲੇ, ਕਿਸੇ ਬੁਰਾਈ ਦੇ ਬਰਖਿਲਾਫ ਜੱਦੋ-ਜਹਿਦ ਕਰਨ ਵਾਲੇ। ਗੁਰਮਤਿ ਦੁਆਰਾ ਜੁਝਾਰੂ ਵਿਅਕਤੀਆਂ ਪ੍ਰਤਿ ਨਿਮਨ ਲਿਖਤ ਸੁਝਾਉ ਦਰਸਾਏ ਗਏ ਹਨ:

(ੳ) ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ॥੨॥
ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ॥੩॥

(ਰਾਮਕਲੀ ਕਬੀਰ, ੯੭੦-੧)

(ਅ) ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥

(ਮਾਰੂ ਕਬੀਰ, ੧੧੦੫-੪)

(ੲ) ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ॥
ਨਾਨਕ ਕ੍ਰਿਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ॥੪॥

*(ਆਸਾ ਮ:੧, ੩੫੩-੧੭)*

(ਸ) ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ॥
ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ॥੨॥

*(ਕਲਿਆਨ ਮ:੪, ੧੩੨੫-੧੮)*

(ਹ) ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ॥ ਅਫਰਿਓ ਜਗ ਮਹਿ ਵਰਤਦਾ ਪਾਪੀ ਸਿਉ ਲੂਝੈ॥
ਗੁਰ ਸਬਦੀ ਹਰਿ ਭੇਦੀਐ ਹਰਿ ਜਪਿ ਹਰਿ ਬੂਝੈ ॥ ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ॥
ਮਨਿ ਵੀਚਾਰਿ ਹਰਿ ਜਪੁ ਕਰੈ ਹਰਿ ਦਰਗਹ ਸੀਝੈ॥੧੧॥

*(ਮਾਰੂ ਵਾਰ ਮ:੩, ੧੦੯੦-੬)*

## ਜੂਠ ਅਤੇ ਸੁਚ ( ੧੧੯੦)

ਖਾਣਾ ਖਾਣ ਮਗਰੋਂ ਬਚਿਆ ਹੋਇਆ ਅੰਨ, ਜੂਠੀ ਵਸਤੂ, ਅਪਵਿੱਤ੍ਰਤਾ। ਜੂਠ ਪਰਥਾਇ ਪਾਵਨ ਗੁਰਬਾਣੀ ਦੇ ਸੁਝਾਉ ਨਿਮਨ ਲਿਖਤ ਦੇ ਅਨੁਕੂਲ ਦਰਸਾਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁਚ ਅਤੇ ਜੂਠ"।

(ੳ) ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ॥ ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ॥

*(ਗੂਜਰੀ ਮ:੧, ੪੮੯-੫)*

(ਅ) ਅਨਤ ਤਰੰਗ ਭਗਤਿ ਹਰਿ ਰੰਗਾ॥ ਅਨਦਿਨੁ ਸੂਚੇ ਹਰਿ ਗੁਣ ਸੰਗਾ॥
ਮਿਥਿਆ ਜਨਮੁ ਸਾਕਤ ਸੰਸਾਰਾ॥ ਰਾਮ ਭਗਤਿ ਜਨੁ ਰਹੈ ਨਿਰਾਰਾ॥੨॥
ਸੂਚੀ ਕਾਇਆ ਹਰਿ ਗੁਣ ਗਾਇਆ॥ ਆਤਮੁ ਚੀਨਿ ਰਹੈ ਲਿਵ ਲਾਇਆ॥
ਆਦਿ ਅਪਾਰੁ ਅਪਰੰਪਰੁ ਹੀਰਾ॥ ਲਾਲਿ ਰਤਾ ਮੇਰਾ ਮਨੁ ਧੀਰਾ॥੩॥

*(ਆਸਾ ਮ:੧, ੩੫੪-੨)*

(ੲ) ਗੁਣ ਕਾ ਗਾਹਕੁ ਹੋਵੈ ਸੋ ਗੁਣ ਜਾਣੈ॥ ਅੰਮ੍ਰਿਤ ਸਬਦਿ ਨਾਮੁ ਵਖਾਣੈ॥
ਸਾਚੀ ਬਾਣੀ ਸੂਚਾ ਹੋਇ॥ ਗੁਣ ਤੇ ਨਾਮੁ ਪਰਾਪਤਿ ਹੋਇ॥੨॥

*(ਆਸਾ ਮ:੩, ੩੬੧-੮)*

(ਸ) ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ॥ ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ॥
ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ॥੧॥

*(ਸਿਰੀ ਮ:੧, ੫੫-੧੯)*

(ਹ) ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ॥ ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ॥
ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ॥੨॥

*(ਸਿਰੀ ਮ:੧, ੧੯-੧੬)*

(ਕ) ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥ ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ॥
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥੨॥

*(ਆਸਾ ਵਾਰ ਮ:੧, ੪੭੨-੯)*

(ਖ) ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥ ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥
ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ॥ ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ॥ ਪੰਜਵਾ ਪਾਇਆ ਘਿਰਤੁ॥
ਤਾ ਹੋਆ ਪਾਕੁ ਪਵਿਤੁ ॥ ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥

*(ਆਸਾ ਵਾਰ ਮ:੧, ੪੭੩-੩)*

(ਗ) ਸੋ ਸੂਚਾ ਜਿ ਕਰੋਧੁ ਨਿਵਾਰੇ ॥ ਸਬਦੇ ਬੂਝੈ ਆਪੁ ਸਵਾਰੇ॥
ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ॥੫॥

*(ਮਾਰੂ ਮ:੩, ੧੦੫੯-੧੮)*

(ਘ) ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥੩॥

*(ਮਲਾਰ ਮ:੧, ੧੨੫੪-੬)*

(ਙ) ਮਾਤਾ ਜੂਠੀ ਜਹਿ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥੧॥
ਕਹੁ ਪੰਡਿਤ ਸੂਚਾ ਕਵਨੁ ਠਾਉ॥ ਜਹਾਂ ਬੈਸਿ ਹਉ ਭੋਜਨੁ ਖਾਉ॥੧॥ ਰਹਾਉ॥
ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥
ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥੨॥
ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ॥
ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ॥੩॥
ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥
ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ॥੪॥

*(ਬਸੰਤੁ ਹਿੰਡੋਲੁ ਕਬੀਰ, ੧੧੯੫-੫)*

(ਚ) ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ॥੩॥
ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ॥੪॥

*(ਪ੍ਰਭਾਤੀ ਮ:੧, ੧੩੩੨-੭)*

(ਛ) ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ॥
ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ॥
ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ॥
ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ॥

ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ॥
ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ॥੪੫॥

*(ਸਲੋਕ ਮ:੩, ੧੪੧੮-੯)*

(ਜ) ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ॥੭॥

*(ਕਾਨੜਾ ਮ:੪ ੧੩੦੯-੮)*

(ਝ) ਨਾਮ ਬਿਨਾ ਜੋ ਪਹਿਰੈ ਖਾਇ॥ ਜਿਉ ਕੂਕਰੁ ਜੂਠਨ ਮਹਿ ਪਾਇ॥੧॥

*(ਗਉੜੀ ਮ:੫, ੨੪੦-੪)*

(ਞ) ਅੰਤਰਿ ਜੂਠਾ ਕਿਉ ਸੁਚਿ ਹੋਇ॥ ਸਬਦੀ ਧੋਵੈ ਵਿਰਲਾ ਕੋਇ॥
ਗੁਰਮੁਖਿ ਕੋਈ ਸਚੁ ਕਮਾਵੈ ॥ ਆਵਣੁ ਜਾਣਾ ਠਾਕਿ ਰਹਾਵੈ॥੬॥

*(ਪ੍ਰਭਾਤੀ ਮ:੧, ੧੩੪੪-੧੮)*

(ਟ) ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ॥
ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ॥੧॥

*(ਸਾਰੰਗ ਮ:੫, ੧੨੦੨-੧੯)*

(ਠ) ਹੁਕਮਿ ਰਜਾਈ ਜੋ ਚਲੈ ਸੋ ਪਵੈ ਖਾਜਾਨੈ॥ ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥੪॥

*(ਆਸਾ ਮ:੧, ੪੨੧-੧੪)*

(ਡ) ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ॥
ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ॥੧॥

*(ਦੇਵਗੰਧਾਰੀ ਮ:੪, ੫੨੮-੪)*

(ਢ) ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥੩॥

*(ਧਨਾਸਰੀ ਰਵਿਦਾਸ, ੬੯੪-੧੭)*

(ਣ) ਅੰਤਰਿ ਕਪਟੁ ਭਗਉਤੀ ਕਹਾਏ॥ਪਾਖੰਡਿ ਦੇ ਪਾਰਬ੍ਰਹਮੁ ਕਦੇ ਨ ਪਾਏ॥
ਪਰ ਨਿੰਦਾ ਕਰੇ ਅੰਤਰਿ ਮਲੁ ਲਾਏ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ॥
ਸਤਸੰਗਤਿ ਸਿਉ ਬਾਦੁ ਰਚਾਏ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ॥

*(ਸਿਰੀ ਵਾਰ ਮ:੩, ੮੮-੧੫)*

(ਤ) ਇਸੁ ਮਾਰੀ ਬਿਨੁ ਗਿਆਨੁ ਨ ਹੋਈ॥ ਇਸੁ ਮਾਰੀ ਬਿਨੁ ਜੂਠਿ ਨ ਧੋਈ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ॥ ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ॥੨॥

*(ਗਉੜੀ ਮ:੫, ੨੩੮-੮)*

(ਥ) ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥

*(ਸੂਹੀ ਮ:੧, ੭੨੯-੨)*

(ਦ) ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ॥ ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ॥

ਪਰਪੰਚ ਵੇਖਿ ਰਹਿਆ ਵਿਸਮਾਦੁ॥ ਗੁਰਮੁਖਿ ਪਾਈਐ ਨਾਮ ਪ੍ਰਸਾਦੁ ॥੩॥

*(ਬਸੰਤ ਮ:੩, ੧੧੭੩-੧੯)*

(ਧ) ਅਉਗਣਿਆਰੀ ਕੰਤ ਨ ਭਾਵੈ॥ ਮਨ ਕੀ ਜੂਠੀ ਜੂਠੁ ਕਮਾਵੈ॥
ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ॥੬॥

*(ਮਾਰੂ ਮ:੩, ਸੋਲਹੇ, ੧੦੪੭-੯)*

## ਜੇਜੀਆ ( ੧੧੮੧)

ਜਜ਼ੀਆ, ਮੁਸਲਮਾਨੀ ਸ਼ਰਹ ਦੇ ਅਨਕੂਲ ਉਹ ਟੈਕਸ ਦਾ ਪੈਸਾ ਜੋ ਸਰਕਾਰੀ ਕੰਮਾਂ ਨੂੰ ਚਲਾਵਨ ਪ੍ਰਤਿ ਲਾਇਆ ਜਾਂਦਾ ਹੈ। ਇਹ ਹਰ ਵਿਅਕਤੀ ਦੀ ਕਮਾਈ ਦਾ ਕੁਝ ਹਿੱਸਾ ਹੁੰਦਾ ਹੈ। ਕਈ ਵੇਰ ਜਜ਼ੀਆ ਦੰਡ ਵਜੋਂ ਭੀ ਲਗਾਇਆ ਜਾਂਦਾ ਰਿਹਾ ਹੈ। ਪੰਜਾਬੀ ਸ਼ਬਦਾਵਲੀ ਵਿਚ ਇਸ ਨੂੰ ਆੜ੍ਹਤ ਜ਼ਕਾਤ ਭੀ ਅਖਿਆ ਜਾਂਦਾ ਹੈ। ਮੁਸਲਮਾਨੀ ਰਾਜ ਸਮੇ ਗ਼ੈਰ ਮੁਸਲਾਮਨਾਂ ਤੇ ਲਾਇਆ ਹੋਇਆ ਟੈਕਸ।

(ੳ) ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥੧॥
ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ॥ ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ॥੧॥ਰਹਾਉ॥
ਸਾਚ ਧਰਮ ਕੀ ਕਰਿ ਦੀਨੀ ਵਾਰਿ॥ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ॥੨॥
ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥੩॥
ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥੪॥
ਜੇਜੀਆ ਡੰਨੁ ਕੋ ਲਏ ਨ ਜਗਾਤਿ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ॥੫॥
ਵਖਰੁ ਨਾਮੁ ਲਦਿ ਖੇਪ ਚਲਾਵਹੁ ॥ ਲੈ ਲਾਹਾ ਗੁਰਮੁਖਿ ਘਰਿ ਆਵਹੁ॥੬॥
ਸਤਿਗੁਰੁ ਸਾਹੁ ਸਿਖ ਵਣਜਾਰੇ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਾਰੇ॥੭॥
ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ॥ ਅਬਿਚਲ ਨਗਰੀ ਨਾਨਕ ਦੇਵ॥੮॥

*(ਆਸਾ ਮ:੫, ੪੩੦-੧੩)*

(ਅ) ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ॥੩॥

*(ਗਉੜੀ ਕਬੀਰ, ੩੩੩-੧੫)*

(ੲ) ਸਾਤ ਸੂਤ ਮਿਲਿ ਬਨਜੁ ਕੀਨ॥ ਕਰਮ ਭਾਵਨੀ ਸੰਗ ਲੀਨ॥
ਤੀਨਿ ਜਗਾਤੀ ਕਰਤ ਰਾਰਿ॥ਚਲੋ ਬਨਜਾਰਾ ਹਾਥ ਝਾਰਿ॥੨॥

*(ਬਸੰਤੁ ਕਬੀਰ, ੧੧੯੫-੧)*

## ਜੇਵੜੀ ( ੧੧੮੨)

ਜੈਵੜੀ; ਜੇਵਰਾ, ਉਹ ਰੱਸੀ ਜੋ ਗਲੇ ਵਿਚ ਪਾ ਕੇ ਕਿਸੇ ਵਿਅਕਤੀ ਅਥਵਾ ਜਾਨਵਰ ਨੂੰ ਕਾਬੂ ਕੀਤਾ ਜਾਂਦਾ ਹੈ। ਜਮਦੂਤਾਂ ਦੀ ਉਹ ਰੱਸੀ ਜਿਸ ਦੁਆਰਾ ਜੀਵ ਦੀ ਜਾਨ ਕਬਜ਼ ਕਰਨ ਉਪਰੰਤ ਬੰਨ੍ਹ ਕੇ ਲੈ ਜਾਂਦੇ ਹਨ। ਗਲੇ ਵਿਚ ਫਾਹਾ ਪਾਉਣ ਵਾਲੀ ਰੇਸ਼ਮੀ ਰੱਸੀ, ਬੰਧਨ।

(ੳ) ਮਨ ਰੇ ਸੰਸਾਰੁ ਅੰਧ ਗਹੇਰਾ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ॥੧॥ਰਹਾਉ॥

*(ਸੋਰਠਿ ਕਬੀਰ, ੬੫੪-੬)*

(ਅ) ਅਨਿਕ ਰਸਾ ਖਾਏ ਜੈਸੇ ਢੋਰ॥ ਮੋਹ ਕੀ ਜੇਵਰੀ ਬਾਧਿਓ ਚੋਰ॥੧॥

*(ਗਉੜੀ ਮ:੫, ੧੯੦-੧੫)*

(ੲ) ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ॥
ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ॥੧॥

*(ਗਉੜੀ ਮ:੫, ੨੦੯-੮)*

(ਸ) ਪਰ ਘਰਿ ਚੀਤੁ ਮਨਮੁਖਿ ਡੋਲਾਇ॥ ਗਲਿ ਜੇਵਰੀ ਧੰਧੈ ਲਪਟਾਇ॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ॥੫॥

*(ਗਉੜੀ ਮ:੧, ੨੨੬-੧)*

(ਹ) ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ॥
ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ॥੬॥

*(ਗਉੜੀ ਬੈਰਾਗਣਿ ਮ:੧, ੨੨੮-੧੭)*

(ਕ) ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ॥
ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ॥
ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥
ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ॥
ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ॥
ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥
ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ॥੯॥

*(ਗਉੜੀ ਬਾਵਨ ਅਖਰੀ ਮ:੫, ੨੫੨-੧)*

(ਖ) ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ ਲੈ ਹੈ ਆਈ॥੧॥

*(ਗਉੜੀ ਕਬੀਰ, ੩੨੯-੬)*

(ਗ) ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ॥੩॥

*(ਆਸਾ ਰਵਿਦਾਸ, ੪੮੭-੧)*

(ਘ) ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ॥ ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ॥
ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ॥ ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ॥੧॥

*(ਬਿਹਾਗੜਾ ਵਾਰ ਮ:੩, ੫੫੧-੩)*

(ਙ) ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ॥
ਕਰੁ ਮਸਤਕਿ ਧਰਿ ਕਟੀ ਜੇਵਰੀ ਨਾਨਕ ਦਾਸ ਦਸਾਨਿਓ॥੨॥

*(ਸਾਰਗ ਮ:੫, ੧੨੧੬-੧੩)*

(ਚ) ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ॥
ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ॥੨॥

*(ਕਾਨੜਾ ਮ:੫, ੧੩੦੦-੩)*

(ਛ) ਤੁਮਰੀ ਭਗਤਿ ਪ੍ਰਭ ਤੁਮਹਿ ਜਨਾਈ॥ ਕਾਟਿ ਜੇਵਰੀ ਜਨ ਲੀਏ ਛਡਾਈ॥੧॥ਰਹਾਉ॥

*(ਪ੍ਰਭਾਤੀ ਮ:੫, ੧੩੩੮-੪)*

(ਜ) ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥੭੪॥

*(ਸਲੋਕ ਕਬੀਰ, ੧੩੬੮-੯)*

(ਝ) ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ॥
ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ॥੧੧੭॥

*(ਸਲੋਕ ਕਬੀਰ, ੧੩੭੦-੧੩)*

(ਞ) ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ॥ ਬਿਖਿਆ ਰਾਤਾ ਬਹੁਤੁ ਦੁਖੁ ਪਾਵੈ॥
ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ॥੪॥
ਗੁਰਮੁਖਿ ਜਮਕਾਲੁ ਨੇੜਿ ਨ ਆਵੈ॥ ਹਉਮੈ ਦੂਜਾ ਸਬਦਿ ਜਲਾਵੈ॥ ਨਾਮੇ ਰਾਤੇ ਹਰਿ ਗੁਣ ਗਾਵੈ॥੫॥

*(ਗਉੜੀ ਮ:੩, ੨੩੧-੨)*

(ਟ) ਭੰਨੈ ਘੜੇ ਸਵਾਰੇ ਸਾਜੇ॥ ਮਾਇਆ ਮੋਹਿ ਦੂਜੈ ਜੰਤ ਪਾਜੇ॥
ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ ਜਮ ਕਾ ਜੇਵੜਾ ਗਲਿ ਫਾਹਾ ਹੇ॥੬॥

*(ਮਾਰੂ ਮ:੩, ਸੋਲਹੇ, ੧੦੫੩-੧੪)*

(ਠ) ਮਨਮੁਖੁ ਅੰਧਾ ਅੰਧੁ ਕਮਾਏ॥ ਬਹੁ ਸੰਕਟ ਜੋਨੀ ਭਰਮਾਏ॥
ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ॥੪॥

*(ਮਾਰੂ ਮ:੩, ਸੋਲਹੇ, ੧੦੬੮-੮)*

(ਡ) ਮੈ ਜੁਗਿ ਜੁਗਿ ਦਯੈ ਸੇਵੜੀ॥ ਗੁਰਿ ਕਟੀ ਮਿਹਡੀ ਜੇਵੜੀ॥
ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ॥੨੧॥

*(ਸਿਰੀ ਮ:੫, ੭੪-੧੩)*

(ਢ) ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ॥੨॥

*(ਗਉੜੀ ਕਬੀਰ, ੩੩੨-੧੮)*

(ਣ) ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ॥
ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ॥
ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ॥੪॥

*(ਸੋਰਠਿ ਮ:੪, ੬੦੬-੧੯)*

(ਤ) ਸਿੰਚਹਿ ਦਰਬੁ ਦੇਹਿ ਦੁਖੁ ਲੋਗ॥ ਤੇਰੈ ਕਾਜਿ ਨ ਅਵਾਰਾ ਜੋਗ॥
ਕਰਿ ਅਹੰਕਾਰੁ ਹੋਇ ਵਰਤਹਿ ਅੰਧ॥ ਜਮ ਕੀ ਜੇਵੜੀ ਤੂ ਆਗੈ ਬੰਧ॥੧॥

*(ਰਾਮਕਲੀ ਮ:੫, ੮੮੯-੧੭)*

(ਥ) ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ॥
ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ॥

*(ਗਉੜੀ ਪੂਰਬੀ ਮ:੧, ਛੰਤ, ੨੪੩-੭)*

## ਜੈਸਾ ਸੇਵਹਿ ਤੈਸਾ ਹੋਵਹਿ (੧੧੮੩)

ਜੀਵ ਜਿਸ ਪ੍ਰਕਾਰ ਦੀ ਸੇਵਾ ਕਰਦਾ ਹੈ, ਤੈਸਾ ਹੀ ਫਲ ਪ੍ਰਾਪਤ ਕਰ ਲੈਂਦਾ ਹੈ। ਜੈਸੀ ਮਨਸਾ ਧਾਰਦਾ ਹੈ, ਤੈਸੀ ਹੀ ਦਸ਼ਾ ਧਾਰਨ ਕਰਦਾ ਹੈ। ਜੈਸਾ ਬੀਜ ਬੀਜਦਾ ਹੈ, ਤੈਸਾ ਫਲ ਪਰਾਪਤ ਕਰਦਾ ਹੈ। ਜੈਸੀ ਨੀਯਤ ਤੈਸੀ ਮੁਰਾਦ ਪਾਉਂਦਾ ਹੈ।

(ੳ) ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਇ ਜਨੁ ਕੋਇ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ॥੪॥

(ਸਿਰੀ ਮ:੩, ੩੦-੧੮)

(ਅ) ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ।
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥੧॥

(ਸਿਰੀ ਮ:੧, ੫੬-੧੨)

(ੲ) ਰਤਨੁ ਪਦਾਰਥੁ ਪਲਰਿ ਤਿਆਗੈ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ॥
ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ॥੪॥

(ਮਾਝ ਮ:੩, ੧੧੩-੧੮)

(ਸ) ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥ ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ॥
ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥੨॥
... ... ...
ਮੁਕਤੇ ਸੇਵੇ ਮੁਕਤਾ ਹੋਵੈ॥ ਹਉਮੈ ਮਮਤਾ ਸਬਦੇ ਖੋਵੈ॥
ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ॥੬॥

(ਮਾਝ ਮ:੩, ੧੧੬-੬)

(ਹ) ਮਨਮੁਖ ਮੁਏ ਜਿਨ ਦੂਜੀ ਪਿਆਸਾ॥ ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ॥
ਜੈਸਾ ਬੀਜਹਿ ਤੈਸਾ ਖਾਸਾ॥੩॥

(ਗਉੜੀ ਗੁਆਰੇਰੀ ਮ:੫, ੧੭੬-੮)

(ਕ) ਸਤਿਗੁਰੁ ਸੇਵੇ ਸੋ ਜੋਗੀ ਹੋਇ॥ ਭੈ ਰਚਿ ਰਹੈ ਸੁ ਨਿਰਭਉ ਹੋਇ॥ ਜੈਸਾ ਸੇਵੈ ਤੈਸੋ ਹੋਇ॥੪॥

(ਗਉੜੀ ਮ:੧, ੨੨੩-੧੯)

(ਖ) ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥
ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ॥
ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ॥
ਇਕਨ੍ਹਾ ਅੰਦਰਿ ਖੋਟੁ ਨਿਤ ਖੋਟ ਕਮਾਵਹਿ ਓਹੁ ਜੇਹਾ ਬੀਜੇ ਤੇਹਾ ਫਲੁ ਖਾਏ॥
ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ॥
ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ ਵਜਾਏ॥

ਨਾਨਕ ਦੁਹੀ ਸਿਰੀ ਖਸਮੁ ਆਪੇ ਵਰਤੈ ਨਿਤ ਕਰਿ ਕਰਿ ਦੇਖੈ ਚਲਤ ਸਬਾਏ॥੧॥

*(ਗਉੜੀ ਵਾਰ ਮ:੪, ੩੦੨-੧੮)*

(ਗ) ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੩)*

(ਘ) ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ॥ ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ॥
ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ॥ ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ॥
ਕੀਆ ਨ ਜਾਣੈ ਅਕਿਰਤਘਣ ਵਿਚ ਜੋਨੀ ਫਿਰਤੇ॥
ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ॥
ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ॥ ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ॥੩੨॥

*(ਗਉੜੀ ਵਾਰ ਮ:੪, ੩੧੭-੫)*

(ਙ) ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ॥
ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ॥੨॥
ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ॥
ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ॥੩॥

*(ਗਉੜੀ ਕਬੀਰ, ੩੩੩-੫)*

(ਚ) ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ॥
ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ॥

*(ਬਿਹਾਗੜਾ ਵਾਰ ਮ:੩, ੫੫੬-੧)*

(ਛ) ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ॥
ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ॥
ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ॥
ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ॥੨॥

*(ਵਡਹੰਸ ਵਾਰ ਮ:੩, ੫੯੦-੯)*

(ਜ) ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ॥
ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ॥੧॥

*(ਗੂਜਰੀ ਮ:੧, ੫੦੩-੧੫)*

(ਝ) ਸਿਧ ਸਾਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ॥
ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ॥੬॥

*(ਗੂਜਰੀ ਮ:੧, ੫੦੪-੩)*

(ਞ) ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥
ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ॥੫॥

*(ਮਾਝ ਮ:੩, ੧੧੮-੭)*

(ਟ) ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ॥
ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ॥੪॥

*(ਸੋਰਠਿ ਮ:੩, ੬੦੭-੫)*

(ਠ) ਜੈਸਾ ਕਰੇ ਸੁ ਤੈਸਾ ਪਾਵੈ॥ ਆਪਿ ਬੀਜਿ ਆਪੇ ਹੀ ਖਾਵੈ॥
ਜੇ ਵਡਿਆਈਆ ਆਪੇ ਖਾਇ॥ ਜੇਹੀ ਸੁਰਤਿ ਤੇਹੈ ਰਾਹਿ ਜਾਇ॥੩॥

*(ਧਨਾਸਰੀ ਮ:੧, ੬੬੨-੭)*

(ਡ) ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ॥
ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ॥੧॥

*(ਸੂਹੀ ਮ:੪, ੭੩੫-੮)*

(ਢ) ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ॥
ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ॥੭॥

*(ਸੂਹੀ ਮ:੩, ੭੫੫-੮)*

(ਣ) ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ॥

*(ਸੂਹੀ ਛੰਤ ਮ:੧, ੭੬੩-੧੫)*

(ਤ) ਜਿਉ ਮਨੁ ਦੇਖਹਿ ਪਰ ਮਨੁ ਤੈਸਾ॥ ਜੈਸੀ ਮਨਸਾ ਤੈਸੀ ਦਸਾ॥
ਜੈਸਾ ਕਰਮੁ ਤੈਸੀ ਲਿਵ ਲਾਵੈ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ॥੩॥

*(ਪ੍ਰਭਾਤੀ ਮ:੧, ੧੩੪੨-੫)*

(ਥ) ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥੧॥
ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥੧॥ਰਹਾਉ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥੨॥
ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥੩॥
ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ॥ ਪ੍ਰਣਵੈ ਨਾਮਾ ਇਉ ਕਹੈ ਗੀਤਾ॥੫॥

*(ਗੋਂਡ ਨਾਮਦੇਉ, ੮੭੪-੧੩)*

(ਦ) ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ॥
ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ॥੪॥

*(ਸੋਰਠਿ ਮ:੫, ੬੧੩-੯)*

(ਧ) ਸਚੁ ਮਨ ਕਾਰਣਿ ਤਤੁ ਬਿਲੋਵੈ॥ ਸੁਭਰ ਸਰਵਰਿ ਮੈਲੁ ਨ ਧੋਵੈ॥

ਜੈ ਸਿਉ ਰਾਤਾ ਤੈਸੋ ਹੋਵੈ॥ ਆਪੇ ਕਰਤਾ ਕਰੇ ਸੁ ਹੋਵੈ॥੩॥

*(ਆਸਾ ਮ:੧, ੪੧੧-੧੩)*

(ਨ) ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ॥੬॥
ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ॥੭॥
ਦਇਆਲ ਪੁਰਖੁ ਕਿਰਪਾ ਕਰਹੁ ਨਾਨਕ ਦਾਸ ਦਸਾਨੀ॥੩॥

*(ਗਉੜੀ ਮ:੫, ੨੪੨-੪)*

(ਪ) ਜੈਸੀ ਮਤਿ ਦੇਇ ਤੈਸਾ ਪਰਗਾਸ॥ ਪਾਰਬ੍ਰਹਮੁ ਕਰਤਾ ਅਬਿਨਾਸ॥

*(ਗਉੜੀ ਸੁਖਮਨੀ ਮ:੫, ੨੭੫-੯)*

(ਫ) ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ॥
ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਚਾਇ॥
ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ॥੨॥

*(ਵਡਹੰਸ ਵਾਰ ਮ:੧, ੫੪੯-੧੧)*

(ਬ) ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥੮੬॥

*(ਸਲੋਕ ਕਬੀਰ, ੧੩੬੯-੧)*

(ਭ) ਖੰਡ ਪਤਾਲ ਦੀਪ ਸਭਿ ਲੋਆ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ॥
ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ॥੭॥
ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥
ਜਿਉ ਜਲੁ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥੮॥

*(ਮਾਰੂ ਸੋਲਹੇ ਮ:੫, ੧੦੭੬-੧)*

(ਮ) ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥ ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ॥ ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ॥

*(ਸਾਰੰਗ ਵਾਰ ਮ:੪, ੧੨੪੩-੧੮)*

(ਯ) ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥
ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ॥੪੧॥

*(ਸਲੋਕ ਮ:੩, ੧੪੧੭-੧੯)*

(ਰ) ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ॥
ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ॥

*(ਸੂਹੀ ਛੰਤ ਮ:੧, ੭੬੩-੧੫)*

(ਲ) ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ॥
ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ॥

*(ਸਾਰੰਗ ਵਾਰ ਮ:੪, ੧੨੪੫-੬)*

(ਵ) ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ॥
ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ॥੩॥

*(ਆਸਾ ਮ:੧, ੩੫੦-੬)*

## ਜੈ ਜੈਕਾਰ (੧੧੯੪)

ਫਤਹਿ ਦੇ ਡੰਕੇ ਵਜਣੇ, ਪ੍ਰਭਤਾ ਵਿਚ ਅਤਿ ਵਾਧਾ ਹੋ ਜਾਣਾ, ਵਡੀ ਮਾਤ੍ਰਾ ਵਿਚ ਪ੍ਰਸੰਸਾ ਹੋ ਜਾਣੀ, ਆਪਣੇ ਪ੍ਰਯੋਜਨ ਵਿਚ ਸਫਲਤਾ ਮਿਲ ਜਾਣੀ, ਆਪਣੇ ਮੰਤਵ ਵਿਚ ਕਾਮਯਾਬੀ ਪ੍ਰਾਪਤ ਹੋਣੀ, ਦਰਗਹ ਵਿਚ ਵਡਿਆਈ ਪ੍ਰਾਪਤ ਹੋਣੀ।

(ੳ) ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ॥
ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ॥
ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ॥
ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ॥
ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥੧੬॥

*(ਸਿਰੀ ਵਾਰ ਮ:੪, ੮੯-੧੫)*

(ਅ) ਉਤਮ ਸਲੋਕ ਸਾਧ ਕੇ ਬਚਨ॥ ਅਮੁਲੀਕ ਲਾਲ ਏਹਿ ਰਤਨ॥
ਸੁਨਤ ਕਮਾਵਤ ਹੋਤ ਉਧਾਰ॥ ਆਪਿ ਤਰੈ ਲੋਕਹ ਨਿਸਤਾਰ॥
ਸਫਲ ਜੀਵਨੁ ਸਫਲੁ ਤਾ ਕਾ ਸੰਗੁ॥ ਜਾ ਕੈ ਮਨਿ ਲਾਗਾ ਹਰਿ ਰੰਗੁ॥
ਜੈ ਜੈ ਸਬਦੁ ਅਨਾਹਦੁ ਵਾਜੈ॥ ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥
ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ॥ ਨਾਨਕ ਉਧਰੇ ਤਿਨ ਕੈ ਸਾਥੇ॥੩॥

*(ਗਉੜੀ ਸੁਖਮਨੀ ਮ:੫, ੨੯੫-੯)*

(ੲ) ਅਸ਼ਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ॥
ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ॥੩॥

*(ਧਨਾਸਰੀ ਮ:੫, ੬੭੮-੫)*

(ਸ) ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ॥
ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ॥੧॥

*(ਸੋਰਠਿ ਮ:੫, ੬੩੦-੯)*

(ਹ) ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ॥
ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ॥੨॥
ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ॥
ਸਦ ਬਲਿਹਾਰਿ ਜਾਉ ਪ੍ਰਭ ਅਪੁਨੇ ਜਿਨਿ ਪੂਰਨ ਪੈਜ ਸਵਾਰੀ॥੩॥

*(ਸੋਰਠਿ ਮ:੫, ੬੧੫-੧੩)*

(ਕ) ਹਰਿ ਮਨਿ ਤਨਿ ਵਸਿਆ ਸੋਈ॥ ਜੈ ਜੈ ਕਾਰੁ ਕਰੇ ਸਭੁ ਕੋਈ॥
ਗੁਰ ਪੂਰੇ ਕੀ ਵਡਿਆਈ॥ ਤਾ ਕੀ ਕੀਮਤਿ ਕਹੀ ਨ ਜਾਈ॥੧॥

*(ਸੋਰਠਿ ਮ:੫, ੬੨੯-੧੪)*

(ਖ) ਗੁਰੂ ਪੂਰਾ ਨਮਸਕਾਰੇ॥ ਪ੍ਰਭਿ ਸਭੇ ਕਾਜ ਸਵਾਰੇ॥
ਹਰਿ ਅਪਣੀ ਕਿਰਪਾ ਧਾਰੀ॥ ਪ੍ਰਭ ਪੂਰਨ ਪੈਜ ਸਵਾਰੀ॥੧॥

*(ਸੋਰਠਿ ਮ:੫, ੬੨੫-੯)*

(ਗ) ਸੰਤਹੁ ਰਾਮਦਾਸ ਸਰੋਵਰੁ ਨੀਕਾ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥੧॥ਰਹਾਉ॥
ਜੈ ਜੈ ਕਾਰੁ ਜਗੁ ਗਾਵੈ॥ ਮਨਵ ਚਿੰਦਿਅੜੇ ਫਲ ਪਾਵੈ॥
ਸਹੀ ਸਲਾਮਤਿ ਨਾਇ ਆਏ॥ ਅਪਣਾ ਪ੍ਰਭੂ ਧਿਆਏ॥੨॥

*(ਸੋਰਠਿ ਮ:੫, ੬੨੩-੪)*

(ਘ) ਮੇਰਾ ਗੁਰੁ ਪੂਰਾ ਸੁਖਦਾਤਾ॥ ਕਰਣ ਕਾਰਨ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ॥ਰਹਾਉ॥
ਅਨੰਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ॥
ਜੈ ਜੈ ਕਾਰ ਭਏ ਜਗ ਭਤਿਰਿ ਹੋਆ ਪਾਰਬ੍ਰਹਮੁ ਰਖਵਾਲਾ॥੨॥

*(ਸੋਰਠਿ ਮ:੫, ੬੧੯-੧੪)*

(ਙ) ਨਰਕ ਨ ਡੀਠੜਿਆ ਸਿਮਰਤ ਨਾਰਾਇਣ॥ ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ॥
ਧਰਮ ਧੀਰਜ ਸਹਜ ਸੁਖੀਏ ਸਾਧਸੰਗਤਿ ਹਰਿ ਭਜੇ॥
ਕਰਿ ਅਨੁਗ੍ਰਹੁ ਰਾਖਿ ਲੀਨੇ ਮੋਹ ਮਮਤਾ ਸਭੇ ਤਜੇ॥
ਗਹਿ ਕੰਠਿ ਲਾਏ ਗੁਰਿ ਮਿਲਾਏ ਗੋਵਿੰਦ ਜਪਤ ਅਘਾਇਣ॥
ਬਿਨਵੰਤਿ ਨਾਨਕ ਸਿਮਰਿ ਸੁਆਮੀ ਸਗਲ ਆਸ ਪੁਜਾਇਣ॥੩॥

*(ਆਸਾ ਮ:੫, ਛੰਤ, ੪੬੦-੧੭)*

(ਚ) ਜੈ ਜੈ ਕਾਰੁ ਸਭੈ ਕਰਹਿ ਸਚੁ ਥਾਨੁ ਸੁਹਾਇਆ॥
ਜਪਿ ਨਾਨਕ ਨਾਮੁ ਨਿਧਾਨ ਸੁਖ ਪੂਰਾ ਗੁਰੁ ਪਾਇਆ॥੪॥

*(ਬਿਲਾਵਲੁ ਮ:੫, ੮੧੭-੩)*

(ਛ) ਰਾਖਿ ਲੀਏ ਸਤਿਗੁਰ ਕੀ ਸਰਣ॥
ਜੈ ਜੈ ਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ॥੧॥ਰਹਾਉ॥

*(ਬਿਲਾਵਲੁ ਮ:੫, ੮੨੭-੧੧)*

(ਜ) ਪ੍ਰਭ ਕੋ ਭਗਤਿ ਬਛਲੁ ਬਿਰਦਾਇਓ॥
ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ॥੧॥ਰਹਾਉ॥
ਜੈ ਜੈ ਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ॥
ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ॥੧॥

*(ਮਲਾਰ ਮ:੫, ੧੨੭੦-੧)*

(ਝ) ਗੁਰੁ ਗੋਬਿੰਦ ਗੁਰੂ ਗੋਪਾਲ॥ ਅਪਨੇ ਦਾਸ ਕਉ ਰਾਖਨਹਾਰ॥੧॥ਰਹਾਉ॥
ਪਾਤਿਸਾਹ ਸਾਹ ਉਮਰਾਉ ਪਤੀਆਏ॥ ਦੁਸਟ ਅਹੰਕਾਰੀ ਮਾਰਿ ਪਚਾਏ॥
ਨਿੰਦਕ ਕੈ ਮੁਖਿ ਕੀਨੋ ਰੋਗੁ॥ ਜੈ ਜੈ ਕਾਰੁ ਕਰੈ ਸਭੁ ਲੋਗੁ॥੨॥

*(ਗੋਂਡ ਮ:੫, ੮੬੯-੧੦)*

(ਵ) ਜੈ ਜੈ ਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ॥

(ਸੂਹੀ ਮ:੧, ੭੬੭-੧੭)

(ਟ) ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ॥
ਗੁਰੁ ਪੂਰਾ ਪਾਯਉ ਬਡ ਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ॥

(ਸਵਈਏ ਮਹਲੇ ੫ ਕੇ, ੧੪੦੭-੧੪)

(ਠ) ਸੰਤ ਜਨਾ ਕਾ ਮੁਖੁ ਊਜਲੁ ਕੀਨਾ॥ ਕਰਿ ਕਿਰਪਾ ਅਪੁਨਾ ਨਾਮੁ ਦੀਨਾ॥੧॥ਰਹਾਉ॥
ਅੰਧ ਕੂਪ ਤੇ ਕਰੁ ਗਹਿ ਲੀਨਾ॥ ਜੈ ਜੈ ਕਾਰੁ ਜਗਤਿ ਪ੍ਰਗਟੀਨਾ॥੨॥

(ਬਿਲਾਵਲ ਮ:੫, ੮੦੪-੧੬)

(ਡ) ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ॥ ਜੈ ਜੈ ਕਾਰੁ ਜਗਤ ਮਹਿ ਸਫਲ ਜਾ ਕੀ ਸੇਵ॥੧॥

(ਬਿਲਾਵਲੁ ਮ:੫, ੮੧੮-੧੯)

(ਢ) ਜੈ ਜੈ ਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ॥
ਸੁਪ੍ਰਸੰਨ ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ॥
ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ॥
ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ॥੨॥

(ਬਿਲਾਵਲੁ ਮ:੫, ੮੦੮-੧)

(ਣ) ਜੈ ਜੈ ਕਾਰੁ ਜਪਉ ਜਗਦੀਸੁ॥ ਗੁਰਮਤਿ ਮਿਲੀਐ ਬੀਸ ਇਕੀਸ॥੨੫॥

(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੩-੩)

(ਤ) ਜੈ ਜੈ ਕਾਰੁ ਜਪਹੁ ਜਗਦੀਸੈ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ॥
ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ॥੧੪॥

(ਮਾਰੂ ਮ:੫, ਸੋਲਹੇ, ੧੦੭੨-੮)

## ਜੈਨੀ (੧੧੮੫)

ਜੈਨ ਮਤ ਦਾ ਅਨੁਯਾਈ ਭਾਵ ਕਿ ਰਿਸ਼ਭਦੇਵ ਦੇ ਮਤ ਦਾ ਅਨੁਗਾਮੀ ਜੈਨੀ ਅਖਵਾਉਂਦਾ ਹੈ। ਜੈਨ ਮਤ ਬੁਧ ਮਤ ਤੋਂ ਪਹਿਲਾਂ ਆਰੰਭ ਹੋਇਆ ਹੈ। ਜੈਨ ਮਤ ਦੇ ਪੰਜ ਮੁਖ ਵਰਤ ਇਹ ਹਨ :

(੧) ਅਹਿੰਸਾ (੨) ਸਤਯ (੩) ਚੋਰੀ ਦਾ ਤਿਆਗ, (੪) ਬ੍ਰਹਮਚਰਯਾ (੫) ਮੋਹ ਦਾ ਤਿਆਗ।

ਜੈਨ ਮਤ ਦੇ ਦੋ ਮੁਖੀ ਫਿਰਕੇ ਹਨ: ਸੇਤਾਂਬਰ, ਅਤੇ ਦਿਗੰਬਰ। ਜੈਨੀ ਮਤ ਦੇ ਧਾਰਨੀ ਨੂੰ ਬੋਲਣ ਵੇਲੇ ਆਪਣੇ ਮੂੰਹ ਅਗੇ ਕਪੜਾ ਰਖਣਾ ਪੈਂਦਾ ਹੈ ਤਾਂਕਿ ਕੋਈ ਜੀਵ ਹਵਾ ਵਿਚੋਂ ਆ ਕੇ ਮਰ ਨਾ ਜਾਵੇ। ਇਕ ਸੂਤ ਦਾ ਝਾੜੂ ਭੀ ਆਪਣੇ ਨਾਲ ਹਮੇਸ਼ਾ ਰਖਦੇ ਹਨ ਤਾਂਕਿ ਬੈਠਣ ਵੇਲੇ, ਬੈਠਣ ਵਾਲਾ ਅਸਥਾਨ ਝਾੜੂ ਨਾਲ ਸਾਫ ਕੀਤਾ ਜਾ ਸਕੇ, ਇਸ ਤਰਾਂ ਜੀਵ ਮਰਨੋ ਬਚ ਜਾਂਦੇ ਹਨ। ਜੈਨੀ ਰੋਟੀ ਖਾਣ ਵੇਲੇ ਗਰਮ ਪਾਣੀ ਵਰਤਦੇ ਹਨ ਅਤੇ ਠੰਡੀ ਰੋਟੀ ਖਾਂਦੇ ਹਨ। ਠੰਡਾ ਭੋਜਨ ਅਤੇ ਉਬਲੇ ਪਾਣੀ ਨਾਲ ਭੋਜਨ ਖਾਣ ਦੀ ਹਦਾਇਤ ਹੈ। ਜੈਨੀ ਵਾਸਤੇ ਨਿਰਮਲ ਜਲ ਨਾਲ ਇਸ਼ਨਾਨ ਕਰਨਾ ਭੀ ਵਰਜਿਤ ਹੈ। ਤਾਂਕਿ ਜੀਵ ਹੱਤਿਆ ਨਾ ਹੋਵੇ। ਜੈਨੀ ਵਾਸਤੇ ਧਨ ਇਕੱਤ੍ਰ ਕਰਨ ਦੀ ਭੀ ਆਗਿਆ ਨਹੀਂ ਹੈ। ਜੈਨ ਮਤ ਦੇ ਧਾਰਨੀ ਅੱਠ ਵਰਤ ਭੀ ਰਖਦੇ ਹਨ। ਵਰਤਾਂ ਦਾ ਸਮਾਂ ਭਾਦੋਂ ਵਦੀ ੧੨ ਤੋਂ ਭਾਦੋਂ ਸੁਦੀ ੪ ਤਕ ਹੈ। ਆਖਰੀ ਵਰਤ ਛਮਛਰੀ ਵ੍ਰਤ ਹੈ, ਜੋ ਸਾਰਿਆਂ ਵਰਤਾਂ ਵਿਚੋਂ ਸ਼ਰੋਮਣੀ ਵਰਤ ਸਮਝਿਆ ਜਾਂਦਾ ਹੈ। ਜੈਨ ਮਤ ਦਾ ਅਕੀਦਾ ਹੈ ਕਿ ਸੰਸਾਰ ਦਾ ਰਚਨਹਾਰ ਵਾਹਿਗੁਰੂ ਨਹੀਂ ਹੈ। ਜੈਨੀ ਲੋਕ ਮੁਕਤ ਆਤਮਾ ਨੂੰ ਹੀ ਈਸ਼ਵਰ ਮੰਨਦੇ ਹਨ।

ਜੈਨੀਆਂ ਪ੍ਰਤਿ ਪਾਵਨ ਗੁਰਬਾਣੀ ਦੁਆਰਾ ਉਦਾਹਰਣ ਪ੍ਰਾਪਤ ਹੁੰਦੇ ਹਨ।

(ੳ) ਨਿਉਲੀ ਕਰਮ ਕਰੈ ਬਹੁ ਆਸਨ। ਜੈਨ ਮਾਰਗ ਸੰਜਮ ਅਤਿ ਸਾਧਨ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥੨॥

*(ਗਉੜੀ ਸੁਖਮਨੀ ਮ:੫, ੨੬੫-੧੪)*

(ਅ) ਜਾਪ ਤਾਪ ਭ੍ਰਮਨ ਬਸੁਧਾ ਕਰਿ ਤਾਪ ਲੈ ਗੈਨ॥
ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ॥੧੨॥

*(ਧਨਾਸਰੀ ਮ:੫, ੬੭੪-੭)*

(ੲ) ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ॥ ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ॥
ਹਥੀ ਸਿਰ ਖੋਹਾਇ, ਨ ਭਦੁ ਕਰਾਇਆ॥ ਕੁਚਿਲ ਰਹਹਿ ਦਿਨੁ ਰਾਤਿ ਸਬਦੁ ਨ ਭਾਇਆ॥
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥ ਮਨਿ ਜੂਠੈ ਵੇਜਾਤਿ ਜੂਠਾ ਖਾਇਆ॥
ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥ ਗੁਰਮੁਖਿ ਓਅੰਕਾਰਿ ਸਚਿ ਸਮਾਇਆ॥੧੬॥

*(ਮਲਾਰ ਵਾਰ ਮ:੧, ੧੨੮੫-੭)*

(ਸ) ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥

*(ਵਾਰ ਮਾਝ ਮ:੧, ੧੪੯-੧੫)*

## ਜੋ ਆਇਆ ਸੋ ਚਲਸੀ (੧੧੯੬)

ਹੋਰ ਜਾਣਕਾਰੀ ਵਾਸਤੇ ਦੇਖੋ, "ਚਲਾਣਾ"।

ਜੋ ਵਸਤੂ ਭੀ ਇਸ ਬ੍ਰਹਿਮੰਡ ਵਿਚ ਦਿਖਾਈ ਦੇ ਰਹੀ ਹੈ ਜਾਂ ਅਲੋਪ ਪਈ ਹੈ, ਉਸ ਦਾ ਵਿਨਾਸ਼ ਹੋਣਾ ਲਾਜ਼ਮੀ ਹੈ। ਅੰਤ ਵਿਚ ਕੇਵਲ ਵਾਹਿਗੁਰੂ ਹੀ ਥਿਰ ਰਹੇਗਾ।

(ੳ) ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ॥
ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ॥੩੧॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੪-੧)*

(ਅ) ਉਪਜੈ ਨਿਪਜੈ ਨਿਪਜਿ ਸਮਾਈ॥ ਨੈਨਹ ਦੇਖਤ ਇਹੁ ਜਗੁ ਜਾਈ॥੧॥

*(ਗਉੜੀ ਕਬੀਰ, ੩੨੫-੧੨)*

(ੲ) ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥੪੯॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥੫੦॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥ ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥

ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥੫੨॥

*(ਸਲੋਕ ਮ:੯, ੧੪੨੯-੨)*

(ਸ) ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ॥
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ॥੧॥

*(ਸਾਰੰਗ ਮ:੯, ੧੨੩੧-੧੭)*

(ਹ) ਜੋ ਆਇਆ ਸੋ ਸਭੁ ਕੋ ਜਾਸੀ॥ ਦੂਜੈ ਭਾਇ ਬਾਧਾ ਜਮ ਫਾਸੀ॥
ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ॥੧॥

*(ਮਾਰੂ ਮ:੩, ੧੦੪੭-੨)*

(ਕ) ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ॥ ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ॥
ਸੇ ਜਨ ਉਬਰੇ ਜਿਨ ਹਰਿ ਭਾਇਆ॥ ਧੰਧਾ ਮੁਆ ਵਿਗੂਤੀ ਮਾਇਆ॥
ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ॥ ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ॥

*(ਰਾਮਕਲੀ ਮ:੧, ਦਖਣੀ ਓਅੰਕਾਰੁ ੯੩੬-੩)*

(ਖ) ਝੂਠ ਵਿਕਾਰ ਮਹਾ ਦੁਖੁ ਦੇਹ॥ ਭੇਖ ਵਰਨ ਦੀਸਹਿ ਸਭਿ ਖੇਹ॥
ਜੋ ਉਪਜੈ ਸੋ ਆਵੈ ਜਾਇ॥ ਨਾਨਕ ਅਸਥਿਰੁ ਨਾਮੁ ਰਜਾਇ॥੪॥

*(ਆਸਾ ਮ: ੧, ੩੫੨-੪)*

(ਗ) ਜੋ ਉਪਜੈ ਸੋ ਕਾਲਿ ਸੰਘਾਰਿਆ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ॥੧॥ਰਹਾਉ॥
ਮਾਇਆ ਮੋਹੇ ਦੇਵੀ ਸਭਿ ਦੇਵਾ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥

*(ਗਉੜੀ ਮ:੧, ੨੨੭-੩)*

(ਘ) ਜੋ ਆਇਆ ਸੋ ਸਭੁ ਕੋ ਜਾਸੀ ਉਬਰੇ ਗੁਰ ਵੀਚਾਰੇ॥
ਗੁਰਮੁਖਿ ਹੋਵੈ ਸੋ ਰਾਮੁ ਨਾਮੁ ਵਖਾਣੈ ਆਪਿ ਤਰੈ ਕੁਲ ਤਾਰੇ॥
ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮੁਤਿ ਮਿਲੇ ਪਿਆਰੇ॥੨॥

*(ਗਉੜੀ ਮ:੩, ੨੪੬-੨)*

(ਙ) ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ॥
ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ॥੨॥

*(ਸਿਰੀ ਮ:੧, ੬੩-੧੨)*

(ਚ) ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥
ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ॥
ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥੨੦॥

*(ਆਸਾ ਵਾਰ ਮ:੧, ੪੭੪-੨)*

## ਜੋ ਇਛੈ ਸੋਈ ਫਲ ਪਾਏ (੧੧੮੭)

(ੳ) ਕੋਟ ਗਹੀ ਕੇ ਪਾਪ ਨਿਵਾਰੇ॥ ਸਦਾ ਹਰਿ ਜੀਉ ਰਾਖੈ ਉਰ ਧਾਰੇ॥
ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੧-੧੬)*

(ਅ) ਸਤਿਗੁਰ ਚਰਣੀ ਲਗਿਆ ਹਰਿ ਨਾਮੁ ਨਿਤ ਜਪਨੀ॥
ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ॥੧੮॥

(ਸੂਹੀ ਵਾਰ ਮ:੩, ੭੯੧-੧੭)

(ੲ) ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ॥
ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ॥
ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ॥
ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ॥
ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ॥
ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ॥੧੦॥

(ਮਾਰੂ ਵਾਰ ਮ:੫, ੧੦੯੭-੧੯)

(ਸ) ਜੋ ਇਛੈ ਸੋਈ ਫਲੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
ਆਵਣ ਜਾਣ ਰਹੇ ਹਰਿ ਧਿਆਇ॥ ਭਗਤਿ ਭਾਇ ਪ੍ਰਭ ਕੀ ਲਿਵ ਲਾਇ॥੨॥

(ਭੈਰਉ ਮ:੫, ੧੧੪੮-੧੫)

(ਹ) ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ॥
ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ॥੧੨॥

(ਮਾਰੂ ਮ:੧, ਸੋਲਹੇ, ੧੦੨੮-੧੦)

(ਕ) ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ॥

(ਭੈਰਉ ਮ:੩, ੧੧੩੦-੧੬)

(ਖ) ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ॥
ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ॥੧॥ਰਹਾਉ॥

(ਰਾਮਕਲੀ ਮ:੫, ੮੮੨-੧੭)

(ਗ) ਹਰਿ ਜਨ ਦੇਖਹੁ ਸਤਿਗੁਰੁ ਨੈਨੀ॥
ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ॥੧॥ਰਹਾਉ॥

(ਬਿਲਾਵਲੁ ਮ:੪, ੮੦੦-੬)

(ਘ) ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਪਾਇਸੀ ਗੁਰ ਸਬਦੀ ਲਗੈ ਧਿਆਨੁ॥

(ਕਾਨੜਾ ਵਾਰ ਮ:੪, ੧੩੧੩-੧੪)

(ਙ) ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ॥ ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ॥

(ਮਾਰੂ ਵਾਰ ਮ:੩, ੧੦੯੧-੪)

(ਚ) ਸਤਿਗੁਰ ਕੀ ਮੂਰਤਿ ਹਿਰਦੈ ਵਸਾਏ॥ ਜੋ ਇਛੈ ਸੋਈ ਫਲੁ ਪਾਏ॥

(ਧਨਾਸਰੀ ਮ:੧, ੬੬੧-੧੪)

(ਛ) ਜੋ ਇਛੈ ਸੋਈ ਫਲੁ ਪਾਵੈ॥ ਸਾਧ ਕੈ ਸੰਗਿ ਨ ਬਿਰਥਾ ਜਾਵੈ॥

(ਗਉੜੀ ਸੁਖਮਨੀ ਮ:੫, ੨੭੨-੩)

(ਜ) ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥

*(ਗਉੜੀ ਵਾਰ ਮ:੪, ੩੦੭-੧੭)*

(ਝ) ਹਰਿ ਹਰਿ ਨਾਮੁ ਜਪਹੁ ਮਨ ਮੇਰੇ ਅਨਦਿਨੁ ਹਰਿ ਲਿਵ ਲਾਇ॥
ਸੋ ਇਛਹੁ ਸੋਈ ਫਲੁ ਪਾਵਹੁ ਫਿਰਿ ਭੂਖ ਨ ਲਾਗੈ ਆਇ॥੨॥

*(ਆਸਾ ਮ:੪, ੩੬੮-੧੬)*

(ਞ) ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ॥
ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ॥੧॥ਰਹਾਉ॥

*(ਬੈਰਾੜੀ ਮ:੪, ੭੨੦-੧੧)*

(ਟ) ਹਰਿ ਕੇ ਚਰਨ ਸਦਾ ਸੁਖਦਾਈ॥ ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ॥

*(ਸੋਰਠਿ ਮ:੫, ੬੨੮-੮)*

(ਠ) ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ॥੩॥

*(ਜੈਤਸਰੀ ਮ:੫, ੭੦੦-੧੫)*

(ਡ) ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ॥
ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ॥੧॥

*(ਥਿਤੀ ਗਉੜੀ ਮ:੫, ੨੯੬-੧੬)*

(ਢ) ਜੋ ਚਾਹਤ ਸੋਈ ਜਬ ਪਾਇਆ॥ ਤਬ ਢੂੰਡਨ ਕਹਾ ਕੋ ਜਾਇਆ॥
ਅਸਥਿਰ ਭਏ ਬਸੇ ਸੁਖ ਆਸਨ॥ ਗੁਰ ਪ੍ਰਸਾਦਿ ਨਾਨਕ ਸੁਖ ਬਾਸਨ॥੪॥

*(ਗਉੜੀ ਮ:੫, ੨੦੨-੨)*

(ਣ) ਸੰਤ ਜਨਾ ਮਿਲਿ ਹਰਿ ਜਸੁ ਗਾਇਓ॥ ਕੋਟਿ ਜਨਮ ਕੇ ਦੂਖ ਗਵਾਇਓ॥੧॥ਰਹਾਉ॥
ਜੋ ਚਾਹਤ ਸੋਈ ਮਨਿ ਪਾਇਓ॥ ਕਰਿ ਕਿਰਪਾ ਹਰਿ ਨਾਮੁ ਦਿਵਾਇਓ॥੧॥

*(ਬੈਰਾੜੀ ਮ:੫, ੭੨੦-੧੭)*

(ਤ) ਸਭੁ ਰਹਿਓ ਅੰਦੇਸਰੋ ਮਾਇਓ॥ ਜੋ ਚਾਹਤ ਸੋ ਗੁਰੂ ਮਿਲਾਇਓ॥
ਸਰਬ ਗੁਨਾ ਨਿਧਿ ਰਾਇਓ॥ ਰਹਾਉ ਦੂਜਾ॥੧੧॥

*(ਸੋਰਠ ਮ:੫, ੬੨੪-੧੨)*

(ਥ) ਸੁਖਿ ਸੋਇਓ ਅਰੁ ਸਹਜਿ ਸਮਾਇਓ ਸਹਸਾ ਗੁਰਹਿ ਗਵਾਏ॥
ਜੋ ਚਾਹਤ ਸੋਈ ਹਰਿ ਕੀਓ ਮਨ ਬਾਂਛਤ ਫਲ ਪਾਏ॥੧॥

*(ਸਾਰੰਗ ਮ:੫, ੧੨੦੪-੧੮)*

## ਜੋ ਕਿਛੁ ਕੀਆ ਸੁ ਹਰਿ ਕੀਆ (੧੧੯੮)

(ੳ) ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥ ਜੋ ਪ੍ਰਭਿ ਕੀਤੇ ਆਪਣੇ ਸੋਈ ਕਹੀਅਹਿ ਧੰਨਿ॥

*(ਬਾਰਹ ਮਾਹਾ ਮਾਂਝ ਮ:੫, ੧੩੪-੩)*

(ਅ) ਜੋ ਕਿਛੁ ਹੋਆ ਸੁ ਤੁਝ ਤੇ ਹੋਗੁ॥ ਅਵਰੁ ਨ ਦੂਜਾ ਕਰਣੈ ਜੋਗੁ॥
ਤਾ ਮਿਲੀਐ ਜਾ ਲੈਹਿ ਮਿਲਾਇ॥ ਕਹੁ ਨਾਨਕ ਹਰਿ ਹਰਿ ਗੁਣ ਗਾਇ॥੪॥

*(ਗਉੜੀ ਗੁਆਰੇਰੀ ਮ:੫, ੧੭੬-੧੫)*

(ੲ) ਜੋ ਕਿਛੁ ਹੋਆ ਸੁ ਤੇਰਾ ਭਾਣਾ॥ ਜੋ ਇਵ ਬੂਝੈ ਸੁ ਸਹਜਿ ਸਮਾਣਾ॥੩॥

*(ਪ੍ਰਭਾਤੀ ਕਬੀਰ, ੧੩੪੯-੧੦)*

(ਸ) ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥੨॥

*(ਬਿਲਾਵਲੁ ਮ:੧, ੭੯੫-੫)*

(ਹ) ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥

*(ਮਲਾਰ ਵਾਰ ਮ:੩, ੧੨੮੧-੧੫)*

(ਕ) ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥
ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ॥੧॥

*(ਬਿਲਾਵਲੁ ਵਾਰ ਮ:੩, ੮੫੩-੩)*

(ਖ) ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ॥

*(ਬਿਲਾਵਲੁ ਵਾਰ ਮ:੪, ੮੫੧-੧੨)*

(ਗ) ਗੁਰਮੁਖਿ ਰਾਮ ਨਾਮਿ ਲਿਵ ਲਾਈ॥ ਕੂੜੈ ਲਾਲਚਿ ਨਾ ਲਪਟਾਈ॥
ਜੋ ਕਿਛੁ ਹੋਵੈ ਸਹਜਿ ਸੁਭਾਇ॥ ਹਰਿ ਰਸੁ ਪੀਵੈ ਰਸਨ ਰਸਾਇ॥੩॥

*(ਮਲਾਰ ਮ:੩, ੧੨੬੨-੫)*

(ਘ) ਜੀਅ ਕਾ ਬੰਧਨੁ ਕਰਮੁ ਬਿਆਪੈ॥ ਜੋ ਕਿਛੁ ਕੀਆ ਸੁ ਆਪੈ ਆਪੈ॥੩॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ॥ ਅਮਰੁ ਹੋਇ ਸਦ ਆਕੁਲ ਰਹੈ॥੪॥

*(ਪ੍ਰਭਾਤੀ ਨਾਮਦੇਉ, ੧੩੫੧-੯)*

(ਙ) ਇਕਿ ਸੋਗੀ ਇਕਿ ਰੋਗਿ ਵਿਆਪੇ॥ ਜੋ ਕਿਛੁ ਕਰੇ ਸੁ ਆਪੇ ਆਪੇ॥
ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ॥੧੨॥

*(ਮਾਰੂ ਮ:੧, ੧੦੨੫-੬)*

(ਚ) ਆਪੇ ਕਰਤਾ ਸਭਿ ਰਸ ਭੋਗ॥ ਜੋ ਕਿਛੁ ਕਰੇ ਸੋਈ ਪਰੁ ਹੋਗ॥
ਵਡਾ ਦਾਤਾ ਤਿਲੁ ਨ ਤਮਾਇ॥ ਨਾਨਕ ਮਿਲੀਐ ਸਬਦੁ ਕਮਾਇ॥੪॥

*(ਬਸੰਤ ਮ:੩, ੧੧੭੪-੨)*

(ਛ) ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ॥
ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ॥੧॥

*(ਸੂਹੀ ਮ:੫, ੭੪੮-੨)*

(ਜ) ਜੋ ਕਿਛੁ ਕਰੈ ਸੋਈ ਸੁਖੁ ਜਾਨਾ॥ ਮਨੁ ਅਸਮਝੁ ਸਾਧਸੰਗਿ ਪਤੀਆਨਾ॥
ਡੋਲਨ ਤੇ ਚੂਕਾ ਠਹਰਾਇਆ॥ ਸਤਿ ਮਾਹਿ ਲੇ ਸਤਿ ਸਮਾਇਆ॥੧॥

*(ਰਾਮਕਲੀ ਮ:੫, ੮੯੦-੧੧)*

(ਝ) ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ॥

ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ॥
ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ॥੧॥

*(ਸੂਹੀ ਮ:੫, ੭੮੨-੮)*

(ਞ) ਜੋ ਕਿਛੁ ਕਰੈ ਸੁ ਨਿਹਚਉ ਹੋਈ॥ ਤਿਸੁ ਬਿਨੁ ਦਾਤਾ ਅਵਰੁ ਨ ਕੋਈ॥
ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ॥੨॥

*(ਮਾਰੂ ਮ:੩, ਸੋਲਹੇ, ੧੦੬੨-੧੭)*

(ਟ) ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨ੍ਹੀ॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨ੍ਹੀ॥੫॥

*(ਸਾਰੰਗ ਮ:੫, ੧੨੩੫-੯)*

(ਠ) ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ॥੩॥

*(ਰਾਮਕਲੀ ਮ:੩, ੯੧੨-੨)*

(ਡ) ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ॥੧੦॥

*(ਰਾਮਕਲੀ ਮ:੧, ੯੦੭-੧)*

(ਢ) ਤੁਝ ਤੇ ਬਾਹਰਿ ਕਿਛੂ ਨ ਹੋਇ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ॥
ਕਿਆ ਕਹੀਐ ਕਿਛੁ ਕਹੀ ਨ ਜਾਇ॥ ਜੋ ਕਿਛੁ ਅਹੈ ਸਭ ਤੇਰੀ ਰਜਾਇ॥੧॥ਰਹਾਉ॥
ਜੋ ਕਿਛੁ ਕਰਣਾ ਸੁ ਤੇਰੈ ਪਾਸਿ॥ ਕਿਸੁ ਆਗੈ ਕੀਚੈ ਅਰਦਾਸਿ॥੨॥
ਆਖਣੁ ਸੁਨਣਾ ਤੇਰੀ ਬਾਣੀ॥ ਤੂ ਆਪੇ ਜਾਣਹਿ ਸਰਬ ਵਿਡਾਣੀ॥੩॥
ਕਰੇ ਕਰਾਏ ਜਾਣੈ ਆਪਿ॥ ਨਾਨਕ ਦੇਖੈ ਥਾਪਿ ਉਥਾਪਿ॥੪॥

*(ਭੈਰਉ ਮ:੧, ੧੧੨੫-੨)*

(ਣ) ਜੋ ਪੇਖਾ ਸੋ ਸਭੁ ਕਿਛੁ ਸੁਆਮੀ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ॥
ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ॥੧੩॥

*(ਮਾਰੂ ਮ:੫, ੧੦੮੦-੧੭)*

(ਤ) ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥ ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ॥
ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ॥ ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ॥
ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ॥ ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ॥
ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ॥ ਕਾਰਣ ਕਰਣ ਕਰੀਮ ਕੁਦਰਤਿ ਤੇਰੀਐ॥੧੬॥

*(ਰਾਮਕਲੀ ਵਾਰ ਮ:੫, ੯੬੪-੧੩)*

(ਥ) ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ॥
ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ॥
ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ॥੩॥

*(ਗਉੜੀ ਬੈਰਾਗਣਿ ਮ:੪, ੧੬੬-੩)*

(ਦ) ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥
ਆਗਿਆ ਆਵੈ ਆਗਿਆ ਜਾਇ॥ ਨਾਨਕ ਜਾ ਭਾਵੈ ਤਾ ਲਏ ਸਮਾਇ॥੬॥

*(ਗਉੜੀ ਸੁਖਮਨੀ ਮ:੫, ੨੯੪-੧੪)*

(ਧ) ਕਰਨ ਕਰਾਵਨ ਆਪੇ ਆਪਿ॥ ਸਦਾ ਸਦਾ ਨਾਨਕ ਹਰਿ ਜਾਪਿ॥੫॥
ਕਰਨ ਕਰਾਵਨ ਕਰਨੈਹਾਰੁ॥ ਇਸ ਕੈ ਹਾਥਿ ਕਹਾ ਬੀਚਾਰੁ॥
ਜੈਸੀ ਦ੍ਰਿਸਟਿ ਕਰੇ ਤੈਸਾ ਹੋਇ॥ ਆਪੇ ਆਪਿ ਆਪਿ ਪ੍ਰਭੁ ਸੋਇ॥
ਜੋ ਕਿਛੁ ਕੀਨੋ ਸੁ ਅਪਨੈ ਰੰਗਿ॥ ਸਭ ਤੇ ਦੂਰਿ ਸਭਹੂ ਕੈ ਸੰਗਿ॥
ਬੂਝੈ ਦੇਖੈ ਕਰੈ ਬਿਬੇਕ॥ ਆਪਹਿ ਏਕ ਆਪਹਿ ਅਨੇਕ॥
ਮਰੈ ਨ ਬਿਨਸੈ ਆਵੈ ਨ ਜਾਇ॥ ਨਾਨਕ ਸਦ ਹੀ ਰਹਿਆ ਸਮਾਇ॥੬॥

*(ਗਉੜੀ ਸੁਖਮਨੀ ਮ:੫, ੨੭੯-੩)*

(ਨ) ਜੋ ਕਿਛੁ ਕਰੇ ਸੁ ਆਪੇ ਆਪਿ॥ ਏਕ ਘੜੀ ਮਹਿ ਥਾਪਿ ਉਥਾਪਿ॥
ਕਹਿ ਕਹਿ ਕਹਣਾ ਆਖਿ ਸੁਣਾਏ॥ ਜੇ ਸਉ ਘਾਲੇ ਥਾਇ ਨ ਪਾਏ॥੩॥

*(ਆਸਾ ਮ:੩, ੩੬੪-੧੦)*

(ਪ) ਜੋ ਕਿਛੁ ਕਰੇ ਸੁ ਆਪੇ ਆਪੈ॥ ਬੁਧਿ ਸਿਆਣਪ ਕਿਛੂ ਨ ਜਾਪੈ॥
ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ॥੩॥

*(ਮਾਝ ਮ:੫, ੧੦੭-੩)*

(ਫ) ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ॥
ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ॥੧॥

*(ਬੈਰਾੜੀ ਮ:੪, ੭੧੯-੧੧)*

(ਬ) ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ॥੧॥

*(ਆਸਾ ਮ:੧, ੩੫੯-੧੨)*

(ਭ) ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ॥
ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ॥੩॥

*(ਆਸਾ ਮ: ੩੫੦-੬)*

(ਮ) ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ॥

*(ਸਿਰੀ ਮ:੩, ੩੨-੧੬)*

(ਯ) ਜੋ ਕਿਛੁ ਵਰਤੈ ਸਭ ਤੇਰਾ ਭਾਣਾ॥ ਹੁਕਮੁ ਬੂਝੈ ਸੋ ਸਚਿ ਸਮਾਣਾ॥੩॥

*(ਗਉੜੀ ਮ:੫, ੧੯੩-੩)*

(ਰ) ਤੁਧੁ ਬਿਨੁ ਦੂਜੀ ਨਾਹੀ ਜਾਇ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ॥੧॥

*(ਗਉੜੀ ਗੁਆਰੇਰੀ ਮ:੧, ੧੫੧-੮)*

## ਜੋਗ ਅਤੇ ਜੋਗੀ (੧੧੮੯)

ਵਾਹਿਗੁਰੂ ਦੇ ਮਿਲਾਪ ਵਾਸਤੇ ਜੋ ਉਚਿਤ ਵਿਧੀ ਧਾਰਣ ਕੀਤੀ ਗਈ ਹੈ, ਉਸ ਵਿਧੀ ਦਾ ਨਾਮ 'ਜੋਗ' ਹੈ। ਜੋ ਪ੍ਰਾਣੀ ਇਸ ਵਿਧੀ ਨੂੰ ਗ੍ਰਹਿਣ ਕਰਦਾ ਹੈ ਉਸ ਪ੍ਰਾਣੀ ਨੂੰ ਜੋਗੀ ਆਖਿਆ ਜਾਂਦਾ ਹੈ। ਉਕਤ ਦਰਸਾਈ ਜੁਗਤੀ ਪਾਤੰਜਲ ਰਿਸ਼ੀ ਦੀ ਦਰਸਾਈ ਹੋਈ ਜੁਗਤੀ ਹੈ। ਜਿਸ ਦੁਆਰਾ ਇਕ ਜੋਗੀ ਆਪਣੇ ਚਿਤ ਨੂੰ ਇਕਾਗਰ ਕਰਦਾ ਹੈ। ਇਹ ਮਾਰਗ ਅਤਿਅੰਤਿ ਹੱਠ ਦਾ ਮਾਰਗ ਹੈ। ਗੁਰਮਤਿ ਐਸੇ ਹੱਠ ਵਾਲੇ ਮਾਰਗ ਦਾ ਖੰਡਨ ਕਰਦੀ ਹੈ। ਗੁਰਮਤਿ ਦੁਆਰਾ ਜੋਗ ਸਾਧਨਾ ਦੇ ਥਾ ਸਹਿਜ ਮਤ ਨੂੰ ਅਪਨਾਇਆ ਗਇਆ ਹੈ। ਪਾਵਨ ਗੁਰਬਾਣੀ ਦੁਆਰਾ ਪਾਤੰਜਲ ਰਿਸ਼ੀ ਦੇ ਦਰਸਾਏ ਜੋਗ ਮਤ ਪਰਥਾਇ ਕਾਫੀ ਜਾਣਕਾਰੀ ਦਿੱਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, : ਯੋਗ ਦਰਸ਼ਨ, ਅਥਵਾ **ਯੋਗ ਸ਼ਾਸਤ੍ਰ**, ਸੂਤ੍ਰ ੨੯. **ਯੋਗ ਸ਼ਾਸਤ੍ਰ** ਚਾਰ ਪਾਦ ਵਿਚ ਦਰਜ ਹੈ : (੧) ਸਮਾਧੀ ਪਾਦ, (੨) ਸਾਧਨ ਪਾਦ, (੩) ਵਿਭੂਤੀ ਪਾਦ, (੪) ਕੈਵਲਯ ਪਾਦ। ਇਸ ਗ੍ਰੰਥ ਦੇ ਕੁੱਲ ੧੯੫ ਸੂਤ੍ਰ ਹਨ।

**ਯੋਗ ਸ਼ਾਸਤ੍ਰ** ਵਿਚ ਯੋਗ ਦੇ ਅੱਠ ਅੰਗ ਦਰਸਾਏ ਹਨ : (੧) ਯਮ, (੨) ਨਿਯਮ, (੩) ਆਸਨ, (੪) ਪ੍ਰਾਣਾਯਾਮ, (੫) ਪ੍ਰਤਯਾਹਾਰ, (੬) ਧਾਰਣਾ, (੭) ਧਯਾਨ, (੮) ਸਮਾਧਯ।

ਹੇਠ ਲਿਖੇ ਗੁਰਵਾਕ ਜੋਗ ਸਾਧਨਾ ਪ੍ਰਤਿ ਹਰ ਪ੍ਰਕਾਰ ਦੇ ਸ਼ੰਕੇ ਨਵਿਰਤ ਕਰਦੇ ਹਨ। ਜੋ ਹੱਠ ਜੋਗ ਵਲੋਂ ਮੋੜ ਕੇ ਮਿਲਾਪ ਦੇ ਅਭਿਲਾਸ਼ੀ ਸਹਿਜ ਜੋਗ ਨਾਲ ਜੋੜਦੇ ਹਨ। ਔਰ ਗੁਰਮਤਿ ਦਾ ਦਰਸਾਇਆ ਸੁਖੈਨ ਮਾਰਗ ਸਹਿਜ ਜੋਗ ਹੀ ਅਸਲੀ ਪ੍ਰਭੂ ਦੇ ਮਿਲਾਪ ਦਾ ਮਾਰਗ ਹੈ।

(ੳ) ਮੁੰਦ੍ਰਾ ਤੇ ਘਟ ਭੀਤਰਿ ਮੁੰਦਰਾ ਕਾਂਇਆ ਕੀਜੈ ਖਿੰਥਾਤਾ॥
ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ॥੧॥
ਜੋਗ ਜੁਗਤਿ ਇਵ ਪਾਵਸਿਤਾ॥
ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ॥੧॥ ਰਹਾਉ॥
ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ॥
ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ॥੨॥
ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ॥
ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ॥੩॥
ਜਪਸਿ ਨਿਰੰਜਨੁ ਰਚਸਿ ਮਨਾ॥ ਕਾਹੇ ਬੋਲਹ ਜੋਗੀ ਕਪਟੁ ਘਨਾ॥੧॥ ਰਹਾਉ॥
ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ॥
ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ॥੪॥

*(ਗਉੜੀ ਚੇਤੀ ਮ:੧, ੧੫੫-੧੬)*

(ਅ) ਜੋਗ ਜੁਗਤਿ ਸੁਨਿ ਆਇਓ ਗੁਰ ਤੇ॥ ਮੋ ਕਉ ਸਤਿਗੁਰ ਸਬਦਿ ਬੁਝਾਇਓ॥੧॥ ਰਹਾਉ॥
ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ॥੧॥
ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ॥
ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ॥੨॥
ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ॥
ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ॥੩॥
ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ॥੪॥

ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ॥
ਸੇਵਾ ਪੂਜ ਕਰਉ ਤਿਸ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ॥੧॥

*(ਗਉੜੀ ਮ: ੫, ੨੦੮-੧)*

(ੲ) ਅਧਿਆਤਮ ਕਰਮ ਕਰੇ ਤਾ ਸਾਚਾ॥ ਮੁਕਤਿ ਭੇਦੁ ਕਿਆ ਜਾਣੈ ਕਾਚਾ॥੧॥
ਐਸਾ ਜੋਗੀ ਜੁਗਤਿ ਬੀਚਾਰੈ॥ ਪੰਚ ਮਾਰਿ ਸਾਚੁ ਉਰਿ ਧਾਰੈ॥੧॥ ਰਹਾਉ॥
ਜਿਸ ਕੈ ਅੰਤਰਿ ਸਾਚੁ ਵਸਾਵੈ॥ ਜੋਗ ਜੁਗਤਿ ਕੀ ਕੀਮਤਿ ਪਾਵੈ॥੨॥

*(ਗਉੜੀ ਮ:੧, ੨੨੩-੯)*

(ਸ) ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ॥੧॥
ਮੇਰੇ ਰਾਜਨ ਮੈ ਬੈਰਾਗੀ ਜੋਗੀ॥ ਮਰਤ ਨ ਸੋਗ ਬਿਓਗੀ॥੧॥ ਰਹਾਉ॥
ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ॥
ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ॥੨॥
ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ॥
ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ॥੩॥
ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ॥
ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ॥੪॥

*(ਗਉੜੀ ਕਬੀਰ, ੩੩੪-੧੬)*

(ਹ) ਤਿਹ ਜੋਗੀ ਕਉ ਜੁਗਤਿ ਨ ਜਾਨਉ॥
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ॥੧॥ ਰਹਾਉ॥
ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥੧॥
ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ॥੨॥

*(ਧਨਾਸਰੀ ਮ:੯, ੬੮੫-੩)*

(ਕ) ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥
ਗਲੀ ਜੋਗੁ ਨ ਹੋਈ॥ ਏਕੇ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ ਰਹਾਉ॥
... ... ...
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥੪॥

*(ਸੂਹੀ ਮ:੧, ੭੩੦-੧੨)*

(ਖ) ਛਾਦਨੁ ਭੋਜਨੁ ਮਾਗਤੁ ਭਾਗੈ। ਖੁਧਿਆ ਦੁਸਟ ਜਲੈ ਦੁਖੁ ਆਗੈ॥
ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ॥ ਗੁਰਮਤਿ ਭਗਤਿ ਪਾਵੈ ਜਨੁ ਕੋਈ॥੧॥
ਜੋਗੀ ਜੁਗਤਿ ਸਹਜ ਘਰਿ ਵਾਸੈ॥
ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ॥੧॥ਰਹਾਉ॥
ਸਹਜ ਜਗੋਟਾ ਬੰਧਨ ਤੇ ਛੂਟਾ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ॥
ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ॥ ਨਾਨਕ ਰਾਮ ਭਗਤਿ ਜਨ ਤਰਣਾ॥੪॥

*(ਰਾਮਕਲੀ ਮ:੧, ੮੭੯-੧੨)*

(ਗ) ਜਗੁ ਪਰਬੋਧਹਿ ਮੜੀ ਬਧਾਵਹਿ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ॥
ਮਮਤਾ ਮੋਹੁ ਕਮਾਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥੧॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ॥ ਘਰਿ ਘਰਿ ਮਾਗਤ ਲਾਜ ਨ ਲਾਗੈ॥੧॥ਰਹਾਉ॥
ਗਾਵਹਿ ਗੀਤ ਨ ਚੀਨਹਿ ਆਪੁ॥ ਕਿਉ ਲਾਗੀ ਨਿਵਰੈ ਪਰਤਾਪੁ॥
ਗੁਰ ਕੈ ਸਬਦਿ ਰਚੈ ਮਨ ਭਾਇ॥ ਭਿਖਿਆ ਸਹਜ ਵੀਚਾਰੀ ਖਾਇ॥੨॥
ਭਸਮ ਚੜਾਇ ਕਰਹਿ ਪਾਖੰਡੁ॥ ਮਾਇਆ ਮੋਹਿ ਸਹਹਿ ਜਮ ਡੰਡੁ॥
ਫੂਟੈ ਖਾਪਰੁ ਭੀਖ ਨ ਭਾਇ॥ ਬੰਧਨਿ ਬਾਧਿਆ ਆਵੈ ਜਾਇ॥੩॥
ਬਿੰਦੁ ਨ ਰਾਖਹਿ ਜਤੀ ਕਹਾਵਹਿ॥ ਮਾਈ ਮਾਗਤ ਤ੍ਰੈ ਲੋਭਾਵਹਿ॥
ਨਿਰਦਇਆ ਨਹੀ ਜੋਤਿ ਉਜਾਲਾ॥ ਬੂਡਤ ਬੂਡੇ ਸਰਬ ਜੰਜਾਲਾ॥੪॥
ਭੇਖ ਕਰਹਿ ਖਿੰਥਾ ਬਹੁ ਥਟੂਆ॥ ਝੂਠੋ ਖੇਲੁ ਖੇਲੈ ਬਹੁ ਨਟੂਆ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ॥੫॥
ਮੁੰਦ੍ਰਾ ਫਟਕ ਬਨਾਈ ਕਾਨਿ॥ ਮੁਕਤਿ ਨਹੀ ਬਿਦਿਆ ਬਿਗਿਆਨਿ॥
ਜਿਹਵਾ ਇੰਦ੍ਰੀ ਸਾਦਿ ਲੁੋਭਾਨਾ॥ ਪਸੂ ਭਏ ਨਹੀ ਮਿਟੈ ਨੀਸਾਨਾ॥੬॥
ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ॥ ਸਬਦੁ ਵੀਚਾਰੈ ਚੂਕਸਿ ਸੋਗਾ॥
ਊਜਲੁ ਸਾਚੁ ਸੁ ਸਬਦੁ ਹੋਇ॥ ਜੋਗੀ ਜੁਗਤਿ ਵੀਚਾਰੇ ਸੋਇ॥੭॥
ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ॥ ਥਾਪਿ ਉਥਾਪੇ ਕਰੇ ਸੁ ਹੋਗੁ॥
ਜਤੁ ਸਤੁ ਸੰਜਮੁ ਸਚੁ ਸੁਚੀਤੁ॥ ਨਾਨਕ ਜੋਗੀ ਤ੍ਰਿਭਵਣ ਮੀਤੁ॥੮॥

*(ਰਾਮਕਲੀ ਮ:੧, ੯੦੩-੬)*

(ਘ) ਸੋ ਜੋਗੀ ਤਤੁ ਗਿਆਨੁ ਬੀਚਾਰੇ ਹਉਮੈ ਤ੍ਰਿਸਨਾ ਮਾਰੀ॥੨੨॥

*(ਰਾਮਕਲੀ ਮ:੩, ੯੧੧-੧੩)*

(ਙ) ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ॥
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ॥੧॥
ਐਸੀ ਕਿੰਗੁਰੀ ਵਜਾਇ ਜੋਗੀ॥
ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ॥੧॥ਰਹਾਉ॥
... ... ...

ਇਤੁ ਕਿੰਗੁਰੀ ਧਿਆਨੁ ਨ ਲਾਗੈ॥ ਜੋਗੀ ਨਾ ਸਦੁ ਪਲੈ ਪਾਇ॥॥
ਇਤੁ ਕਿੰਗਾਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ॥੪॥
ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ॥
ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ॥੫॥
ਹੁਕਮੁ ਬੂਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ॥
ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ॥੬॥
... ... ...
ਜੋਗੈ ਕਾ ਮਾਰਗ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ॥
ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ॥੧੧॥
ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ॥
ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ॥੧੨॥

*(ਰਾਮਕਲੀ ਮ:੩, ੯੦੮-੧੧)*

(ਚ) ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ॥੧੭॥
ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ॥੧੮॥
ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ॥੧੯॥
ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ॥੨੦॥
ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ॥੨੧॥

*(ਰਾਮਕਲੀ ਮ:੧, ੯੦੮-੪)*

(ਛ) ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥
ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ॥੧॥

*(ਮਾਰੂ ਮ:੧, ੯੯੨-੧੨)*

(ਜ) ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥
ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥੬੪॥

*(ਸਲੋਕ ਮ:੩, ੧੪੨੧-੨)*

(ਝ) ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ॥੧॥ਰਹਾਉ॥

*(ਆਸਾ ਮ:੧, ੩੫੯-੧੮)*

(ਞ) ਸੋ ਜੋਗੀ ਜੁਗਤਿ ਸੋ ਪਾਏ ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ॥
ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ॥
ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ॥੨॥

*(ਬਿਹਾਗੜਾ ਵਾਰ ਮ:੩, ੫੫੬-੧੫)*

(ਟ) ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥
ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ॥੩॥

*(ਆਸਾ ਮ:੧, ਕਾਫੀ, ੪੧੯-੧)*

(ਠ) ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ॥੨੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੪)*

(ਡ) ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥
ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਉ ਕਾਰਣਿ ਸਿਰਿ ਛਾਈ ਪਾਈ॥
ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥੧॥

*(ਰਾਮਕਲੀ ਵਾਰ ਮ:੩, ੯੫੧-੧੬)*

(ਢ) ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ॥
ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥੧॥
ਐਸਾ ਜੋਗੁ ਕਮਾਵਹੁ ਜੋਗੀ॥ ਜਪ ਤਪ ਸੰਜਮੁ ਗੁਰਮੁਖਿ ਭੋਗੀ॥੧॥ਰਹਾਉ॥
ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ॥੨॥
ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਮਲ ਤਾੜੀ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥੩॥

*(ਰਾਮਕਲੀ ਕਬੀਰ, ੯੭੦-੧੪)*

(ਣ) ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਗਉੜੀ ਸੁਖਮਨੀ ਮ:੫, ੨੬੫-੯)*

(ਤ) ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥੬॥

*(ਸੋਰਠਿ ਮ:੫, ੬੪੨-੪)*

(ਥ) ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥੩॥

*(ਗਉੜੀ ਪੂਰਬੀ ਰਵਿਦਾਸ, ੩੪੬-੮)*

(ਦ) ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ॥੧॥
ਜੋਗੀ ਹਰਿ ਦੇਹੁ ਮਤੀ ਉਪਦੇਸੁ॥

ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ॥੧॥ਰਹਾਉ॥

*(ਆਸਾ ਮ:੪, ੩੬੮-੧)*

(ਧ) ਜੋਗੀ ਕਉ ਕੈਸਾ ਡਰੁ ਹੋਇ॥ ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ॥੧॥ਰਹਾਉ॥
ਨਿਰਭਉ ਜੋਗੀ ਨਿਰੰਜਨੁ ਧਿਆਵੈ॥ ਅਨਦਿਨੁ ਜਾਗੈ ਸਚਿ ਲਿਵ ਲਾਵੈ॥
ਸੋ ਜੋਗੀ ਮੇਰੈ ਮਨਿ ਭਾਵੈ॥੨॥

*(ਦੇਖੋ ਸਾਰਾ ਸ਼ਬਦ)*

*(ਗਉੜੀ ਮ:੧, ੨੨੩-੧੬)*

(ਨ) ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ॥
ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ॥੧॥ਰਹਾਉ॥

*(ਗਉੜੀ ਕਬੀਰ, ੩੩੪-੩)*

(ਪ) ਸਿੰਮ੍ਰਿਤਿ ਸਾਸਤ ਬੇਦ ਬਖਾਨੇ॥ ਜੋਗ ਗਿਆਨ ਸਿਧ ਸੁਖ ਜਾਨੇ॥
ਨਾਮੁ ਜਪਤ ਪ੍ਰਭ ਸਿਉ ਮਨ ਮਾਨੇ॥੩॥

*(ਗਉੜੀ ਮ:੫, ੨੦੨-੭)*

(ਫ) ਪੰਡਿਤੁ ਸਾਸਤ ਸਿਮ੍ਰਿਤਿ ਪੜਿਆ॥ ਜੋਗੀ ਗੋਰਖੁ ਗੋਰਖੁ ਕਰਿਆ॥
ਮੈ ਮੂਰਖ ਹਰਿ ਹਰਿ ਜਪੁ ਪੜਿਆ॥੧॥
ਨਾ ਜਾਨਾ ਕਿਆ ਗਤਿ ਰਾਮ ਹਮਾਰੀ॥
ਹਰਿ ਭਜੁ ਮਨ ਤੇਰੇ ਤਰੁ ਭਉਜਲੁ ਤੂ ਤਾਰੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੪, ੧੬੩-੧੮)*

(ਬ) ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥੨॥
ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰ ਪਰਸਾਦੀ ਏਕੋ ਜਾਣੈ॥

*(ਧਨਾਸਰੀ ਮ:੧, ੬੬੨-੧੨)*

(ਭ) ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾ ਅਹੰਕਾਰੁ ਬਹੁ ਗਰਬੁ ਵਧਾਇਆ॥
ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮੁ ਗਵਾਇਆ॥
ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ॥
ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ॥੨॥

*(ਗੂਜਰੀ ਵਾਰ ਮ:੩, ੫੧੩-੧੦)*

(ਮ) ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ॥
ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ॥੪॥

*(ਆਸਾ ਮ:੪, ੩੬੮-੫)*

(ਯ) ਬ੍ਰਹਮਾਦਿਕ ਸਨਕਾਦਿਕ ਚਾਹੈ॥ ਜੋਗੀ ਜਤੀ ਸਿਧ ਹਰਿ ਆਹੈ॥
ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ॥੨॥

*(ਗਉੜੀ ਬੈਰਾਗਣਿ ਮ:੫, ੨੦੩-੧੬)*

(ਰ) ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥੧॥ਰਹਾਉ॥

*(ਆਸਾ ਮ:੧, ੩੫੮-੧੩)*

(ਲ) ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ॥੧॥
ਤਾ ਤੇ ਸੇਵੀਅਲੇ ਰਾਮਨਾ॥ ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ॥੧॥ਰਹਾਉ॥

*(ਆਸਾ ਕਬੀਰ, ੪੭੬-੧੮)*

(ਵ) ਹਰਿ ਕੀ ਗਤਿ ਨਹਿ ਕੋਊ ਜਾਨੈ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ਰਹਾਉ॥

*(ਬਿਹਾਗੜਾ ਮ:੫, ੫੩੭-੮)*

(ੜ) ਰਾਜ ਲੀਲਾ ਤੇਰੈ ਨਾਮਿ ਬਨਾਈ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ॥

*(ਆਸਾ ਮ:੫, ੩੮੫-੧੦)*

(ੳੳ) ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥
ਗੁਣ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ॥੩॥

*(ਆਸਾ ਮ:੧, ੪੧੯-੧)*

(ੳਅ) ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ॥
ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ॥੧॥
ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਹਿ॥੧॥ਰਹਾਉ॥

*(ਸੂਹੀ ਮ:੧, ੭੩੦-੫)*

(ੳੲ) ਜੋਗੀ ਕੈ ਘਰਿ ਜੁਗਤਿ ਦਸਾਈ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ॥
ਮੁੰਦ੍ਰਾ ਪਾਇ ਫਿਰੈ ਸੰਸਾਰਿ॥ ਜਿਥੈ ਕਿਥੈ ਸਿਰਜਣਹਾਰੁ॥
ਜੇਤੇ ਜੀਅ ਤੇਤੇ ਵਾਟਾਊ॥ ਚੀਰੀ ਆਈ ਢਿਲ ਨ ਕਾਊ॥

*(ਰਾਮਕਲੀ ਵਾਰ ਮ:੧, ੯੫੨-੨)*

(ੳਸ) ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥
ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ॥੧॥

*(ਪ੍ਰਭਾਤੀ ਮ:੧, ੧੩੩੨-੪)*

(ੳਹ) ਜੋਗੀ ਗ੍ਰਿਹੀ ਪੰਡਿਤ ਭੇਖਧਾਰੀ॥ ਏ ਸੂਤੇ ਅਪਣੈ ਅਹੰਕਾਰੀ॥੧॥

*(ਭੈਰਉ ਮ:੩, ੧੧੨੮-੪)*

(ੳਕ) ਪਾਪੀ ਹੀਐ ਮੈ ਕਾਮੁ ਬਸਾਇ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥ਰਹਾਉ॥
ਜੋਗੀ ਜੰਗਮ ਅਰੁ ਸੰਨਿਆਸ॥ ਸਭ ਹੀ ਪਰਿ ਡਾਰੀ ਇਹ ਫਾਸ॥੧॥
ਜਿਹਿ ਜਿਹਿ ਹਰਿ ਕੋ ਨਾਮੁ ਸਮ੍ਾਰਿ॥ ਤੇ ਭਵ ਸਾਗਰ ਉਤਰੇ ਪਾਰਿ॥੨॥

*(ਬਸੰਤੁ ਹਿੰਡੋਲ ਮ:੯, ੧੧੮੬-੧੦)*

(ੳਖ) ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ॥
ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ॥
ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ॥੧॥

*(ਬਿਲਾਵਲ ਵਾਰ ਮ:੩, ੮੫੨-੧੪)*

(ੳਗ) ਬਸਤ੍ਰ ਉਤਾਰਿ ਦਿਗੰਬਰੁ ਹੋਗੁ॥ ਜਟਾਧਾਰਿ ਕਿਆ ਕਮਾਵੈ ਜੋਗੁ॥
ਮਨੁ ਨਿਰਮਲੁ ਨਹੀ ਦਸਵੈ ਦੁਆਰ॥ ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ॥੧॥

*(ਬਸੰਤੁ ਮ:੧, ੧੧੬੯-੫)*

(ੳਘ) ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ॥ ਪਾਰਬ੍ਰਹਮ ਕਾ ਕਰਹਿ ਵਖਿਆਣ॥
ਜੋਗੀ ਜਤੀ ਬੈਸਨੋ ਰਾਮਦਾਸ॥ ਮਿਤਿ ਨਾਹੀ ਬ੍ਰਹਮ ਅਬਿਨਾਸ॥੨॥

*(ਗੋਂਡ ਮ:੫, ੮੬੭-੮)*

(ੳਙ) ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ॥
ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ॥

*(ਰਾਮਕਲੀ ਮ:੫, ੯੨੫-੧੫)*

## ਜੋਤਸ਼ੀ (੧੧੯੦)

ਜੋਤਕੀ, ਨਜੂਮੀਆ। ਉਹ ਵਿਦਿਆ ਜਿਸ ਦੁਆਰਾ ਤਾਰਿਆਂ ਆਦਿ ਦੀ ਚਾਲ ਦਾ ਗਿਆਨ ਹੁੰਦਾ ਹੈ 'ਜੋਤਸ਼' ਹੈ। ਗ੍ਰਹਿਆਂ ਦੀ ਚਾਲ ਵੇਖਕੇ ਜੋਤਸ਼ ਵਾਲੇ ਸ਼ੁਭ ਅਸ਼ੁਭ ਸਮਾਂ ਵਿਚਾਰਦੇ ਹਨ।

(ੳ) ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ॥
ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ॥
ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ॥
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥੩॥

*(ਸਿਰੀ ਮ:੩, ੨੭-੬)*

(ਅ) ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥੬॥
ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ॥
ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ॥
ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ॥੭॥

*(ਸਿਰੀ ਮ:੧, ੫੬-੮)*

(ੲ) ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ॥
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ॥
ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ॥
ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਹਿ ਸਮਾਈ॥
ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ॥
ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ॥੩॥

*(ਵਡਹੰਸੁ ਮ:੩, ੫੭੦-੧੯)*

(ਸ) ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥
... ... ...
ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ॥
ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ॥੫॥

*(ਸਲੋਕ ਮ:੩, ੧੪੧੩-੩)*

(ਹ) ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ॥
ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ॥੪॥

*(ਆਸਾ ਮ:੧, ਕਾਫ਼ੀ, ੪੧੯-੨)*

(ਕ) ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥ ਗੁਰਮਤਿ ਹੋਇ ਤ ਹੁਕਮੁ ਪਛਾਣੈ॥੧॥
ਝੂਠੁ ਨ ਬੋਲਿ ਪਾਡੇ ਸਚੁ ਕਹੀਐ॥ ਹਉਮੈ ਜਾਇ ਸਬਦਿ ਘਰੁ ਲਹੀਐ॥੧॥ਰਹਾਉ॥
ਗਣਿ ਗਣਿ ਜੋਤਕੁ ਕਾਂਡੀ ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥
ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥੨॥

*(ਰਾਮਕਲੀ ਮ:੧, ੯੦੪-੧੦)*

(ਖ) ਪੰਡਿਤ ਪੜਦੇ ਜੋਤਕੀ ਨਾ ਬੂਝਹਿ ਬੀਚਾਰਾ॥
ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ॥
ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸਬਦਿ ਸਮਾਈ॥੪॥

*(ਰਾਮਕਲੀ ਵਾਰ ਮ:੩, ੯੪੮-੧੪)*

(ਗ) ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥ ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ॥
ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ॥ ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ॥

*(ਮਾਰੂ ਵਾਰ ਮ:੩, ੧੦੯੦-੩)*

(ਘ) ਛਨਿਛਰਵਾਰਿ ਸਉਣ ਸਾਸਤ ਬੀਚਾਰੁ॥ ਹਉਮੈ ਮੇਰਾ ਭਰਮੈ ਸੰਸਾਰੁ॥
ਮਨਮੁਖੁ ਅੰਧਾ ਦੂਜੈ ਭਾਇ॥ ਜਮ ਦਰਿ ਬਾਧਾ ਚੋਟਾ ਖਾਇ॥
ਗੁਰ ਪਰਸਾਦੀ ਸਦਾ ਸੁਖੁ ਪਾਏ॥ ਸਚੁ ਕਰਣੀ ਸਾਚਿ ਲਿਵ ਲਾਏ॥੮॥

*(ਬਿਲਾਵਲੁ ਮ:੩, ਵਾਰ ਸਤ, ੮੪੧-੧੬)*

(ਙ) ਸਿਮਰਹਿ ਘੜੀ ਮੂਰਤ ਪਲ ਨਿਮਖਾ॥ ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥
ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ॥੭॥

*(ਮਾਰੂ ਮ:੫, ਸੋਲਹੇ, ੧੦੭੯-੭)*

(ਚ) ਨਾਮੁ ਹਮਾਰੈ ਸਉਣ ਸੰਜੋਗ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ॥
ਨਾਮੁ ਹਮਾਰੈ ਸਗਲ ਆਚਾਰ॥ ਨਾਮੁ ਹਮਾਰੈ ਨਿਰਮਲ ਬਿਉਹਾਰ॥੩॥

*(ਭੈਰਉ ਮ:੫, ੧੧੪੫-੧੭)*

(ਛ) ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ॥
ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ॥
ਸਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ॥
ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ॥੧॥

*(ਸਿਰੀ ਮ:੫, ੪੮-੧੫)*

## ਜੋਤੀ ਜੋਤ ਰਲੀ (੧੧੯੧)

ਵਾਹਿਗੁਰੂ ਦੇ ਨੂਰ ਵਿਚ ਜੀਵਾਤਮਾ ਦਾ ਅਭੇਦ ਹੋ ਜਾਣਾ, ਜਿਵੇਂ ਪਾਣੀ ਵਿਚ ਪਾਣੀ ਸਮਾ ਜਾਂਦਾ ਹੈ। ਜੀਵਾਤਮਾ ਦਾ ਪਰਮਾਤਮਾ ਵਿਚ ਸਮਾ ਜਾਣਾ। ਜੀਵ ਆਤਮਾ ਕਿਰਤ ਕਰਮ ਦੇ ਕਾਰਣ ਪਰਮਾਤਮਾ ਨਾਲੋਂ ਵਿਛੜ ਗਈ ਹੈ। ਦੋਬਾਰਾ ਆਪਣੇ ਅਸਲੀ ਤੱਤ ਵਿਚ ਸਮਾ ਜਾਣਾ ਹੀ ਜੋਤੀ ਜੋਤ ਸਮਾ ਜਾਣਾ ਹੈ। ਇਸ ਦੀ ਵਿਧੀ ਸਤਿਗੁਰੂ ਦੀ ਸਰਣ ਆ ਕੇ, ਗੁਰੂ ਭਗਤੀ ਵਾਹਿਗੁਰੂ ਭਗਤੀ ਦੁਆਰਾ ਸਤਿਗੁਰੂ ਅਤੇ ਵਾਹਿਗੁਰੂ ਦੀ ਕਿਰਪਾ ਦੇ ਪਾਤਰ ਹੋਣਾ ਹੈ। ਕੇਵਲ ਵਾਹਿਗੁਰੂ ਦੀ ਬਖਸ਼ਸ਼ ਹੀ ਜੋਤੀ ਵਿਚ ਜੋਤ ਦਾ ਸਮਾ ਜਾਣ ਦਾ ਵਾਹਿਦ ਮਾਰਗ ਹੈ। ਨਿਮਨ ਪਾਵਨ ਗੁਰਵਾਕਾਂ ਦੁਆਰਾ ਜੋਤੀ ਜੋਤ ਸਮਾਉਣ ਪਰਥਾਇ ਕੁਝ ਪ੍ਰਮਾਣ ਦਰਸਾਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਅਭੇਦਤਾ"।

(ੳ) ਜਨਮ ਜਨਮ ਕਾ ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥੩॥
ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥
ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥੪॥

*(ਮਾਝ ਮ:੫, ੧੦੨-੬)*

(ਅ) ਸਬਦਿ ਮਰੈ ਸੁ ਮੁਆ ਜਾਪੈ॥ ਕਾਲੁ ਨ ਚਾਪੈ ਦੁਖੁ ਨ ਸੰਤਾਪੈ॥
ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ॥੧॥

*(ਮਾਝ ਮ:੩, ੧੧੧-੧੬)*

(ੲ) ਸਭ ਏਕਾ ਜੋਤਿ ਜਾਣੈ ਜੇ ਕੋਈ॥ ਸਤਿਗੁਰੁ ਸੇਵਿਐ ਪਰਗਟੁ ਹੋਈ॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ॥੨॥

*(ਮਾਝ ਮ:੩, ੧੨੦-੧੧)*

(ਸ) ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥
ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥
ਕਹੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥

*(ਬਾਰਹਮਾਹਾ ਮਾਂਝ ਮ:੫, ੧੩੫-੧੫)*

(ਹ) ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ॥
ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ॥
ਗੁਰਮਤੀ ਹਰਿ ਪਈਐ ਜੋਤੀ ਜੋਤਿ ਮਿਲਾਇ॥
ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ॥੪॥

*(ਸਿਰੀ ਮ:੩, ੩੬-੧੭)*

(ਕ) ਮਿਲਿ ਜਲੁ ਜਲਹਿ ਖਟਾਨਾ ਰਾਮ॥ ਸੰਗਿ ਜੋਤੀ ਜੋਤਿ ਮਿਲਾਨਾ ਰਾਮ॥
ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ॥
ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ॥
ਆਪਿ ਗੁਪਤਾ ਆਪਿ ਮੁਕਤਾ ਆਪਿ ਆਪਿ ਵਖਾਨਾ॥
ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ॥੪॥

*(ਵਡਹੰਸ ਮ:੫, ੫੭੮-੨)*

(ਖ) ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ॥
ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ॥
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ॥
ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ॥੨॥

*(ਸਿਰੀ ਮ:੩, ੩੫-੧੬)*

(ਗ) ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥

*(ਬਿਲਾਵਲੁ ਮ:੫, ਛੰਤ, ੮੪੬-੧੭)*

(ਘ) ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ ਸੋਝੀ ਪਾਈ॥
ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ॥੫॥

*(ਆਸਾ ਮ:੩, ੪੨੪-੧੭)*

(ਙ) ਭੋਜਨੁ ਸਾਚੁ ਮਿਲੈ ਆਘਾਈ॥ ਨਾਮ ਰਤਨੁ ਸਾਚੀ ਵਡਿਆਈ॥
ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ॥੭॥

*(ਮਾਰੂ ਮ:੧, ਸੋਲਹੇ, ੧੦੨੪-੧੯)*

(ਚ) ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥

*(ਗੂਜਰੀ ਵਾਰ ਮ:੩, ੫੦੯-੯)*

(ਛ) ਆਵਣ ਜਾਣ ਰਹੇ ਚੂਕਾ ਭੋਲਾ ਰਾਮ॥

ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ॥
ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ॥
ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ॥
ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ॥੪॥

*(ਤੁਖਾਰੀ ਮ:੧, ੧੧੧੧-੭)*

(ਜ) ਚੰਦੁ ਸੂਰਜੁ ਦੁਇ ਜੋਤਿ ਸਰੂਪੁ॥ ਜੋਤੀ ਅੰਤਰਿ ਬ੍ਰਹਮੁ ਅਨੂਪੁ॥੧॥
ਕਰੁ ਰੇ ਗਿਆਨੀ ਬ੍ਰਹਮ ਬੀਚਾਰੁ॥ ਜੋਤੀ ਅੰਤਰਿ ਧਰਿਆ ਪਸਾਰੁ॥੧॥ਰਹਾਉ॥

*(ਰਾਮਕਲੀ ਕਬੀਰ, ੯੭੨-੬)*

(ਝ) ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ॥
ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ॥

*(ਬਿਲਾਵਲੁ ਮ:੧, ਛੰਤ, ੮੪੩-੧੫)*

(ਞ) ਲਹਣੇ ਧਰਿਓਨੁ ਛਤੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥

*(ਰਾਮਕਲੀ ਵਾਰ ਰਾਇ ਬਲਵੰਡਿ, ੯੬੭-੧੪)*

(ਟ) ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ॥
ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ॥
ਗੁਰਮਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ॥
ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ॥
ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ॥੧੪॥

*(ਸੂਹੀ ਵਾਰ ਮ:੩, ੭੯੦-੫)*

(ਠ) ਜਹ ਝਿਲਿ ਮਿਲਿ ਕਾਰੁ ਦਿਸੰਤਾ॥ ਤਹ ਅਨਹਦ ਸਬਦ ਬਜੰਤਾ॥
ਜੋਤੀ ਜੋਤਿ ਸਮਾਨੀ॥ ਮੈ ਗੁਰ ਪਰਸਾਦੀ ਜਾਨੀ॥੨॥

*(ਸੋਰਠਿ ਕਬੀਰ, ੬੫੭-੧)*

(ਡ) ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ॥
ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ॥੨॥

*(ਸਿਰੀ ਮ:੧, ੨੧-੧੭)*

(ਢ) ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ ਜੀਉ॥

*(ਆਸਾ ਮ:੪, ੪੪੬-੮)*

(ਣ) ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥

ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ॥੩॥

(ਮਾਝ ਮ:੩, ੧੨੪-੯)

(ਤ) ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥
ਅੰਤਰਿ ਪੂਜਾ ਥਾਨੁ ਮੁਰਾਰਾ॥ ਜੋਤੀ ਜੋਤਿ ਮਿਲਾਵਣਹਾਰਾ॥੫॥

(ਆਸਾ ਮ:੧, ੪੧੧-੧੫)

(ਥ) ਸਾਚਿ ਰਤੇ ਜਿਨ੍ਹਾ ਧੁਰਿ ਲਿਖਿ ਪਾਇਆ॥ ਹਰਿ ਕਾ ਨਾਮੁ ਸਦਾ ਮਨਿ ਭਾਇਆ॥
ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ॥ ਜੋਤੀ ਜੋਤਿ ਮਿਲਾਏ ਸੋਇ॥੨॥

(ਬਸੰਤੁ ਮ:੩, ੧੧੭੫-੫)

(ਦ) ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ॥
ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ॥
ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ॥

(ਤੁਖਾਰੀ ਛੰਤ ਮ:੪, ੧੧੧੪-੭)

(ਧ) ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ॥
ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ॥
ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ॥੧॥

(ਤੁਖਾਰੀ ਮ:੪, ੧੧੧੪-੧੪)

(ਨ) ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਓੁਹੁ ਭਿੰਨ ਦ੍ਰਿਸਟੋ॥
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ॥੪॥

(ਸਾਰਗ ਮ:੫, ੧੨੦੩-੧੦)

(ਪ) ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ॥੧॥
ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ॥
ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਂਣਪਤੀ ਹਰਿ ਸਮਕਾ॥੨॥

(ਸਾਰਗ ਮ:੫, ੧੨੦੯-੧੫)

(ਫ) ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ॥
ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ॥੨॥

(ਸਾਰਗ ਮ:੫, ੧੨੨੦-੧੩)

(ਬ) ਤੂ ਕਰਿ ਕਰਿ ਦੇਖਹਿ ਕਰਣਹਾਰੁ॥ ਜੋਤਿ ਜੀਅ ਅਸੰਖ ਦੇਇ ਅਧਾਰੁ॥

(ਬਸੰਤ ਮ:੧, ੧੧੯੦-੧੨)

(ਭ) ਜੋਤੀ ਜਾਤੀ ਗਣਤ ਨ ਆਵੈ॥ ਜਿਨਿ ਸਾਜੀ ਸੋ ਕੀਮਤਿ ਪਾਵੈ॥

(ਬਿਲਾਵਲੁ ਮ:੧, ਥਿਤੀ, ੮੩੯-੭)

## ਜੋ ਤੇਰੀ ਸਰਣਾਗਤਿ (੧੧੯੨)

ਹੋਰ ਸਾਰੇ ਆਸਰੇ ਤਿਆਗ ਕੇ ਸਤਿਗੁਰੂ ਅਥਵਾ ਵਾਹਿਗੁਰੂ ਦੀ ਸਰਣ ਵਿਚ ਆ ਜਾਣਾ ਹੀ ਜੀਵਨ ਲਕਸ਼ ਪ੍ਰਾਪਤ ਕਰਨ ਦਾ ਇਕੋ ਇਕ ਵਾਹਿਦ ਆਸਰਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਰਣ"।

(ੳ) ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ॥
ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ॥੧॥

*(ਭੈਰਉ ਮ:੪, ੧੧੩੩-੧੦)*

(ਅ) ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ॥
ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨਾ ਹੋਗੁ॥੧॥
ਹਰਿ ਜੀਉ ਸਦਾ ਤੇਰੀ ਸਰਣਾਈ॥
ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ॥੧॥ਰਹਾਉ॥
ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ॥
ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ॥੨॥
ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ॥
ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ॥੩॥
ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ॥
ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ॥੪॥

*(ਪ੍ਰਭਾਤੀ ਮ:੩, ੧੩੩੩-੧੭)*

(ੲ) ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ॥
ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ॥
ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ॥
ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ॥
ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ॥੨੦॥

*(ਸੂਹੀ ਵਾਰ ਮ:੩, ੭੯੨-੨)*

(ਸ) ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ॥ ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ॥੨॥

*(ਬਿਲਾਵਲੁ ਰਵਿਦਾਸ, ੮੫੮-੫)*

(ਹ) ਜੋ ਜੋ ਸਰਣਿ ਪਇਆ ਹਰਿ ਰਾਇ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ॥
ਜੇ ਕੋ ਬਹੁਤੁ ਕਰੇ ਅਹੰਕਾਰੁ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥੩॥

*(ਗੋਂਡ ਮ:੫, ੮੬੮-੧੦)*

(ਕ) ਅਬ ਮੋਹਿ ਰਾਮ ਭਰੋਸਉ ਪਾਏ॥
ਜੋ ਜੋ ਸਰਣਿ ਪਰਿਓ ਕਰੁਣਾਨਿਧਿ ਤੇ ਤੇ ਭਵਹਿ ਤਰਾਏ॥੨॥ਰਹਾਉ॥

*(ਸਾਰੰਗ ਮ:੫, ੧੨੦੪-੧੭)*

(ਖ) ਅਤੁਲੁ ਅਤੁਲੁ ਅਤੁਲੁ ਨਹ ਤੁਲੀਐ ਭਗਤਿ ਵਛਲੁ ਕਿਰਪਾਏ॥
ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ॥੪॥

*(ਬਿਲਾਵਲੁ ਮ:੫, ੮੨੦-੯)*

(ਗ) ਸੰਤਨ ਬਿਨੁ ਅਵਰੁ ਨ ਦਾਤਾ ਬੀਆ॥
ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ॥੨॥ਰਹਾਉ॥

*(ਸੋਰਠਿ ਮ:੫, ੬੧੦-੮)*

(ਘ) ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥
ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ॥੪॥

*(ਬਿਹਾਗੜਾ ਮ:੫, ੫੪੪-੧੭)*

(ਙ) ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ਸਹਜੇ ਹੀ ਹਰਿ ਨਾਮਿ ਸਮਾਇਆ॥
ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਪੂਛਹੁ ਵੇਦ ਪਰਾਣੀ ਹੇ॥੯॥

*(ਮਾਰੂ ਮ:੪, ੧੦੭੦-੧੭)*

(ਚ) ਜੋ ਸਰਨੀ ਆਵੈ ਸਰਬ ਸੁਖ ਪਾਵੈ ਤਿਲੁ ਨਹੀ ਭੰਨੈ ਘਾਲਿਆ॥

*(ਕੇਦਾਰਾ ਮ:੫, ਛੰਤ, ੧੧੨੨-੬)*

## ਜੋ ਤੁਧੁ ਭਾਵੈ ਸੋ ਭਲਾ (੧੧੯੩)

ਜੋ ਵਾਹਿਗੁਰੂ ਨੂੰ ਚੰਗਾ ਲਗਦਾ ਹੈ ਉਹੀ ਠੀਕ ਹੈ, ਉਹੀ ਹੁੰਦਾ ਹੈ। ਇਨਸਾਨ ਦਾ ਆਖਿਆ ਅਥਵਾ ਇਨਸਾਨ ਦਾ ਕੀਤਾ ਹੋਇਆ ਕੁਝ ਨਹੀਂ ਹੁੰਦਾ ਹੈ। ਇਸ ਵਾਸਤੇ ਸਾਡੀ ਭਲਾਈ ਇਸੇ ਵਿਚ ਹੀ ਹੈ ਕਿ ਅਸੀਂ ਵਾਹਿਗੁਰੂ ਦੀ ਰਜ਼ਾ ਵਿਚ ਰਹਿੰਦੇ ਹੋਏ ਹੀ ਜੀਵਨ ਬਤੀਤ ਕਰੀਏ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਦੁਨੀਆਂ ਦੇ ਇਨਸਾਨਾਂ ਪ੍ਰਤੀ ਸੁਝਾਉ ਦਿੱਤੇ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਭਾਣਾ"।

(ੳ) ਜੋ ਤੁਧੁ ਕਰਣਾ ਸੋ ਕਰਿ ਪਾਇਆ॥ ਭਾਣੇ ਵਿਚਿ ਕੋ ਵਿਰਲਾ ਆਇਆ॥
ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥੧॥
ਗੁਰਮੁਖਿ ਤੇਰਾ ਭਾਣਾ ਭਾਵੈ॥ ਸਹਜੇ ਹੀ ਸੁਖੁ ਸਚੁ ਕਮਾਵੈ॥
ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥੨॥

*(ਮਾਰੂ ਮ:੩, ੧੦੬੩-੧੭)*

(ਅ) ਤੂ ਸਾਹਿਬੁ ਹਉ ਸੇਵਕੁ ਕੀਤਾ॥ ਜੀਉ ਪਿੰਡੁ ਸਭੁ ਤੇਰਾ ਦੀਤਾ॥
ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ॥੧॥
ਤੁਮਹਿ ਪਠਾਏ ਤਾ ਜਗ ਮਹਿ ਆਏ॥ ਜੋ ਤੁਧੁ ਭਾਣਾ ਸੇ ਕਰਮ ਕਮਾਏ॥
ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ॥੨॥

*(ਮਾਰੂ ਮ:੫, ਸੋਲਹੇ, ੧੦੮੧-੫)*

*(ਸਾਰਾ ਸ਼ਬਦ ਦੇਖੋ)*

(ੲ) ਆਪੇ ਕਰਤਾ ਸਭੁ ਜਿਸੁ ਕਰਣਾ॥ ਜੀਅ ਜੰਤ ਸਭਿ ਤੇਰੀ ਸਰਣਾ॥
ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ॥੧॥
ਹਰਿ ਕੇ ਭਗਤਿ ਭਰੇ ਭੰਡਾਰਾ॥ ਆਪੇ ਬਖਸੇ ਸਬਦਿ ਵੀਚਾਰਾ॥
ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ॥੨॥

*(ਮਾਰੂ ਮ:੩, ਸੋਲਹੇ, ੧੦੫੨-੭)*

*(ਪੂਰਾ ਸੋਲਹਾ ਪੜ੍ਹੋ ਜੀ)*

(ਸ) ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ॥ ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ॥

*(ਰਾਮਕਲੀ ਵਾਰ ਮ:੫, ੯੬੧-੨)*

(ਹ) ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬਾ ਮੈ ਅੰਧੁਲੇ ਕਿਆ ਚਤੁਰਾਈ॥੨॥
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥
ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ॥੩॥

*(ਬਿਲਾਵਲੁ ਮ:੧, ੭੯੫-੬)*

(ਕ) ਹਮ ਮੂੜ ਮੁਗਧ ਕਿਛੁ ਬੂਝਹਿ ਨਾਹੀ ਤੂ ਆਪੇ ਦੇਹਿ ਬੁਝਾਈ॥
ਜੋ ਤੁਧੁ ਭਾਵੈ ਸੋਈ ਕਰਸੀ ਅਵਰੁ ਨ ਕਰਣਾ ਜਾਈ॥੪॥

*(ਭੈਰਉ ਮ:੩, ੧੧੫੫-੯)*

(ਖ) ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ॥
ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ॥੪॥

*(ਬਿਲਾਵਲੁ ਮ:੧, ੭੯੫-੧੩)*

(ਗ) ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ॥੧॥
ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਾਰੀ॥
ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ॥੧॥

*(ਸੂਹੀ ਮ:੫, ੭੪੭-੪)*

(ਘ) ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ॥੨॥

*(ਬਿਲਾਵਲੁ ਮ:੫, ੮੨੦-੧੨)*

(ਙ) ਜੋ ਤੁਮ੍ ਕਰਹੁ ਸੋਈ ਭਲ ਮਾਨਉ ਮਨ ਤੇ ਛੂਟੈ ਸਗਲ ਗੁਮਾਨੁ॥
ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ॥੨॥

*(ਬਿਲਾਵਲੁ ਮ:੫, ੮੨੪-੫)*

(ਚ) ਜੋ ਤੁਮੁ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ॥
ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤਸੰਗਿ ਲੇ ਮੋਹਿ ਉਧਰਹੁ॥੨॥

*(ਬਿਲਾਵਲੁ ਮ:੫, ੮੨੮-੭)*

(ਛ) ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ॥
ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ॥੨॥
ਜੋ ਤੁਮ੍ ਕਰਹੁ ਸੋਈ ਭਲਾ ਮਨਿ ਲੇਤਾ ਮੁਕਤਾ॥
ਸਗਲ ਸਮਗ੍ਰੀ ਤੇਰੀਆ ਸਭ ਤੇਰੀ ਜੁਗਤਾ॥੩॥

*(ਬਿਲਾਵਲੁ ਮ:੫, ੮੦੯-੯)*

(ਜ) ਭਉ ਨ ਵਿਆਪੈ ਤੇਰੀ ਸਰਣਾ॥ ਜੋ ਤੁਧੁ ਭਾਵੈ ਸੋਈ ਕਰਣਾ॥੧॥ਰਹਾਉ॥

*(ਗਉੜੀ ਮ:੫, ੧੯੨-੯)*

(ਝ) ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੯॥

*(ਜਪੁ, ੪-੧੦)*

(ਞ) ਤੁਮ ਲਾਵਹੁ ਤਉ ਲਾਗਹ ਸੇਵ॥ ਹਮ ਤੇ ਕਛੂ ਨ ਹੋਵੈ ਦੇਵ॥੧॥ਰਹਾਉ॥
ਤੁਧੁ ਭਾਵੈ ਤਾ ਗਾਵਾ ਬਾਣੀ॥ ਤੁਧੁ ਭਾਵੈ ਤਾ ਸਚੁ ਵਖਾਣੀ॥
ਤੁਧੁ ਭਾਵੈ ਤਾ ਸਤਿਗੁਰ ਮਇਆ॥ ਸਰਬ ਸੁਖਾ ਪ੍ਰਭ ਤੇਰੀ ਦਇਆ॥੨॥
ਜੋ ਤੁਧੁ ਭਾਵੈ ਸੋ ਨਿਰਮਲ ਕਰਮਾ॥ ਜੋ ਤੁਧੁ ਭਾਵੈ ਸੋ ਸਚੁ ਧਰਮਾ॥
ਸਰਬ ਨਿਧਾਨ ਗੁਣ ਤੁਮ ਹੀ ਪਾਸਿ॥ ਤੂੰ ਸਾਹਿਬੁ ਸੇਵਕ ਅਰਦਾਸਿ॥੩॥

*(ਗਉੜੀ ਗੁਆਰੇਰੀ ਮ:੫, ੧੯੦-੭)*

(ਟ) ਜੋ ਤੁਧੁ ਭਾਵੈ ਸੋ ਪਰਵਾਣੁ॥ ਤੇਰੇ ਭਾਣੇ ਨੋ ਕੁਰਬਾਣੁ॥
ਨਾਨਕੁ ਗਰੀਬੁ ਬੰਦਾ ਜਨੁ ਤੇਰਾ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ॥੪॥

*(ਧਨਾਸਰੀ ਮ:੫, ੬੭੬-੧੨)*

(ਠ) ਜੋ ਤੁਧੁ ਭਾਵੈ ਸੋ ਪਰਵਾਨਾ ਸੂਖੁ ਸਹਜੁ ਮਨਿ ਸੋਈ॥
ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ॥੧॥

*(ਆਸਾ ਮ:੫, ੩੮੦-੧੧)*

(ਡ) ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ॥੭॥

*(ਆਸਾ ਮ:੫, ਬਿਰਹੜੇ ਛੰਤ, ੪੩੨-੧)*

(ਢ) ਕਿਰਤੁ ਪਇਆ ਨਹ ਮੇਟੈ ਕੋਇ॥ ਕਿਆ ਜਾਣਾ ਕਿਆ ਆਗੈ ਹੋਇ॥
ਜੋ ਤਿਸੁ ਭਾਣਾ ਸੋਈ ਹੂਆ॥ ਅਵਰੁ ਨ ਕਰਣੈ ਵਾਲਾ ਦੂਆ॥੧॥

*(ਗਉੜੀ ਮ:੧, ੧੫੪-੧)*

(ਣ) ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥

*(ਗਉੜੀ ਮ:੪, ੧੩-੬)*

(ਤ) ਕਬਹੂ ਹੋਇ ਪੰਡਿਤੁ ਕਰੇ ਬਖ੍ਯ੍ਯਾਨ॥ ਕਬਹੂ ਮੋਨਿਧਾਰੀ ਲਾਵੈ ਧਿਆਨੁ॥
ਕਬਹੂ ਤਟ ਤੀਰਥ ਇਸਨਾਨ॥ ਕਬਹੂ ਸਿਧ ਸਾਧਿਕ ਮੁਖਿ ਗਿਆਨ॥
ਕਬਹੂ ਕੀਟ ਹਸਤਿ ਪਤੰਗ ਹੋਇ ਜੀਆ॥ ਅਨਿਕ ਜੋਨਿ ਭਰਮੈ ਭਰਮੀਆ॥
ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ॥ ਜਿਉ ਪ੍ਰਭ ਭਾਵੈ ਤਿਵੈ ਨਚਾਵੈ॥
ਜੋ ਤਿਸੁ ਭਾਵੈ ਸੋਈ ਹੋਇ॥ ਨਾਨਕ ਦੂਜਾ ਅਵਰੁ ਨ ਕੋਇ॥੭॥

*(ਗਉੜੀ ਸੁਖਮਨੀ ਮ:੫, ੨੭੭-੧੮)*

(ਥ) ਪ੍ਰਭ ਭਾਵੈ ਮਾਨੁਖ ਗਤਿ ਪਾਵੈ॥ ਪ੍ਰਭ ਭਾਵੈ ਤਾ ਪਾਥਰ ਤਰਾਵੈ॥
ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥ ਪ੍ਰਭ ਭਾਵੈ ਤਾ ਹਰਿ ਗੁਣ ਭਾਖੈ॥
ਪ੍ਰਭ ਭਾਵੈ ਤਾ ਪਤਿਤ ਉਧਾਰੈ॥ ਆਪਿ ਕਰੈ ਆਪਨ ਬੀਚਾਰੈ॥

ਦੁਹਾ ਸਿਰਿਆ ਕਾ ਆਪਿ ਸੁਆਮੀ॥ ਖੇਲੈ ਬਿਗਸੈ ਅੰਤਰਜਾਮੀ॥
ਜੋ ਭਾਵੈ ਸੋ ਕਾਰ ਕਰਾਵੈ॥ ਨਾਨਕ ਦ੍ਰਿਸਟੀ ਅਵਰੁ ਨ ਆਵੈ॥੨॥
ਕਹੁ ਮਾਨੁਖ ਤੇ ਕਿਆ ਹੋਇ ਆਵੈ॥ ਜੋ ਤਿਸੁ ਭਾਵੈ ਸੋਈ ਕਰਾਵੈ॥
ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥ ਜੋ ਤਿਸੁ ਭਾਵੈ ਸੋਈ ਕਰੇਇ॥

*(ਗਉੜੀ ਸੁਖਮਨੀ ਮ:੫, ੨੭੭-੩)*

(ਦ) ਜਿਉ ਪ੍ਰਭੁ ਰਾਖੈ ਤਿਵ ਹੀ ਰਹੈ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ॥੬॥

*(ਗਉੜੀ ਸੁਖਮਨੀ ਮ:੫, ੨੭੭-੧੭)*

(ਧ) ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥
... ... ...
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥੨੭॥

*(ਜਪੁ, ੬-੧੧)*

(ਨ) ਜੋ ਤਿਸੁ ਭਾਵੈ ਸੁ ਕਰੇ ਕਰਾਇਆ॥ ਨਾਨਕ ਵਜਦਾ ਜੰਤੁ ਵਜਾਇਆ॥੨॥

*(ਗਉੜੀ ਵਾਰ ਮ:੩, ੩੧੩-੧੯)*

(ਪ) ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ॥੪॥

*(ਆਸਾ ਕਬੀਰ, ੪੮੦-੨)*

(ਫ) ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖੁ॥

*(ਆਸਾ ਮ:੧, ੪੧੭-੧੧)*

(ਬ) ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥

*(ਆਸਾ ਮ:੧, ੪੧੭-੮)*

(ਭ) ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ॥
ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ॥
ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ॥੨॥

*(ਸੋਰਠਿ ਮ:੧, ੫੯੫-੬)*

(ਮ) ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥੩॥

*(ਵਡਹੰਸੁ ਮ:੧, ੫੭੯-੮)*

(ਯ) ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥
ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥੩॥

*(ਸਿਰੀ ਮ:੧, ੧੫-੧੩)*

(ਰ) ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥੨॥

*(ਸਿਰੀ ਵਾਰ ਮ:੧, ੯੧-੫)*

(ਲ) ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ॥
ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ॥੪॥

*(ਮਾਰੂ ਮ:੩, ੯੯੩-੧੭)*

(ਵ) ਜੋ ਤਿਸੁ ਭਾਵੈ ਸੋਈ ਕਰਸੀ॥ ਆਪਹੁ ਹੋਆ ਨਾ ਕਿਛੁ ਹੋਸੀ॥
ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ॥੧੬॥

*(ਮਾਰੂ ਮ:੩, ਸੋਲਹੇ, ੧੦੪੭-੧)*

(ੜ) ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ॥
ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ॥ ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ॥
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ॥ ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ॥
ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ॥
ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ॥
ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ॥੧੦॥

*(ਮਲਾਰ ਵਾਰ ਮ:੧, ੧੨੮੨-੧੭)*

(ੳੳ) ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥੧॥ਰਹਾਉ॥

*(ਗੋਂਡ ਮ:੫, ੮੬੪-੯)*

(ੳਅ) ਜੋ ਤਿਸੁ ਭਾਵੈ ਸੋ ਪਰਵਾਣੁ॥ ਆਪਣੀ ਕੁਦਰਤਿ ਆਪੇ ਜਾਣੁ॥੧॥ਰਹਾਉ॥

*(ਸੂਹੀ ਮ:੫, ੭੪੩-੨)*

(ੳੲ) ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ॥
ਹੋਮ ਜਗ ਅਰੁ ਪਾਠ ਪੁਰਾਣ॥ ਜੋ ਤਿਸੁ ਭਾਵੈ ਸੋ ਪਰਵਾਣ॥੩॥

*(ਮਲਾਰ ਮ:੧, ੧੨੫੭-੩)*

(ੳਸ) ਜਨਮ ਮਰਨ ਗੁਰਿ ਰਾਖੇ ਮੀਤ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ॥
ਕੋਟਿ ਜਨਮ ਕੇ ਗਏ ਕਲੇਸ॥ ਜੋ ਤਿਸੁ ਭਾਵੈ ਸੋ ਭਲ ਹੋਸ॥੨॥

*(ਪ੍ਰਭਾਤੀ ਮ:੫, ੧੩੩੯-੫)*

(ੳਹ) ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥ ਸੰਸਾਰ ਬਿਰਖ ਕਉ ਦੁਇ ਫਲ ਲਾਏ॥
ਆਪੇ ਕਰਤਾ ਕਰੇ ਕਰਾਏ॥ ਜੋ ਤਿਸੁ ਭਾਵੈ ਤਿਸੈ ਖਵਾਏ॥੩॥

ਨਾਨਕ ਜਿਸ ਨੋ ਨਦਰਿ ਕਰੇਇ॥ ਅੰਮ੍ਰਿਤ ਨਾਮੁ ਆਪੇ ਦੇਇ॥
ਬਿਖਿਆ ਕੀ ਬਾਸਨਾ ਮਨਹਿ ਕਰੇਇ॥ ਅਪਣਾ ਭਾਣਾ ਆਪਿ ਕਰੇਇ॥੪॥

*(ਬਸੰਤੁ ਮ:੩, ੧੧੭੨-੭)*

(ੳਕ) ਤਿਸੁ ਬਿਨੁ ਅਵਰੁ ਨਹੀ ਮੈ ਕੋਇ॥ ਜਿਉ ਭਾਵੈ ਤਿਉ ਰਾਖੈ ਸੋਇ॥੧॥

*(ਬਸੰਤੁ ਮ:੩, ੧੧੭੨-੧੦)*

(ੳਖ) ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥ ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ॥
ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ॥ ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ॥

*(ਸਾਰੰਗ ਵਾਰ ਮ:੨, ੧੨੩੯-੬)*

## ਜੋ ਦੀਸੈ ਸੋ--- (੧੧੯੪)

ਜੋ ਕੁਝ ਦਿਖਾਈ ਦੇ ਰਿਹਾ ਹੈ, ਇਸ ਪਰਥਾਇ ਭਿੰਨ ਭਿੰਨ ਪ੍ਰਕਾਰ ਦੇ ਵਿਚਾਰ ਦਰਸਾਏ ਗਏ ਹਨ। ਇਸ ਪ੍ਰਤਿ ਪਾਵਨ ਗੁਰਬਾਣੀ ਦੇ ਉਦਹਾਰਣ:

(ੳ) ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ਰਹਾਉ॥

*(ਭੈਰਉ ਮ:੫, ੧੧੪੦-੧੭)*

(ਅ) ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥

*(ਸੋਰਠਿ ਮ:੫, ੬੦੮-੪)*

(ੲ) ਜੋ ਦੀਸੈ ਸੋ ਉਪਜੈ ਬਿਨਸੈ॥ ਬਿਨੁ ਜਲ ਸਰਵਰਿ ਕਮਲੁ ਨ ਦੀਸੈ॥੧॥ਰਹਾਉ॥

*(ਆਸਾ ਮ:੧, ੩੫੨-੭)*

(ਸ) ਜੋ ਦੀਸੈ ਸੋ ਆਸ ਨਿਰਾਸਾ॥ ਕਾਮ ਕ੍ਰੋਧੰ ਬਿਖੁ ਭੂਖ ਪਿਆਸਾ॥ ਨਾਨਕ ਬਿਰਲੇ ਮਿਲਹਿ ਉਦਾਸਾ॥੮॥

*(ਗਉੜੀ ਮ:੧, ੨੨੪-੩)*

(ਹ) ਜੋ ਦੀਸੈ ਸੋ ਸੰਗਿ ਨ ਗਇਓ॥ ਸਾਕਤੁ ਮੂੜੁ ਲਗੇ ਪਚਿ ਮੁਇਓ॥੨॥

*(ਗਉੜੀ ਮ:੫, ੨੪੧-੯)*

(ਕ) ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ॥
ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥੪॥

*(ਸਿਰੀ ਮ:੫, ੫੧-੧੧)*

(ਖ) ਜੋ ਦੀਸੈ ਸੋ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੧-੧੪)*

(ਗ) ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ॥
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ॥੧॥

*(ਸਾਰੰਗ ਮ:੯, ੧੨੩੧-੧੭)*

(ਘ) ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥੧॥

*(ਸਾਰੰਗ ਮ:੯, ੧੨੩੧-੧੪)*

(ਙ) ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥
ਬਰਨ ਸਹਿਤ ਜੋ ਜਾਪੈ ਨਾਮੁ॥ ਸੋ ਜੋਗੀ ਕੇਵਲ ਨਿਹਕਾਮੁ॥੧॥

*(ਭੈਰਉ ਰਵਿਦਾਸ, ੧੧੬੭-੮)*

(ਚ) ਬਾਦਿਸਾਹ ਸਾਹ ਵਾਪਾਰੀ ਮਰਨਾ॥ ਜੋ ਦੀਸੈ ਸੋ ਕਾਲਹਿ ਖਰਨਾ॥੨॥

*(ਸੂਹੀ ਮ:੫, ੭੪੦-੩)*

(ਛ) ਖਾਣੀ ਬਾਣੀ ਤੁਝਹਿ ਸਮਾਣੀ॥ ਜੋ ਦੀਸੈ ਸਭ ਆਵਣ ਜਾਣੀ॥
ਸੋਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ॥੩॥

*(ਮਾਰੂ ਮ:੧, ਸੋਲਹੇ, ੧੦੨੧-੬)*

(ਜ) ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥
ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥
ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥
ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥
ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥
ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥੧੮॥

*(ਮਾਰੂ ਵਾਰ ਮ:੫, ੧੧੦੦-੧੫)*

(ਝ) ਆਪਿ ਨਿਰਾਲਮੁ ਗੁਰ ਗਮ ਗਿਆਨਾ॥ ਜੋ ਦੀਸੈ ਤੁਝ ਮਾਹਿ ਸਮਾਨਾ॥
ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੨੧-੯)*

(ਞ) ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥੩॥

*(ਸੂਹੀ ਮ:੧, ਸੁਚਜੀ, ੭੬੩-੧)*

(ਟ) ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥੨॥

*(ਗਉੜੀ ਮ:੯, ੨੧੯-੬)*

## ਜੋ ਦੇਵੈ ਤਿਸੈ ਨ ਜਾਣੈ (੧੧੯੫)

ਵਾਹਿਗੁਰੂ ਜੀਵ ਨੂੰ ਹਰ ਪ੍ਰਕਾਰ ਦੀਆਂ ਦਾਤਾਂ ਦੇ ਰਿਹਾ ਹੈ। ਜੀਵ ਉਸ ਪਰਮਾਤਮਾ ਦਾ ਅਰਦਾਸੀਆ ਨਹੀਂ ਬਣਦਾ ਹੈ। ਬਲਕਿ ਮਾਇਕ ਪਦਾਰਥਾਂ ਦਾ ਚੇਲਾ ਬਣਿਆ ਰਹਿੰਦਾ ਹੈ, ਚਾਹੀਦਾ ਇਹ ਹੈ ਕਿ ਜੀਵ ਵਾਹਿਗੁਰੂ ਦੀਆਂ ਦਾਤਾਂ ਦੀ ਸ਼ੁਕਰ-ਗੁਜ਼ਾਰੀ ਹਮੇਸ਼ਾ ਹੀ ਕਰਦਾ ਰਹੇ। ਕਿਉਂਕਿ ਪਰਮਾਤਮਾ ਨੇ ਸਾਰੀਆਂ ਦਾਤਾਂ ਜੀਵਾਂ ਵਾਸਤੇ ਇਕੋ ਵਾਰ ਹੀ ਬਖਸ਼ ਛੱਡੀਆਂ ਹਨ।

(ੳ) ਲਾਵੈ ਮਾਤ ਪਿਤਾ ਗਲਿ ਸੇਤੀ ਮਨਿ ਜਾਣੈ ਖਟਿ ਖਵਾਏ॥
ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ॥
ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ॥

*(ਸਿਰੀ ਮ:੪, ਪਹਰੇ, ੭੬-੧੬)*

(ਅ) ਮਮਾ ਮਾਗਨਹਾਰ ਇਆਨਾ॥ ਦੇਨਹਾਰ ਦੇ ਰਹਿਓ ਸੁਜਾਨਾ॥
ਜੋ ਦੀਨੋ ਸੋ ਏਕਹਿ ਬਾਰ॥ ਮਨ ਮੂਰਖ ਕਹ ਕਰਹਿ ਪੁਕਾਰ॥

*(ਗਉੜੀ ਬਾਵਨ ਅਖਰੀ ਮ:੫, ੨੫੮-੧੭)*

(ਝ) ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ॥ ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ॥

*(ਗਉੜੀ ਬਾਵਨ ਅਖਰੀ ਮ:੫, ੨੫੩-੧੬)*

(ਸ) ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ॥ ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ॥੪॥

*(ਗੂਜਰੀ ਮ:੧, ੪੮੯-੭)*

(ਹ) ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥੨॥

*(ਰਾਮਕਲੀ ਵਾਰ ਮ:੩, ੯੪੭-੭)*

(ਕ) ਉਸਤਤਿ ਨਿੰਦਾ ਸਬਦੁ ਵੀਚਾਰੁ॥ ਜੋ ਦੇਵੈ ਤਿਸ ਕਉ ਜੈਕਾਰੁ॥
ਤੂ ਬਖਸਹਿ ਜਾਤਿ ਪਤਿ ਹੋਇ॥ ਨਾਨਕੁ ਕਹੈ ਕਹਾਵੈ ਸੋਇ॥੪॥

*(ਪ੍ਰਭਾਤੀ ਮ:੧, ੧੩੩੧-੭)*

(ਖ) ਲਾਹਾ ਨਾਮੁ ਪਾਏ ਗੁਰ ਦੁਆਰਿ॥ ਆਪੇ ਦੇਵੈ ਦੇਵਣਹਾਰੁ॥
ਜੋ ਦੇਵੈ ਤਿਸ ਕਉ ਬਲਿ ਜਾਈਐ॥ ਗੁਰ ਪਰਸਾਦੀ ਆਪੁ ਗਵਾਈਐ॥
ਨਾਨਕ ਨਾਮੁ ਰਖਹੁ ਉਰਧਾਰਿ॥ ਦੇਵਣਹਾਰੇ ਕਉ ਜੈਕਾਰੁ॥੫॥

*(ਬਿਲਾਵਲੁ ਮ:੩, ਵਾਰ ਸਤ, ੮੪੧-੧੦)*

## ਜੋ ਧੁਰਿ ਮਿਲਿਆ ਕਦੇ ਨ ਵਿਛੁੜੈ (੧੧੯੬)

ਜੋ ਇਕ ਵਾਰੀ ਵਾਹਿਗੁਰੂ ਦੇ ਸਰੂਪ ਵਿਚ ਅਭੇਦ ਹੋ ਗਿਆ ਹੈ ਉਹ ਦੁਬਾਰਾ ਮੁੜਕੇ ਜਨਮ ਮਰਨ ਵਿਚ ਨਹੀਂ ਆਉਂਦਾ ਹੈ। ਕਿਉਂਕਿ ਉਹ ਪਰਮੇਸਰ ਦਾ ਰੂਪ ਬਣ ਜਾਂਦਾ ਹੈ। ਹਾਂ ਜੋ ਪ੍ਰਾਣੀ ਸੁਰਗ ਅਥਵਾ ਜੱਨਤ ਵਿਚ ਜਾਂਦਾ ਹੈ, ਉਹ ਸੁਰਗ ਦਾ ਪ੍ਰਾਪਤ ਹੋਇਆ ਸਮਾਂ ਭੋਗ ਕੇ ਦੁਬਾਰਾ ਜਨਮ ਮਰਨ ਵਿਚ ਆਉਂਦਾ ਹੈ। ਕਿਉਂਕਿ ਸੁਰਗ ਮਿਲਾਪ ਨਹੀਂ ਹੈ, ਬਲਕਿ ਪ੍ਰਾਪੰਤ ਹੋਏ ਸੰਸਕਾਰੀ ਸੁਖਾਂ ਦਾ ਭੋਗ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਰਕ ਅਤੇ ਸੁਰਗ", "ਮਿਲਾਪ ਅਤੇ ਵਿਛੋੜਾ", "ਅਭੇਦਤਾ"।

(ੳ) ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰੁ ਸਿਉ ਚਿਤੁ ਲਾਇ॥
ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ॥
ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ॥੨॥

*(ਸੋਰਠਿ ਵਾਰ ਮ:੩, ੬੪੫-੧੫)*

(ਅ) ਜੋ ਧੁਰਿ ਰਖਿਅਨੁ ਮੇਲਿ ਮਿਲਾਇ॥ ਕਦੇ ਨ ਵਿਛੁੜਹਿ ਸਬਦਿ ਸਮਾਇ॥
ਆਪਣੀ ਕਲਾ ਆਪੇ ਪ੍ਰਭੁ ਜਾਣੈ॥ ਨਾਨਕ ਗੁਰਮੁਖਿ ਨਾਮੁ ਪਛਾਣੈ॥੪॥

*(ਧਨਾਸਰੀ ਮ:੩, ੬੬੫-੧੩)*

(ੲ) ਕੋਟਿ ਮਧੇ ਕਿਸਹਿ ਬੁਝਾਈ॥ ਆਪੇ ਬਖਸੇ ਦੇ ਵਡਿਆਈ॥
ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ॥ ਨਾਨਕ ਹਰਿ ਹਰਿ ਨਾਮਿ ਸਮਾਈ॥੪॥

*(ਮਲਾਰ ਮ:੩, ੧੨੬੨-੬)*

(ਸ) ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ ਸਜਣ ਸੰਤ ਪਿਆਰੇ॥
ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ ਜਿ ਆਪਿ ਮੇਲੇ ਕਰਤਾਰੇ॥

*(ਸਾਰੰਗ ਵਾਰ ਮ:੩, ੧੨੪੯-੧੪)*

## ਜੋ ਧੁਰਿ ਲਿਖਿਆ ਸੋ ਹੋਆ (੧੧੯੭)

ਜੋ ਧੁਰ ਦਰਗਾਹੋਂ ਲਿਖ ਕੇ ਜੀਵ ਦੀ ਕਿਸਮਤ ਵਿਚ ਆ ਜਾਂਦਾ ਹੈ, ਉਹ ਹਰ ਹੀਲੇ ਭੋਗਣਾ ਹੀ ਪੈਂਦਾ ਹੈ। ਪਰੰਤੂ ਸਤਿਗੁਰੂ ਦੀ ਸਰਣ ਵਿਚ ਆਇਆਂ ਜੀਵਾਂ ਦੇ ਪੂਰਬਲੇ ਸੰਸਕਾਰ ਬਦਲੀ ਹੁੰਦੇ ਹਨ। ਕਿਉਂਕਿ ਸਚਾ ਸਤਿਗੁਰੂ ਅਉਗਣਾਂ ਦੇ ਵੱਟੇ ਗੁਣਾਂ ਦੀ ਵੱਖਰ ਸਿੱਖ ਦੀ ਕਿਸਮਤ ਵਿਚ ਪਾ ਦਿੰਦਾ ਹੈ। ਸਤਿਗੁਰੂ ਦੇ ਦੁਆਰੇ ਆਇਆਂ ਕਿਸਮਤਾਂ ਵਿਚ ਪਰਿਵਰਤਨ ਆਉਂਦਾ ਹੈ। ਸਤਿਗੁਰ ਜੀਵਨ ਦੀ ਖੇਤੀ ਵਿਚੋਂ ਮੰਦੇ ਅਨਸਰ ਚੁਣ ਕੇ ਕਢ ਦਿੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਸਮਤ", "ਲਿਖਤ ਮਿਟਦੀ ਨਹੀਂ"।

(ੳ) ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ॥ ਹਰਿ ਨ ਬੂਝੇ ਤਿਨਿ ਆਪਿ ਭੁਲਾਇਆ॥
ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ॥ ਅੰਧਾ ਨ ਬੂਝੈ ਕਾਲੁ ਨੇੜੈ ਆਇਆ॥੬॥
ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ॥
ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ॥
ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ॥
ਜੋ ਧੁਰਿ ਲਿਖਿਆ ਸੁੋ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ॥੭॥

*(ਭੈਰਉ ਮ:੩, ੧੧੫੪-੧੧)*

(ਅ) ਜੋ ਧੁਰਿ ਲਿਖਿਆ ਸੋਈ ਪਾਇਆ ਮਿਲਿ ਹਰਿ ਸਬਦਿ ਸਵਾਰੀ॥੧੭॥

*(ਰਾਮਕਲੀ ਮ:੩, ੯੧੧-੧੦)*

(ੲ) ਜੋ ਧੁਰਿ ਲਿਖਿਆ ਸੁ ਕਮਾਵਣਾ ਕਰਣਾ ਕਛੂ ਨ ਜਾਇ॥
ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭੁ ਦੇਖਿਆ ਬ੍ਰਹਮ ਸੁਭਾਇ॥
ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ॥੩੪॥

*(ਸਲੋਕ ਮ:੩, ੧੪੧੭-੩)*

(ਸ) ਮਨਮੁਖੁ ਭੂਲਾ ਠਉਰ ਨ ਪਾਏ॥ ਜੋ ਧੁਰਿ ਲਿਖਿਆ ਸੁ ਕਰਮ ਕਮਾਏ॥
ਬਿਖਿਆ ਰਾਤੇ ਬਿਖਿਆ ਖੋਜੈ ਜਨਮੈ ਦੁਖੁ ਤਾਹਾ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੫੭-੬)*

(ਹ) ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥ ਕੋਇ ਨ ਮੇਟੈ ਧੁਰਿ ਫੁਰਮਾਇਆ॥
ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ॥੧੫॥

*(ਮਾਰੂ ਮ:੩, ਸੋਲਹੇ, ੧੦੪੪-੧੫)*

(ਕ) ਜੋ ਕਿਛੁ ਕੀਨੋ ਸੁ ਪ੍ਰਭੁ ਰਜਾਇ॥ ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ॥
ਹੁਕਮੇ ਬਾਧਾ ਕਾਰ ਕਮਾਇ॥ ਏਕ ਸਬਦਿ ਰਾਚੈ ਸਚਿ ਸਮਾਇ॥੭॥

*(ਮਲਾਰ ਮ:੧, ੧੨੭੫-੯)*

(ਖ) ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ॥ ਸਭੁ ਕਛੁ ਤਿਸ ਦੇ ਵਸਿ ਦੂਜੀ ਨਾਹਿ ਜਾਇ॥
ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ॥੭॥

*(ਸਲੋਕ ਮ:੫, ੧੪੨੫-੧੦)*

(ਗ) ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ॥
ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ॥

ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ॥੪॥

(ਸੋਰਠਿ ਮ:੩, ੬੦੧-੮)

(ਘ) ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ॥
ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ॥੩॥

(ਵਡਹੰਸ ਮ:੩, ਛੰਤ, ੫੭੧-੩)

(ਙ) ਸਾਕਤੁ ਸੁਆਨੁ ਸਭੁ ਕਰੇ ਕਰਾਇਆ॥ ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥੪॥
ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ॥ ਕਹਤ ਕਬੀਰ ਉਆ ਕੋ ਸਹਜੁ ਨ ਜਾਈ॥੫॥

(ਆਸਾ ਕਬੀਰ, ੪੮੧-੫)

(ਚ) ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ॥ ਅੰਦਰਿ ਧੀਰਕ ਹੋਇ ਪੂਰਾ ਪਾਇਸੀ॥
ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ॥
ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ॥
ਸੋ ਪ੍ਰਭੁ ਮੇਰਾ ਅਤਿ ਵਡਾ ਗੁਰਮੁਖਿ ਮੇਲਾਇਸੀ॥੫॥

(ਗੂਜਰੀ ਵਾਰ ਮ:੩, ੫੧੦-੧੧)

## ਜੋਬਨ (੧੧੯੮)

ਯੁਵਾ ਅਵਸਥਾ, ਜਵਾਨੀ। ਜਵਾਨੀ ਦੀ ਅਵਸਥਾ ਇਕ ਐਸੀ ਅਵਸਥਾ ਹੈ ਜਿਸ ਦੇ ਦੌਰਾਨ ਇਨਸਾਨ ਹਰ ਇਕ ਕੰਮ ਕਾਜ ਨੂੰ ਬੜੀ ਸਿਧਤਾ ਸਹਿਤ ਸੰਪੂਰਨ ਕ਼ਰ ਸਕਦਾ ਹੈ। ਏਹੀ ਆਯੂ ਹੈ ਜਿਸ ਵਿਚ ਜੀਵ ਵਡੀ ਘਾਲਣਾ ਘਾਲਕੇ ਆਪਣੇ ਜੀਵਨ ਦਾ ਪ੍ਰਯੋਜਨ ਪ੍ਰਾਪਤ ਕਰ ਸਕਦਾ ਹੈ। ਇਹੀ ਅਵਸਥਾ ਹੈ ਜਿਸ ਵਿਚ ਜੋਬਨ ਦੀ ਮਦ ਮਸਤੀ ਦੁਆਰਾ ਜੀਵਨ ਦੀ ਪੂੰਜੀ ਨੂੰ ਬਰਬਾਦ ਭੀ ਕਰ ਸਕਦਾ ਹੈ। ਜੋਬਨ ਅਵਸਥਾ ਪਰਥਾਇ ਨਿਮਨ ਲਿਖਤ ਪਾਵਨ ਗੁਰਬਾਣੀ ਦੁਆਰਾ ਕੁਝ ਸੁਝਾਉ ਸਾਦਰ ਫੁਰਮਾਏ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਬੁਢਾਪਾ"।

(ੳ) ਤਰਨਾਪੋ ਬਿਖਿਅਨ ਸਿਉ ਬਾਲਪਨੁ ਅਗਿਆਨਾ॥
ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ॥੧॥

(ਰਾਮਕਲੀ ਮ:੯, ੯੦੨-੯)

(ਅ) ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥੩॥

(ਸਲੋਕ ਮ:੯. ੧੪੨੬-੧੨)

(ੲ) ਤੈ ਸਾਹਿਬ ਕੀ ਮੈ ਸਾਰ ਨ ਜਾਨੀ॥ ਜੋਬਨ ਖੋਇ ਪਾਛੈ ਪਛੁਤਾਨੀ॥੧॥ਰਹਾਉ॥

(ਸੂਹੀ ਸੇਖ ਫਰੀਦ, ੭੯੪-੧੧)

(ਸ) ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥

(ਸਲੋਕ ਫਰੀਦ, ੧੩੭੯-੧੨)

(ਹ) ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥
ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁੰਚੈ ਮਰਿ ਜਾਈ॥

(ਸਲੋਕ ਮ:੩, ੧੪੧੪-੧੭)

(ਕ) ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ॥ ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ॥
ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ॥
ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ॥
ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ॥
ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ॥੩॥

*(ਜੈਤਸਰੀ ਛੰਤ ਮ:੫, ੭੦੫-੧੧)*

(ਖ) ਤੀਜੈ ਪਹਰੈ ਰੈਣਿਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ॥
ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ॥
ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ॥

*(ਸਿਰੀ ਮ:੧, ੭੫-੧੯)*

(ਗ) ਜਜਾ ਜਉ ਤਨ ਜੀਵਤ ਜਰਾਵੈ॥ ਜੋਬਨ ਜਾਰਿ ਜੁਗਤਿ ਸੋ ਪਾਵੈ॥
ਅਸ ਜਰਿ ਪਰ ਜਰਿ ਜਰਿ ਜਬ ਰਹੈ॥ ਤਬ ਜਾਇ ਜੋਤਿ ਉਜਾਰਉ ਲਹੈ॥੧੪॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੧੭)*

(ਘ) ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥੩॥

*(ਸਿਰੀ ਪਹਰੇ ਮ:੧, ੭੫-੪)*

(ਙ) ਮਾਇਆ ਬਿਆਪਤ ਬਹੁ ਪਰਕਾਰੀ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ॥੧॥ ਰਹਾਉ॥
ਬਿਆਪਤ ਅੰਹਬੁਧਿ ਕਾ ਮਾਤਾ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ॥
ਬਿਆਪਤ ਹਸਤਿ ਘੋੜੇ ਅਰੁ ਬਸਤਾ॥ ਬਿਆਪਤ ਰੂਪ ਜੋਬਨ ਮਦ ਮਸਤਾ॥੨॥

*(ਗਉੜੀ ਗੁਆਰੇਰੀ ਮ:੫, ੧੮੨-੭)*

(ਚ) ਰਾਜ ਜੋਬਨ ਪ੍ਰਭ ਤੂੰ ਧਨੀ॥ ਤੂੰ ਨਿਰਗੁਨ ਤੂੰ ਸਰਗੁਨੀ॥੨॥

*(ਗਉੜੀ ਮ:੫, ੨੧੧-੬)*

(ਛ) ਮਿਥਿਆ ਰਾਜ ਜੋਬਨ ਧਨ ਮਾਲ॥ ਮਿਥਿਆ ਕਾਮ ਕ੍ਰੋਧ ਬਿਕਰਾਲ॥

*(ਗਉੜੀ ਸੁਖਮਨੀ ਮ:੫, ੨੬੮-੧੬)*

(ਜ) ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ॥
ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ॥੩॥

*(ਗਉੜੀ ਕਬੀਰ, ੩੩੬-੧੬)*

(ਝ) ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ॥

ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥੧॥

(ਧਨਾਸਰੀ ਮ:੯, ੬੮੪-੧੮)

(ਞ) ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ॥
ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ॥੧॥

(ਮਾਰੂ ਕਬੀਰ, ੧੧੦੬-੭)

(ਟ) ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥
ਜੋ ਜਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥

(ਗਉੜੀ ਸੁਖਮਨੀ ਮ:੫, ੨੭੮-੬)

(ਠ) ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥੧॥

(ਸਿਰੀ ਮ:੧, ੨੦-੧੦)

(ਡ) ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ॥

(ਸਿਰੀ ਮ:੪, ਵਣ, ੮੨-੪)

(ਢ) ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ॥
ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ॥

(ਗਉੜੀ ਪੂਰਬੀ ਮ:੧, ਛੰਤ, ੨੪੨-੮)

(ਣ) ਪਾਵਤੁ ਰਲੀਆ ਜੋਬਨਿ ਬਲੀਆ॥ ਨਾਮ ਬਿਨਾ ਮਾਟੀ ਸੰਗਿ ਰਲੀਆ॥੧॥

(ਆਸਾ ਮ:੫, ੩੮੫-੧)

(ਤ) ਬਾਲਕ ਬਿਰਧਿ ਨ ਸੁਰਤਿ ਪਰਾਨਿ॥ ਭਰਿ ਜੋਬਨਿ ਬੂਡੈ ਅਭਿਮਾਨਿ॥
ਬਿਨੁ ਨਾਵੈ ਕਿਆ ਲਹਸਿ ਨਿਦਾਨਿ॥੬॥

(ਆਸਾ ਮ:੧, ੪੧੪-੧੧)

(ਥ) ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥
ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥
ਜਰੁ ਆਈ ਜੋਬਨਿ ਹਾਰਿਆ॥੧੭॥

(ਆਸਾ ਵਾਰ ਮ:੧, ੪੭੨-੧੦)

(ਦ) ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥ ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥

(ਤੁਖਾਰੀ ਛੰਤ ਮ:੧, ਬਾਰਹ ਮਾਹਾ, ੧੧੦੮-੧੫)

(ਧ) ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ ਬਹੁਰਿ ਬਹੁਰਿ ਫਿਰਿ ਧਾਇਆ॥

ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ ਸਾਂਤਿ ਪਾਈ ਗੁਨ ਗਾਇਆ॥੧॥

(ਕਾਨੜਾ ਮ:੫, ੧੩੦੦-੭)

(ਨ) ਫਰੀਦਾ ਗਰਬੁ ਜਿਨ੍ਹਾਂ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥੧੦੫॥

(ਸਲੋਕ ਫਰੀਦ, ੧੩੮੩-੧੩)

(ਪ) ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥੧॥ਰਹਾਉ॥

(ਸਿਰੀ ਮ:੧, ੨੩-੫)

(ਫ) ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ॥
ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ॥
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ॥੭॥

(ਸਿਰੀ ਮ:੧, ੫੪-੧੦)

(ਬ) ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ॥
ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ॥
ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ॥੧॥

(ਸਿਰੀ ਮ:੧, ੫੮-੧੭)

(ਭ) ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ॥
ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨ ਮਤਾ ਅਹੰਮੇਇ॥
ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ॥
ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ॥
ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ॥੨॥

(ਸਿਰੀ ਮ:੫, ਪਹਰੇ, ੭੭-੧੧)

(ਮ) ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥

(ਆਸਾ ਮ:੧, ੪੧੭-੭)

(ਯ) ਤਨੁ ਧਨੁ ਜੋਬਨੁ ਚਲਤ ਗਇਆ॥
ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ॥੧॥ਰਹਾਉ॥

(ਬਿਲਾਵਲ ਮ:੫, ੮੨੬-੬)

(ਰ) ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ॥
ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ॥੩॥

*(ਬਿਲਾਵਲ ਕਬੀਰ, ੮੫੬-੧)*

(ਲ) ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥
ਛੀਜੈ ਜੋਬਨੁ ਜਰੂਆ ਸਿਰਿ ਕਾਲੁ॥ ਕਾਇਆ ਛੀਜੈ ਭਈ ਸਿਬਾਲੁ॥੨੪॥

*(ਰਾਮਕਲੀ ਮ:੧, ਓਅੰਕਾਰੁ, ੯੩੨-੧੯)*

## ਜੋ ਮੱਥਾ ਸਾਂਈ ਅੱਗੇ ਨਹੀ ਝੁਕਦਾ (੧੧੯੯)

(ੳ) ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥ ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥੧੨॥

*(ਸਲੋਕ ਫਰੀਦ, ੧੩੮੧-੧੪)*

(ਅ) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥

*(ਸਲੋਕ ਫਰੀਦ, ੧੩੮੧-੧੩)*

(ੲ) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥੧॥

*(ਸਿਰੀ ਵਾਰ ਮ:੨, ੮੯-੨)*

## ਜ਼ੋਰ ਅਤੇ ਜ਼ੋਰ ਦੀ ਵਰਤੋਂ (੧੨੦੦)

ਸ਼ਕਤੀ ਦੀ ਸਦਾਚਾਰੀ ਵਰਤੋਂ ਕਰਨੀ ਜਾਇਜ਼ ਹੈ। ਪ੍ਰੰਤੂ ਸ਼ਕਤੀ ਦੀ ਦੁਰ-ਵਰਤੋਂ ਕਰਨੀ ਜ਼ੁਲਮ ਹੈ। ਜ਼ੋਰ ਕਰਨਾ ਜ਼ੁਲਮ ਹੈ। ਸ਼ਕਤੀ ਦੀ ਵਰਤੋਂ ਭਲੇ ਕਰਮ ਕਰਨ ਪ੍ਰਤੀ ਕਰਨੀ ਇਨਸਾਨੀ ਅਧਿਕਾਰ ਹੈ। ਕਿਸੇ ਨੂੰ ਸ਼ਕਤੀ ਤੋਂ ਹੀਣਾ ਵੇਖਕੇ ਸ਼ਕਤੀ ਦਾ ਵਰਤਣਾ ਕਾਨੂੰਨ ਅਤੇ ਇਖ਼ਲਾਕੀ ਜ਼ੁਰਮ ਹੈ। ਇਸ ਪਰਥਾਇ ਪਾਵਨ ਗੁਰਬਾਣੀ ਕੁਝ ਉਦਾਹਰਣ ਨਿਮਨ ਲਿਖਤ ਦੇ ਅਨਕੂਲ ਦਰਸਾਏ ਗਏ ਹਨ।

(ੳ) ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥ ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ॥੧॥

*(ਗਉੜੀ ਬਾਵਨ ਅਖਰੀ ਮ:੫, ੨੫੫-੨)*

(ਅ) ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ॥
ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ॥੨॥

*((ਟੋਡੀ ਮ:੫, ੭੧੪-੯)*

(ੲ) ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ॥
ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ॥੧॥ਰਹਾਉ॥

*(ਗਉੜੀ ਮ:੫, ੨੧੭-੧੮)*

(ਸ) ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥੩੩॥

*(ਜਪੁ, ੭-੯)*

(ਹ) ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ ਜੋਰ॥

ਨਾਨਕ ਸਰਣਿ ਕ੍ਰਿਪਾ ਨਿਧਿ ਸਾਗਰ ਬਿਨਸਿਓ ਆਨ ਨਿਹੋਰ॥੨॥

*(ਸਾਰਗ ਮ:੫, ੧੨੨੮-੫)*

(ਕ) ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥

*(ਜਪੁ, ੮-੩)*

(ਖ) ਬਾਬਾ ਹੋਰ ਮਤਿ ਹੋਰ ਹੋਰ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ॥੧॥ਰਹਾਉ॥

*(ਸਿਰੀ ਮ:੧, ੧੭-੪)*

(ਗ) ਮਨੁ ਤਨੁ ਤੇਰਾ ਧਨੁ ਭੀ ਤੇਰਾ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ॥੧॥

*(ਮਾਝ ਮ:੫, ੧੦੬-੪)*

(ਘ) ਗੁਰਮੁਖਿ ਅਲਿਪਤੁ ਰਹੈ ਸੰਸਾਰੇ॥ ਗੁਰ ਕੈ ਤਕੀਐ ਨਾਮਿ ਅਧਾਰੇ॥
ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ॥੩॥

*(ਮਾਝ ਮ:੩, ੧੧੮-੪)*

(ਙ) ਕਿਆ ਮਾਨੁਖ ਕਹਹੁ ਕਿਆ ਜੋਰੁ॥ ਝੂਠਾ ਮਾਇਆ ਕਾ ਸਭੁ ਸੋਰੁ॥
ਕਰਣ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥੩॥

*(ਗਉੜੀ ਗੁਆਰੇਰੀ ਮ:੫, ੧੭੮-੨)*

(ਚ) ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥੩॥

*(ਆਸਾ ਵਾਰ ਮ:੧, ੪੬੯-੬)*

(ਛ) ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥
ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ॥੧॥

*(ਆਸਾ ਕਬੀਰ, ੪੮੦-੪)*

(ਜ) ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ॥ ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ॥੧॥ਰਹਾਉ॥

*(ਗੂਜਰੀ ਮ:੪, ੪੯੪-੧੬)*

(ਝ) ਤੁਧੁ ਬਿਨੁ ਦੂਜਾ ਨਾਹੀ ਕੋਇ॥ ਤੂ ਕਰਤਾਰੁ ਕਰਹਿ ਸੋ ਹੋਇ॥
ਤੇਰਾ ਜੋਰੁ ਤੇਰੀ ਮਨਿ ਟੇਕ॥ ਸਦਾ ਸਦਾ ਜਪਿ ਨਾਨਕ ਏਕ॥੧॥

*(ਤਿਲੰਗ ਮ:੫, ੭੨੩-੧੮)*

(ਞ) ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ॥੧॥ਰਹਾਉ॥

*(ਸੂਹੀ ਮ:੪, ੭੩੬-੪)*

(ਟ) ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ॥ ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ॥੨॥

*(ਬਿਲਾਵਲ ਮ:੫, ੮੧੮-੧੭)*

(ਠ) ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥ ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥੨॥

*(ਬਿਲਾਵਲ ਮ:੫, ੮੧੯-੧੧)*

(ਡ) ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ॥੯॥

*(ਬਿਲਾਵਲ ਮ:੪, ੮੫੩-੨੨)*

(ਢ) ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਈ॥ ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ॥

*(ਰਾਮਕਲੀ ਮ:੩, ੯੪੭-੧੭)*

(ਣ) ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ॥
ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ॥੪॥

*(ਮਾਰੂ ਮ:੩, ੯੯੪-੧੪)*

(ਤ) ਕਿਸ ਹੀ ਜੋਰੁ ਅਹੰਕਾਰ ਬੋਲਣ ਕਾ॥ ਕਿਸ ਹੀ ਜੋਰੁ ਦੀਬਾਨ ਮਾਇਆ ਕਾ॥
ਮੈ ਹਰਿ ਬਿਨੁ ਟੇਕ ਧਰ ਅਵਰ ਨਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ॥੧੩॥

*(ਮਾਰੂ ਮ:੪, ਸੋਲਹੇ, ੧੦੭੧-੩)*

(ਥ) ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ॥ ਏਕ ਬਿਨਾ ਦੂਜਾ ਨਹੀ ਹੋਰੁ॥
ਨਾਨਕ ਕੈ ਮਨਿ ਇਹੁ ਪੁਰਖਾਰਥੁ॥ ਪ੍ਰਭੂ ਹਮਾਰਾ ਸਾਰੇ ਸੁਆਰਥੁ॥੪॥

*(ਭੈਰਉ ਮ:੫, ੧੧੫੧-੫)*

(ਦ) ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥੧॥

*(ਭੈਰਉ ਕਬੀਰ, ੧੧੬੧-੧੪)*

(ਧ) ਅਕਥੌ ਕਥਉ ਕਿਆ ਮੈ ਜੋਰੁ॥ ਭਗਤਿ ਕਰੀ ਕਰਾਇਹਿ ਮੋਰ॥
ਅੰਤਰਿ ਵਸੈ ਚੂਕੈ ਮੈ ਮੋਰ॥ ਕਿਸੁ ਸੇਵੀ ਦੂਜਾ ਨਹੀ ਹੋਰੁ॥੪॥

*(ਪ੍ਰਭਾਤੀ ਮ:੧, ੧੩੩੧-੧੪)*

(ਨ) ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥
ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥੨੦੦॥

*(ਸਲੋਕ ਕਬੀਰ, ੧੩੭੫-੬)*

## ਜੰਜਾਲ (੧੨੦੧)

ਪਰਿਵਾਰਕ ਬੰਧਨ, ਸੰਸਾਰੀ ਧੰਧਾ ਧਾਵਣੀ ਵਿਚ ਉਲਝਿਆ ਹੋਇਆ। ਫੰਦਾ, ਫਾਹੀ, ਜਾਲ, ਮੁਸੀਬਤ, ਪਰਿਵਾਰਕ ਫੰਦਿਆਂ ਦੇ ਕਾਰਨ ਮੁਸੀਬਤ ਵਿਚ ਫਸ ਜਾਣਾ।

(ੳ) ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ॥ ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ॥
ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ॥੧॥

*(ਸਿਰੀ ਮ:੫, ੪੮-੩)*

(ਅ) ਹਸਤ ਪੁਨੀਤ ਹੋਹਿ ਤਤਕਾਲ॥ ਬਿਨਸਿ ਜਾਹਿ ਮਾਇਆ ਜੰਜਾਲ॥
ਰਸਨਾ ਰਮਹੁ ਰਾਮ ਗੁਣ ਨੀਤ॥ ਸੁਖੁ ਪਾਵਹੁ ਮੇਰੇ ਭਾਈ ਮੀਤ॥੧॥

*(ਗਉੜੀ ਗੁਆਰੇਰੀ ਮ:੫, ੧੮੫-੩)*

(ੲ) ਮਨਿ ਤਨਿ ਮੁਖਿ ਹਰਿ ਨਾਮੁ ਦਇਆਲ॥ ਨਾਨਕ ਤਜੀਅਲੇ ਅਵਰਿ ਜੰਜਾਲ॥੪॥

*(ਗਉੜੀ ਮ:੫, ੧੯੦-੭)*

(ਸ) ਲਾਦਿ ਖੇਪ ਸੰਤਹ ਸੰਗਿ ਚਾਲੁ॥ ਅਵਰ ਤਿਆਗਿ ਬਿਖਿਆ ਜੰਜਾਲ॥

ਧੰਨਿ ਧੰਨਿ ਕਹੈ ਸਭੁ ਕੋਇ॥ ਮੁਖ ਊਜਲ ਹਰਿ ਦਰਗਹ ਸੋਇ॥

*(ਗਉੜੀ ਸੁਖਮਨੀ ਮ:੫, ੨੮੩-੫)*

(ਹ) ਆਲ ਜਾਲ ਮਾਇਆ ਜੰਜਾਲ॥ ਹਉਮੈ ਮੋਹ ਭਰਮ ਭੈ ਭਾਰ॥

*(ਗਉੜੀ ਸੁਖਮਨੀ ਮ:੫, ੨੯੨-੧)*

(ਕ) ਆਲ ਜੰਜਾਲ ਬਿਕਾਰ ਤੇ ਰਹਤੇ॥ ਰਾਮ ਨਾਮ ਸੁਨਿ ਰਸਨਾ ਕਹਤੇ॥

*(ਗਉੜੀ ਸੁਖਮਨੀ ਮ:੫, ੨੯੫-੧੪)*

## ਝਕੋਲਨਾ (੧੨੦੨)

ਰਿੜਕਣ ਦੀ ਕ੍ਰਿਆ, ਕਿਸੇ ਪਦਾਰਥ ਨੂੰ ਰਿੜਕ ਦੇ ਉਸ ਵਿਚੋਂ ਤੱਤ ਕਢਣਾ ਅਤੇ ਫਾਲਤੂ ਤੱਤਹੀਣ ਵਸਤੂ ਨੂੰ ਪਰ੍ਹੇ ਹਟਾ ਦੇਣਾ। ਭਾਵ ਆਪਣੇ ਵਿਚੋਂ ਵਿਸ਼ੇ-ਵਿਕਾਰਾਂ, ਆਸਾ ਤ੍ਰਿਸਨਾ, ਮੋਹ ਮਾਇਆ ਨੂੰ ਲਾਂਭੇ ਹਟਾ ਕੇ ਨਾਮ ਤੱਤ ਨੂੰ ਪ੍ਰਾਪਤ ਕਰਨਾ, ਅਜਪਾ ਜਾਪ ਕਰਕੇ ਤੱਤ ਵਸਤੂ ਦੀ ਪ੍ਰਾਪਤੀ ਕਰਨੀ।

(ੳ) ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ॥
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥੧੮॥
ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ॥
ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ॥੧੯॥

*(ਸਲੋਕ ਕਬੀਰ, ੧੩੬੫-੮)*

(ਅ) ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰ ਧਰਿਆ॥
ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ॥੨॥

*(ਰਾਮਕਲੀ ਕਬੀਰ, ੯੭੦-੧੨)*

(ੲ) ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ॥
ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ॥
ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ॥੧॥

*(ਬਿਹਾਗੜਾ ਮ:੪, ਛੰਤ, ੫੩੭-੧੪)*

## ਝਖ ਮਾਰਨੀ (੧੨੦੩)

ਇਹ ਮੁਹਾਵਰਾ ਹੈ ਜਿਸ ਦਾ ਅਰਥ ਹੈ: ਬਕਵਾਸ ਕਰਨਾ, ਫ਼ਜ਼ੂਲ ਬੋਲਣਾ, ਝੂਠ ਬੋਲਣਾ, ਕਿਸੇ ਨੂੰ ਖੇਦ ਪਹੁੰਚਾਉਣ ਵਾਸਤੇ ਨਿਸਫਲ ਯਤਨ ਕਰਨਾ, ਬੇਅਰਥ ਸਿਰ ਖਪਾਈ ਕਰਨੀ।

(ੳ) ਜਿਨਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ॥
ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ॥
ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੁਸਟ ਝਖ ਮਾਰਾ॥
ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ॥੩॥

*(ਆਸਾ ਮ:੪, ਛੰਤ, ੪੫੧-੫)*

(ਅ) ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ॥੧॥

*(ਆਸਾ ਕਬੀਰ, ੪੮੩-੫)*

(ੲ) ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ॥

ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ॥੩॥

*(ਬਿਹਾਗੜਾ ਮ:੪, ਛੰਤ, ੫੪੦-੧੯)*

(ਸ) ਹਰਿ ਹਰਿ ਨਾਮੁ ਜਪਤ ਨਰ ਜੀਵੇ॥ ਮਰਿ ਖੁਆਰੁ ਸਾਕਤ ਨਰ ਥੀਵੇ॥੧॥
ਰਾਮ ਨਾਮੁ ਹੋਆ ਰਖਵਾਰਾ॥ ਝਖ ਮਾਰਉ ਸਾਕਤੁ ਵੇਚਾਰਾ॥੨॥

*(ਬਿਲਾਵਲੁ ਮ:੪, ੮੦੬-੨)*

(ਹ) ਆਪਨਾ ਪ੍ਰਭੁ ਆਇਆ ਚੀਤਿ॥
ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ॥੧॥ਰਹਾਉ॥

*(ਬਿਲਾਵਲੁ ਮ:੫, ੮੨੬-੧੦)*

(ਕ) ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ॥
ਜਿ ਗਲ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ॥੪॥

*(ਬਿਲਾਵਲੁ ਵਾਰ ਮ:੪, ੮੫੦-੧੭)*

(ਖ) ਸੰਤ ਕੀ ਨਿੰਦਾ ਕਰਹੁ ਨ ਕੋਇ॥ ਜੋ ਨਿੰਦੈ ਤਿਸ ਕਾ ਪਤਨੁ ਹੋਇ॥
ਜਿਸ ਕਉ ਰਾਖੈ ਸਿਰਜਨਹਾਰੁ॥ ਝਖ ਮਾਰਉ ਸਗਲ ਸੰਸਾਰੁ॥੩॥

*(ਗੋਂਡ ਮ:੫, ੮੬੭-੧੬)*

(ਗ) ਸੰਤਨ ਕਉ ਬੋਲੇ ਉਪਕਾਰੀ॥ ਮੂਰਖ ਸਿਉ ਬੋਲੇ ਝਖ ਮਾਰੀ॥੨॥

*(ਗੋਂਡ ਕਬੀਰ, ੮੭੦-੩)*

(ਘ) ਸੰਡੈ ਮਰਕੈ ਕੀਈ ਪੂਕਾਰ॥ ਸਭੇ ਦੈਤ ਰਹੇ ਝਖ ਮਾਰਿ॥
ਭਗਤ ਜਨਾ ਕੀ ਪਤਿ ਰਾਖੈ ਸੋਈ॥ ਕੀਤੇ ਕੈ ਕਹਿਐ ਕਿਆ ਹੋਈ॥੫॥

*(ਭੈਰਉ ਮ:੩, ੧੧੫੪-੯)*

(ਙ) ਝਖਿ ਝਖਿ ਝਖਣਾ ਝਗੜਾ ਝਾਖ॥ ਝਖਿ ਝਖਿ ਜਾਹਿ ਝਖਹਿ ਤਿਨ੍ ਪਾਸਿ॥੧॥

*(ਸਾਰਗ ਵਾਰ ਮ:੧, ੧੨੪੩-੮)*

(ਚ) ਨਾਨਕ ਬੋਲਣੁ ਝਖਣਾ ਝਖੜਾ ਦੁਖ ਛਡਿ ਮੰਗੀਅਹਿ ਸੁਖ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥ ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥੨॥

*(ਵਾਰ ਮਾਝ ਮ:੧, ੧੪੯-੪)*

(ਛ) ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥

*(ਆਸਾ ਵਾਰ ਮ:੧, ੪੬੭-੧੫)*

(ਜ) ਬਹੁਤਾ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥੧॥ਰਹਾਉ॥

*(ਧਨਾਸਰੀ ਮ:੧, ੬੬੧-੧੮)*

(ਝ) ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ॥
ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ॥

*(ਗਉੜੀ ਵਾਰ ਮ:੪, ੩੦੭-੪)*

(ਞ) ਪਹਿਲਾ ਪਹਰ ਧੰਧੈ ਗਇਆ ਦੂਜੈ ਭਰਿ ਸੋਇਆ॥

ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ॥
ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ॥੩॥

*(ਸਿਰੀ ਮ:੫, ੪੩-੧੨)*

(ਟ) ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥

*(ਗਉੜੀ ਮ:੫, ੨੧੬-੭)*

(ਠ) ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥

*(ਗਉੜੀ ਵਾਰ ਮ:੪, ੩੦੪-੧੭)*

(ਡ) ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋਕਾਈ॥
ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ॥
ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ ਸਵਾਈ॥
ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ॥੧॥
ਮ:੪॥ ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ॥
ਨਿਤ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ॥

*(ਗਉੜੀ ਮ:੪, ੩੦੭-੨)*

(ਢ) ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ॥
ਜਨ ਨਾਨਕ ਨਾਮੁ ਧਿਆਇ ਤੂ ਹਰਿ ਹਲਤਿ ਪਲਤਿ ਛੋਡਾਇਸੀ॥੧॥

*(ਗਉੜੀ ਵਾਰ ਮ:੪, ੩੧੦-੧੩)*

(ਣ) ਝਝਾ ਉਰਝਿ ਸੁਰਝਿ ਨਹੀ ਜਾਨਾ॥ ਰਹਿਓ ਝਝਕਿ ਨਾਹੀ ਪਰਵਾਨਾ॥
ਕਤ ਝਖਿ ਝਖਿ ਅਉਰਨ ਸਮਝਾਵਾ॥ ਝਗਰੁ ਕੀਏ ਝਗਰਉ ਹੀ ਪਾਵਾ॥੧੫॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੧)*

(ਤ) ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ॥੧੭॥

*(ਬਿਹਾਗੜਾ ਵਾਰ ਮ:੪, ੫੫੫-੧੦)*

(ਥ) ਤੁਧੁ ਅਪੜਿ ਕੋਇ ਨ ਸਕੈ ਸਭ ਝਖਿ ਝਖਿ ਪਵੈ ਝੜਿ॥੨॥

*(ਬਿਲਾਵਲੁ ਵਾਰ ਮ:੪, ੮੪੯-੧੮)*

(ਦ) ਜਿ ਗਲ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ॥੪॥

*(ਬਿਲਾਵਲੁ ਵਾਰ ਮ:੪, ੮੫੦-੧੮)*

(ਧ) ਝਖਿ ਬੋਲਣੁ ਕਿਆ ਜਗ ਸਿਉ ਵਾਦੁ॥ ਝੂਰਿ ਮਰੈ ਦੇਖੈ ਪਰਮਾਦੁ॥
ਜਨਮਿ ਮੂਏ ਨਹੀ ਜੀਵਣ ਆਸਾ॥ ਆਇ ਚਲੇ ਭਏ ਆਸ ਨਿਰਾਸਾ॥
ਝੁਰਿ ਝੁਰਿ ਝਖਿ ਮਾਟੀ ਰਲਿ ਜਾਇ॥ ਕਾਲੁ ਨ ਚਾਂਪੈ ਹਰਿ ਗੁਣ ਗਾਇ॥
ਪਾਈ ਨਵ ਨਿਧਿ ਹਰਿ ਕੈ ਨਾਇ॥ ਆਪੇ ਦੇਵੈ ਸਹਜਿ ਸੁਭਾਇ॥੨੬॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੩-੩)*

(ਨ) ਨਿਮਾਣੇ ਮਾਣੁ ਕਰਹਿ ਤੁਧੁ ਭਾਵੈ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ॥
ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ॥੧੪॥

*(ਮਾਰੂ ਮ:੪, ਸੋਲਹੇ, ੧੦੭੧-੫)*

(ਪ) ਰਾਤੀ ਕਾਲੁ ਘਟੈ ਦਿਨਿ ਕਾਲੁ॥ ਛਿਜੈ ਕਾਇਆ ਹੋਇ ਪਰਾਲੁ॥
ਵਰਤਣਿ ਵਰਤਿਆ ਸਰਬ ਜੰਜਾਲੁ॥ ਭੁਲਿਆ ਚੁਕਿ ਗਇਆ ਤਪ ਤਾਲੁ॥
ਅੰਧਾ ਝਖਿ ਝਖਿ ਪਇਆ ਝੇਰਿ॥ ਪਿਛੈ ਰੋਵਹਿ ਲਿਆਵਹਿ ਫੇਰਿ॥

*(ਮਲਾਰ ਵਾਰ ਮ:੧, ੧੨੮੭-੧)*

(ਫ) ਕਬੀਰ ਝੰਖੁ ਨ ਝਖੀਐ ਤੁਮਰੋ ਕਹਿਓ ਨ ਹੋਇ॥
ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ॥੩੨॥

*(ਸਲੋਕ ਕਬੀਰ, ੧੩੬੬-੩)*

## ਝਗੜਾ ਕਰਨਾ (੧੨੦੪)

ਦੰਗਾ ਕਰਨਾ, ਫ਼ਸਾਦ ਕਰਨਾ, ਲੜਾਈ ਕਰਨੀ, ਵਾਬੇਲਾ ਕਰਨਾ, ਟੈਂਟਾ ਖੜ੍ਹਾ ਕਰਨਾ। ਝਗੜੇ ਦੀ ਬੁਨਿਆਦ ਵਾਦ ਵਿਵਾਦ ਹੈ, ਤਰਕ ਬਾਜ਼ੀ ਹੈ, ਤਕਰਾਰ ਕਰਨਾ ਹੈ। ਜਿਸ ਵੇਲੇ ਵੀਚਾਰ ਕਰਦਿਆਂ ਕਰਦਿਆਂ ਤਕਰਾਰ ਦੀ ਨੌਬਤ ਆ ਜਾਵੇ ਵੀਚਾਰ ਕਰਨੀ ਬਿਨਾ ਦੇਰੀ ਦੇ ਬੰਦ ਕਰਨੀ ਹੀ ਯੋਗ ਹੈ। ਇਸ ਪਰਥਾਇ ਗੁਰਬਾਣੀ ਵਿਚ ਅਨੇਕਾਂ ਹੀ ਦ੍ਰਿਸ਼ਟਾਂਤ ਦਰਸਾਏ ਗਏ ਹਨ:

(ੳ) ਝਗਰੁ ਕੀਏ ਝਗਰਉ ਹੀ ਪਾਵਾ॥੧੫॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੭)*

(ਅ) ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ॥
ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ॥

*(ਗਉੜੀ ਵਾਰ ਮ:੪, ੩੧੬-੧੧)*

(ੲ) ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ॥
ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ॥੩॥

*(ਆਸਾ ਕਬੀਰ, ੪੮੨-੧੦)*

(ਸ) ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥ ਰਾਮ ਰਸਾਇਨ ਪੀਓ ਰੇ ਦਗਰਾ॥੩॥

*(ਆਸਾ ਨਾਮਦੇਵ, ੪੮੫-੧੯)*

(ਹ) ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ॥੩॥

*(ਗੂਜਰੀ ਮ:੧, ੪੮੯-੧੨)*

(ਕ) ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥੧॥ਰਹਾਉ॥

*(ਭੈਰਉ ਕਬੀਰ, ੧੧੫੮-੧੯)*

(ਖ) ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ॥
ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ॥੧॥

*(ਮਾਲੀ ਗਉੜਾ ਮ:੪, ੯੮੪-੫)*

(ਗ) ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥੪॥

*(ਗਉੜੀ ਮ:੧, ੨੨੪-੭)*

(ਘ) ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥੧॥ਰਹਾਉ॥

*(ਸਾਰੰਗ ਮ:੪, ੧੨੦੦-੧੧)*

(ਙ) ਹਉ ਹਉ ਕਰਿ ਮਰਣਾ ਕਿਆ ਪਾਵੈ॥ ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ॥੬॥

*(ਗਉੜੀ ਮ:੧, ੨੨੬-੧੮)*

(ਚ) ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ॥
ਜੌ ਕਰ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰਹਾਈ॥੨॥

*(ਗਉੜੀ ਪੂਰਬੀ ਕਬੀਰ, ੩੩੫-੪)*

(ਛ) ਗੁਰ ਪੂਰੇ ਮਿਲਿ ਝਗਰੁ ਚੁਕਾਇਆ॥ ਪੰਚ ਦੂਤ ਸਭਿ ਵਸਗਤਿ ਆਇਆ॥੩॥

*(ਆਸਾ ਮ:੫, ੩੯੫-੬)*

(ਜ) ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ॥
ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ॥੨॥

*(ਬੈਰਾੜੀ ਮ:੪, ੭੨੦-੧)*

(ਝ) ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ॥
ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਿਓ॥੪॥

*(ਬਿਲਾਵਲੁ ਮ:੪, ਛੰਤ, ੮੪੪-੧੦)*

(ਞ) ਮਨਮੁਖ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥
ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ॥

*(ਸਿਰੀ ਵਾਰ ਮ:੩, ੮੭-੧੧)*

(ਟ) ਮੂਰਖ ਗਣਤ ਗਣਾਇ ਝਗੜਾ ਪਾਇਆ॥ ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥
ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥੪॥

*(ਮਾਝ ਵਾਰ ਮ:੧, ੧੩੯-੧੮)*

(ਠ) ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ॥
ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ॥
ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ॥
ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ॥੧॥

*(ਗਉੜੀ ਵਾਰ ਮ:੪, ੩੧੬-੧੧)*

(ਡ) ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥
ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ॥
... ... ...

ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥੩॥

*(ਵਡਹੰਸੁ ਮ:੧, ਛੰਤ, ੫੬੬-੫)*

(ਢ) ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ॥
ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ॥
ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ॥
ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ॥
ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਾਇਆ॥੧੪॥

*(ਸੂਹੀ ਵਾਰ ਮ:੪, ੭੯੦-੫)*

(ਣ) ਅੰਧੀ ਕੰਮੀ ਅੰਧ ਸਜਾਇ॥
ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥੧॥

*(ਸਾਰੰਗ ਵਾਰ ਮ:੧, ੧੨੪੧-੭)*

(ਤ) ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ ਜਿਤੁ ਚੂਕਾ ਜਮ ਝਗੜੁ ਝਗੋਲੁ॥੧੨॥

*(ਕਾਨੜਾ ਵਾਰ ਮ:੪, ੧੩੧੭-੧੮)*

(ਥ) ਝਗੜੁ ਚੁਕਾਵੈ ਹਰਿ ਗੁਣ ਗਾਵੈ॥ ਪੂਰਾ ਸਤਿਗੁਰੁ ਸਹਜਿ ਸਮਾਵੈ॥
ਇਹੁ ਮਨੁ ਡੋਲਤ ਤਉ ਠਹਰਾਵੈ॥ ਸਚੁ ਕਰਣੀ ਕਰਿ ਕਾਰ ਕਮਾਵੈ॥

*(ਪ੍ਰਭਾਤੀ ਮ:੧, ੧੩੪੪-੧੭)*

(ਦ) ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥

*(ਮਲਾਰ ਵਾਰ ਮ:੧, ੧੨੮੯-੧੫)*

## ਝਰਨੇ ਫੁਟ ਪੈਣੇ (੧੨੦੫)

ਭਾਵ ਧਰਤੀ ਵਿਚੋਂ ਜਲ ਦੇ ਚਸ਼ਮੇ ਫੁਟ ਪੈਣੇ। ਏਸੇ ਪ੍ਰਕਾਰ ਹਿਰਦੇ ਵਿਚੋਂ ਹਰੀ ਰਸ ਦੇ ਚਸ਼ਮੇ ਫੁਟ ਪੈਣੇ, ਹਿਰਦੇ ਤੋਂ ਆਪ ਮੁਹਾਰੇ ਹੀ ਹਰੀ ਰਸ ਦਾ ਉਤਪੰਨ ਹੋ ਜਾਣਾ। ਜਿਸ ਗੁਰਸਿਖ ਨੂੰ ਸ਼ਬਦ ਦਾ ਤੀਰ ਲਗ ਜਾਵੇ, ਉਸ ਦੇ ਹਿਰਦੇ ਦੀਆਂ ਗਹਿਰਾਈਆਂ ਵਿਚੋਂ ਨਾਮ ਜਲ ਦੇ ਝਰਨੇ ਫੁਟ ਪੈਂਦੇ ਹਨ:

(ੳ) ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥
ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥
ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥
ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥
ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥੯॥

*(ਗਉੜੀ ਵਾਰ ਮ:੫, ੩੨੦-੬)*

## ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ (੧੨੦੬)

ਜਿਨ੍ਹਾਂ ਦੇ ਹਿਰਦਿਆਂ ਵਿਚੋਂ ਨਾਮ ਜਲ ਦੀ ਵੇਗ ਝੜੀ ਦੇ ਮੀਂਹ ਵਾਂਗੂ ਮਿਠੀ-ਮਿਠੀ ਨਿਮੀ-ਨਿਮੀ ਛਹਿਬਰ ਲਾ ਕੇ ਵਰਸਦੀ ਹੈ, ਅਟੁਟ ਵੇਗ ਵਿਚ ਸ਼ਬਦ ਨਾਲ ਜੁੜੇ ਰਹਿੰਦੇ ਹਨ, ਜੀਵਨ ਖੇਤੀ ਨੂੰ ਨਾਮ ਜਲ ਦੁਆਰਾ ਸਿਆਲੇ ਦੀ ਝੜੀ ਵਾਂਗੂ ਸਿੰਚਨ ਕਰਦੇ ਹਨ; ਐਸੇ ਜੀਵਨ ਵਿਚ ਹਰੀ ਰਸ ਦੇ ਝਰਨੇ ਫੁਟੇ ਹੀ ਰਹਿੰਦੇ ਹਨ।

(ੳ) ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ॥ ਬੋਲਾਇਆ ਬੋਲੀ ਖਸਮ ਦਾ॥
ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ॥੧੪॥

*(ਸਿਰੀ ਮ:੫, ੭੪-੫)*

(ਅ) ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥੧॥
ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥
ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥੨॥

*(ਮਾਝ ਮ:੫, ੧੦੨-੩)*

(ੲ) ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ॥
ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ॥

*(ਆਸਾ ਮ:੪, ਛੰਤ, ੪੪੨-੧੯)*

(ਸ) ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ॥
ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ॥
ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ॥
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ॥
ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ॥
ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ॥੫੬॥

*(ਸਲੋਕ ਮ:੩, ੧੪੨੦-੨)*

(ਹ) ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥
ਦੁਖੁ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥
ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ॥

*(ਸਾਰੰਗ ਵਾਰ ਮ:੪, ੧੨੫੦-੧੨)*

## ਝੁਨਕਾਰ ਪੈਣੀ (੧੨੦੭)

ਅਨੇਕਾਂ ਪ੍ਰਕਾਰ ਦੇ ਸਾਜ਼ਾਂ ਦਾ ਇਕ ਸੁਰ ਵਿਚ ਮਿਲਕੇ ਇਕ ਅਲੌਕਿਕ ਰਸਮਈ ਆਵਾਜ਼ ਦਾ ਪੈਦਾ ਕਰਨਾ। ਗੁਰਮੁਖ ਜਨਾਂ ਦੇ ਅੰਤਹਕਰਣ ਵਿਚ ਇਕ ਰੂਹਾਨੀ ਸਾਜ਼ ਦੀ ਧੁਨ ਸਦੀਵੀ ਵੇਗ ਵਿਚ ਵਜਦੀ ਅਤੇ ਸੁਣਾਈ ਦਿੰਦੀ ਰਹਿੰਦੀ ਹੈ।

(ੳ) ਨਾ ਮਨੁ ਚਲੈ ਨ ਪਉਣੁ ਉਡਾਵੈ॥ ਜੋਗੀ ਸਬਦੁ ਅਨਾਹਦੁ ਵਾਵੈ॥
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ॥੮॥

*(ਮਾਰੂ ਮ:੧, ਸੋਲਹੇ, ੧੦੪੦-੩)*

(ਅ) ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ॥
ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ॥
ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ॥
ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ॥੩॥

*(ਸੂਹੀ ਛੰਤ ਮ:੫, ੭੭੮-੮)*

(ੲ) ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ॥
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ॥
ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ॥

*(ਸੂਹੀ ਮ:੫, ਛੰਤ, ੭੮੩-੧੭)*

(ਸ) ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥

*(ਗਉੜੀ ਸੁਖਮਨੀ ਮ:੫, ੨੬੩-੧੪)*

(ਹ) ਅਬਰਨ ਬਰਨ ਸਿਉ ਮਨ ਹੀ ਪ੍ਰੀਤਿ॥ ਹਉਮੈ ਗਾਵਨਿ ਗਾਵਹਿ ਗੀਤ॥
ਅਨਹਦ ਸਬਦ ਹੋਤ ਝੁਨਕਾਰ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ॥੨॥

*(ਭੈਰਉ ਕਬੀਰ, ੧੧੬੨-੯)*

(ਕ) ਸਭ ਤੇ ਊਚ ਭਗਤ ਜਾ ਕੈ ਸੰਗਿ॥ ਆਠ ਪਹਰ ਗੁਨ ਗਾਵਹਿ ਰੰਗਿ॥
ਅਨਿਕ ਅਨਾਹਦ ਆਨੰਦ ਝੁਨਕਾਰ॥ ਉਆ ਰਸ ਕਾ ਕਛੁ ਅੰਤੁ ਨ ਪਾਰ॥੧੧॥

*(ਸਾਰੰਗ ਮ:੫, ੧੨੩੬-੧੧)*

## ਝੁਰਨਾ/ਝੂਰਨਾ (੧੨੦੮)

ਆਪਣੀ ਮੰਦੀ ਕਰਣੀ ਦੁਆਰਾ ਸਜ਼ਾ ਮਿਲਨ ਤੇ ਪਛਤਾਵਾ ਕਰਨਾ, ਨਾ ਕੁਝ ਕਰ ਸਕਣ ਕਰਕੇ ਹੱਥ ਮਲਦੇ ਰਹਿ ਜਾਣਾ, ਬੀਤੇ ਸਮੇਂ ਦੀ ਬਰਬਾਦੀ, ਮੰਦਕਰਮੀ ਨੂੰ ਯਾਦ ਕਰਕੇ ਪਛਤਾਵਾ ਕਰਨਾ।

(ੳ) ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥
ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੬-੭)*

(ਅ) ਪੰਚ ਮਜਮੀ ਜੋ ਪੰਚਨ ਰਾਖੈ॥ ਮਿਥਿਆ ਰਸਨਾ ਨਿਤ ਉਠਿ ਭਾਖੈ॥
ਚਕ੍ਰ ਬਣਾਇ ਕਰੈ ਪਾਖੰਡ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ॥੧॥

*(ਭੈਰਉ ਮ:੫, ੧੧੫੧-੧੧)*

(ੲ) ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ॥
ਨਾ ਝੁਰੁ ਹੀਅੜੇ ਸਚੁ ਚਉ ਨਾਨਕ ਸਚੋ ਸਚੁ॥੨॥

*(ਮਾਰੂ ਵਾਰ ਮ:੩, ੧੦੮੮-੩)*

(ਸ) ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ॥
ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰ
ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ॥
ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ॥੨੫॥

*(ਸਲੋਕ ਮ:੧, ੧੪੧੨-੬)*

(ਹ) ਕਰੈ ਨ ਝੁਰੈ ਨਾ ਮਨੁ ਰੋਵਨਹਾਰਾ॥
ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ॥੧॥ਰਹਾਉ॥

*(ਆਸਾ ਮ:੫, ੩੭੬-੬)*

(ਕ) ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ॥੩॥
ਗੁਰ ਪ੍ਰਸਾਦਿ ਨਾਨਕ ਮਨਿ ਵਸਿਆ ਦੂਖਿ ਨ ਕਬਹੂ ਝੂਰਉ ਬੁਝਿ ਪ੍ਰਭ ਕਉ॥੪॥

*(ਜੈਤਸਰੀ ਮ:੫, ੭੦੦-੧੫)*

(ਖ) ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥
ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥੧੩॥

*(ਆਸਾ ਮ:੧, ਪਟੀ, ੪੩੫-੧੦)*

(ਗ) ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਹ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥੧॥
ਪਉੜੀ॥ ਝਝਾ ਝੂਰਨੁ ਮਿਟੈ ਤੁਮਾਰੋ॥ ਰਾਮ ਨਾਮ ਸਿਉ ਕਰਿ ਬਿਉਹਾਰੋ॥
ਝੂਰਤ ਝੂਰਤ ਸਾਕਤ ਮੂਆ॥ ਜਾ ਕੈ ਰਿਦੈ ਹੋਤ ਭਾਉ ਬੀਆ॥
ਝਰਹਿ ਕਸੰਮਲ ਪਾਪ ਤੇਰੇ ਮਨੂਆ॥ ਅੰਮ੍ਰਿਤ ਕਥਾ ਸੰਤਸੰਗਿ ਸੁਨੂਆ॥
ਝਰਹਿ ਕਾਮ ਕ੍ਰੋਧ ਦ੍ਰੁਸਟਾਈ॥ ਨਾਨਕ ਜਾ ਕਉ ਕ੍ਰਿਪਾ ਗੁਸਾਈ॥੨੫॥

*(ਗਉੜੀ ਬਾਵਨ ਅਖਰੀ ਮ:੫, ੨੫੫-੭)*

(ਘ) ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ॥ ਪ੍ਰਭ ਕੇ ਸੇਵਕ ਦੂਖ ਨ ਝੂਰਨ॥
ਓਟਿ ਗਹੀ ਨਿਰਭਉ ਪਦੁ ਪਾਈਐ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ॥੩॥

*(ਆਸਾ ਮ:੫, ੩੯੫-੧੧)*

(ਙ) ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ॥
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ॥
ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ॥੧॥

*(ਸਿਰੀ ਮ:੧, ੧੭-੧੦)*

(ਚ) ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ॥
ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ॥੨॥

*(ਸਿਰੀ ਮ:੩, ੨੭-੧੭)*

(ਛ) ਸੰਗਿ ਹੋਵਤ ਕਉ ਜਾਨਤ ਦੂਰਿ॥ ਸੋ ਜਨੁ ਮਰਤਾ ਨਿਤ ਨਿਤ ਝੂਰਿ॥੨॥

*(ਆਸਾ ਮ:੫, ੩੯੫-੧)*

(ਜ) ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ॥
ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ॥੧੨॥

*(ਆਸਾ ਮ:੧, ਪਟੀ, ੪੩੩-੩)*

(ਝ) ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ॥
ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ॥
ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ॥੪॥

*(ਸੋਰਠਿ ਮ:੫, ੬੪੦-੧)*

(ਢ) ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ॥੮॥

*(ਸੋਰਠਿ ਮ:੫, ੬੪੦-੧੧)*

(ਟ) ਦਹ ਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ॥
ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ॥੧॥

*(ਟੋਡੀ ਮ:੫, ੭੧੬-੧੪)*

(ਠ) ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥੧॥

*(ਸੂਹੀ ਮ:੫, ੭੬੧-੭)*

(ਡ) ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ॥
ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ॥੨॥

*(ਮਾਰੂ ਕਾਫੀ ਮ:੧, ੧੦੧੪-੧੭)*

(ਢ) ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥
ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥

*(ਤੁਖਾਰੀ ਛੰਤ ਮ:੧, ਬਾਰਹ ਮਾਹਾ, ੧੧੦੮-੧੯)*

(ਣ) ਜਉ ਗੁਰਦੇਉ ਪੰਚ ਤੇ ਦੂਰਿ॥ ਜਉ ਗੁਰਦੇਉ ਨ ਮਰਿਬੋ ਝੂਰਿ॥੨॥

*(ਭੈਰਉ ਨਾਮਦੇਉ, ੧੧੬੬-੧੬)*

(ਤ) ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ॥
ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ॥੩॥

*(ਸਾਰੰਗ ਮ:੪, ੧੧੯੮-੧੧)*

(ਥ) ਚੀਤਿ ਆਵੈ ਤਾਂ ਮਹਾ ਅਨੰਦ॥ ਚੀਤਿ ਆਵੈ ਤਾਂ ਸਭਿ ਦੁਖ ਭੰਜ॥
ਚੀਤਿ ਆਵੈ ਤਾਂ ਸਰਧਾ ਪੂਰੀ॥ ਚੀਤਿ ਆਵੈ ਤਾਂ ਕਬਹਿ ਨ ਝੂਰੀ॥੧॥

*(ਭੈਰਉ ਮ:੫, ੧੧੪੧-੩)*

(ਦ) ਸਤਿਗੁਰੁ ਹੋਇ ਦਇਆਲੁ ਤ ਸ਼ਰਧਾ ਪੂਰੀਐ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥

*(ਵਾਰ ਮਾਝ ਮ:੧, ੧੪੯-੧੧)*

(ਧ) ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰੁ॥
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ॥

*(ਰਾਮਕਲੀ ਮ:੧, ਓਅੰਕਾਰੁ, ੯੩੪-੧੫)*

(ਨ) ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ॥੧॥
ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ॥੨॥

*(ਮਾਝ ਮ:੫, ੧੩੨-੧੯)*

(ਪ) ਪ੍ਰਭ ਕੈ ਸਿਮਰਨਿ ਕਾਰਜ ਪੂਰੇ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥

*(ਗਉੜੀ ਸੁਖਮਨੀ ਮ:੫, ੨੬੩-੧੨)*

(ਫ) ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ॥

ਮਿਲਦਿਆ ਦਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥੧॥

*(ਵਡਹੰਸੁ ਵਾਰ ਮ:੧, ੫੯੪-੬)*

(ਬ) ਊਨੇ ਕਾਜ ਨ ਹੋਵਤ ਪੂਰੇ॥ ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ॥
ਕਰੈ ਬਿਕਾਰ ਜੀਅਰੇ ਕੈ ਤਾਈ॥ ਗਾਫਲ ਸੰਗਿ ਨ ਤਸੂਆ ਜਾਈ॥੨॥

*(ਰਾਮਕਲੀ ਮ:੫, ੮੯੯-੯)*

(ਭ) ਬਿਨੁ ਬੈਰਾਗ ਕਹਾ ਬੈਰਾਗੀ॥ ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ॥
ਬਿਨੁ ਬਸਿ ਪੰਚ ਕਹਾ ਮਨ ਚੂਰੇ॥ ਨਾਮ ਬਿਨਾ ਸਦ ਸਦ ਹੀ ਝੂਰੇ॥੪॥

*(ਭੈਰਉ ਮ:੫, ੧੧੪੦-੧੩)*

(ਮ) ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ॥ ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ॥
ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ॥੨॥

*(ਸਿਰੀ ਮ:੧, ੫੬-੨)*

(ਯ) ਮਾਇਆ ਕਾਰਣਿ ਸਦ ਹੀ ਝੂਰੈ॥ ਮਨਿ ਮੁਖਿ ਕਬਹਿ ਨ ਉਸਤਤਿ ਕਰੈ॥
ਨਿਰਭਉ ਨਿਰੰਕਾਰ ਦਾਤਾਰੁ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ॥੩॥

*(ਰਾਮਕਲੀ ਮ:੫, ੮੯੩-੧)*

## ਝੂਠ ਜਾਂ ਝੂਠੇ ਆਸਰੇ/ਸੱਚ ਅਤੇ ਸੱਚੇ ਆਸਰੇ (੧੨੦੯)

ਭਾਵ ਜੋ ਵਸਤੂ ਮਿਥਿਆ ਹੈ, ਜੋ ਸੱਚ ਨਹੀਂ ਹੈ, ਜੋ ਛਲ ਹੈ, ਜੋ ਫਰੇਬ ਹੈ, ਜੋ ਬਹਾਨਾ ਬਾਜ਼ੀ ਹੈ, ਜੋ ਕੁਸੱਤ ਹੈ। ਸੱਚਾ ਆਸਰਾ ਕੇਵਲ ਵਾਹਿਗੁਰੂ ਦਾ ਨਾਮ ਅਤੇ ਵਾਹਿਗੁਰੂ ਹੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੱਚ ਅਤੇ ਕੂੜ", "ਕੂੜ ਅਤੇ ਸੱਚ"।

(ੳ) ਹਰਿ ਕੇ ਨਾਮ ਬਿਨਾ ਸਭ ਝੂਠੁ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ॥੧ਰਹਾਉ॥

*(ਭੈਰਉ ਮ:੫, ੧੧੫੧-੧੨)*

(ਅ) ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ॥ ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ॥
ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ॥੩॥

*(ਗਉੜੀ ਬੈਰਾਗਣਿ ਮ:੪, ੧੬੬-੧੦)*

(ੲ) ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ॥

*(ਗਉੜੀ ਬਾਵਨ ਅਖਰੀ ਮ:੫, ੨੫੨-੮)*

(ਸ) ਲਾਲਚ ਝੂਠ ਬਿਖੈ ਬਿਆਧਿ ਇਆ ਦੇਹੀ ਮਹਿ ਬਾਸ॥
ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੂਖਿ ਨਿਵਾਸ॥੧॥

*(ਗਉੜੀ ਬਾਵਨ ਅਖਰੀ ਮ:੫, ੨੫੯-੧੩)*

(ਹ) ਰਤਨੁ ਤਿਆਗਿ ਕਉਡੀ ਸੰਗਿ ਰਚੈ॥ ਸਾਚੁ ਛੋਡਿ ਝੂਠ ਸੰਗਿ ਮਚੈ॥

*(ਗਉੜੀ ਸੁਖਮਨੀ ਮ:੫, ੨੬੭-੮)*

(ਕ) ਬੈਰ ਬਿਰੋਧ ਕਾਮ ਕ੍ਰੋਧ ਮੋਹ॥ ਝੂਠ ਬਿਕਾਰ ਮਹਾ ਲੋਭ ਧ੍ਰੋਹ॥

ਇਆਹੂ ਜੁਗਤਿ ਬਿਹਾਨੇ ਕਈ ਜਨਮ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥੭॥

*(ਗਉੜੀ ਸੁਖਮਨੀ ਮ:੫, ੨੬੭-੧੯)*

(ਖ) ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥

*(ਆਸਾ ਵਾਰ ਮ:੧, ੪੭੦-੧੬)*

(ਗ) ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ॥
ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ॥
ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ॥
ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ॥੨॥

*(ਸੋਰਠਿ ਮ:੧, ੫੯੬-੫)*

(ਘ) ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ॥੧॥

*(ਸੋਰਠਿ ਮ:੫, ੬੧੭-੯)*

(ਙ) ਸਾਚੁ ਧਰਮੁ ਨਹੀ ਭਾਵੈ ਡੀਠਾ॥ ਝੂਠ ਧੋਹ ਸਿਉ ਰਚਿਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥

*(ਧਨਾਸਰੀ ਮ:੫, ੬੭੬-੯)*

(ਚ) ਸਾਚੁ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ॥੧॥

*(ਸੋਰਠਿ ਮ:੯, ੬੩੩-੧੭)*

(ਛ) ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ॥
ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ॥
ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ॥
ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ॥
ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ॥੪॥

*(ਸਿਰੀ ਮ:੫, ਪਹਰੇ, ੭੭-੧੮)*

(ਜ) ਝੂਠਾ ਮੰਗਣੁ ਜੇ ਕੋਈ ਮਾਗੈ॥ ਤਿਸ ਕਉ ਮਰਤੇ ਘੜੀ ਨ ਲਾਗੈ॥
ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ॥੧॥

*(ਮਾਂਝ ਮ:੫, ੧੦੯-੧)*

(ਝ) ਜੀਵਦਿਆ ਮਰੁ ਮਾਰਿ ਨ ਪਛੋਤਾਈਐ॥ ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ॥

*(ਮਾਝ ਵਾਰ ਮ:੧, ੧੪੭-੧੫)*

(ਞ) ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ॥

ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥

*(ਗਉੜੀ ਮ:੯, ੨੧੯-੫)*

(ਟ) ਸੰਗਿ ਨ ਚਾਲਸਿ ਤੇਰੈ ਧਨਾ॥ ਤੂੰ ਕਿਆ ਲਪਟਾਵਹਿ ਮੂਰਖ ਮਨਾ॥
ਸੁਤ ਮੀਤ ਕੁਟੰਬ ਅਰੁ ਬਨਿਤਾ॥ ਇਨ ਤੇ ਕਹਹੁ ਤੁਮ ਕਵਨ ਸਨਾਥਾ॥
ਰਾਜ ਰੰਗ ਮਾਇਆ ਬਿਸਥਾਰ॥ ਇਕ ਤੇ ਕਹਹੁ ਕਵਨ ਛੁਟਕਾਰ॥
ਅਸੁ ਹਸਤੀ ਰਥ ਅਸਵਾਰੀ॥ ਝੂਠਾ ਡੰਫੁ ਝੂਠੁ ਪਾਸਾਰੀ॥
ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥

*(ਗਉੜੀ ਸੁਖਮਨੀ ਮ:੫, ੨੮੮-੧੫)*

(ਠ) ਕਹਤ ਕਬੀਰ ਚੇਤਿ ਰੇ ਅੰਧਾ॥ ਸਤਿ ਰਾਮੁ ਝੂਠਾ ਸਭੁ ਧੰਧਾ॥੬॥

*(ਗਉੜੀ ਕਬੀਰ, ੩੨੬-੧੬)*

(ਡ) ਇਸ ਮਾਟੀ ਮਹਿ ਪਵਨੁ ਸਮਾਇਆ॥ ਝੂਠਾ ਪਰਪੰਚੁ ਜੋਰਿ ਚਲਾਇਆ॥੨॥

*(ਗਉੜੀ ਕਬੀਰ, ੩੩੬-੧੯)*

(ਢ) ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ॥ ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ॥੨॥

*(ਆਸਾ ਮ:੫, ੩੯੯-੪)*

(ਣ) ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥ ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥

*(ਆਸਾ ਮ:੩, ੪੨੫-੧੭)*

(ਤ) ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ॥
ਕਹੁ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ॥੪॥

*(ਗੂਜਰੀ ਮ:੩, ੪੯੦-੧੪)*

(ਥ) ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ ਤੇਰਾ ਕੀਆ ਸਚੁ ਸਭੁ ਹੋਇ॥
ਝੂਠਾ ਕਿਸ ਕਉ ਆਖੀਐ ਸਾਹਾ ਦੂਜਾ ਨਾਹੀ ਕੋਇ॥੧॥

*(ਧਨਾਸਰੀ ਮ:੪, ੬੭੦-੫)*

(ਦ) ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੫-੧੭)*

(ਧ) ਸਚੈ ਦੈ ਦੀਬਾਣਿ ਕੂੜਿ ਨ ਜਾਈਐ॥ ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ॥
ਸਚੈ ਸਬਦਿ ਨੀਸਾਣਿ ਠਾਕ ਨ ਪਾਈਐ॥ ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ॥੧੮॥

*(ਮਾਝ ਵਾਰ ਮ:੧, ੧੪੬-੧੯)*

(ਨ) ਜਿਨ੍ ਸਿਉ ਧੜੇ ਕਰਹਿ ਸੇ ਜਾਹਿ॥ ਝੂਠੁ ਧੜੇ ਕਰਿ ਪਛੋਤਾਹਿ॥
ਥਿਰੁ ਨ ਰਹਹਿ ਮਨਿ ਖੋਟੁ ਕਮਾਹਿ॥
ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ॥੨॥

*(ਆਸਾ ਮ:੪, ੩੬੬-੪)*

(ਪ) ਝੂਠੁ ਬਾਤ ਸਾ ਸਚੁ ਕਰਿ ਜਾਤੀ॥ ਸਤਿ ਹੋਵਨੁ ਮਨਿ ਲਗੈ ਨ ਰਾਤੀ॥੨॥

ਬਾਵੈ ਮਾਰਗੁ ਟੇਢਾ ਚਲਨਾ॥ ਸੀਧਾ ਛੋਡਿ ਅਪੂਠਾ ਬੁਨਨਾ॥੩॥

*(ਗਉੜੀ ਮ:੫, ੧੯੫-੧੨)*

(ਫ) ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ॥
ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ॥੪॥

*(ਸੋਰਠਿ ਕਬੀਰ, ੬੫੪-੧੪)*

(ਬ) ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ॥
ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ॥੩॥

*(ਆਸਾ ਕਬੀਰ, ੪੮੨-੧੦)*

(ਭ) ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ॥
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ॥੧॥ਰਹਾਉ॥

*(ਆਸਾ ਨਾਮਦੇਵ, ੪੮੬-੨)*

(ਮ) ਨ ਕਿਸ ਕਾ ਪੂਤੁ ਨ ਕਿਸ ਕੀ ਮਾਈ॥ ਝੂਠੈ ਮੋਹਿ ਭਰਮਿ ਭੁਲਾਈ॥੧॥

*(ਆਸਾ ਮ:੧, ੩੫੨-੧੦)*

(ਯ) ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ॥ ਊਚੇ ਮੰਦਰ ਸੁੰਦਰ ਛਾਇਆ॥
ਝੂਠੇ ਲਾਲਚਿ ਜਨਮੁ ਗਵਾਇਆ॥੧॥

*(ਗਉੜੀ ਗੁਆਰੇਰੀ ਮ:੫, ੧੭੫-੧੯)*

(ਰ) ਕਾਮੁ ਕ੍ਰੋਧੁ ਮਾਇਆ ਮਹਿ ਚੀਤੁ॥ ਝੂਠ ਵਿਕਾਰਿ ਜਾਗੈ ਹਿਤ ਚੀਤੁ॥
ਪੂੰਜੀ ਪਾਪ ਲੋਭ ਕੀ ਕੀਤੁ॥ ਤਰੁ ਤਾਰੀ ਮਨਿ ਨਾਮੁ ਸੁਚੀਤੁ॥੧॥

*(ਗਉੜੀ ਮ:੧, ੧੫੩-੩)*

(ਲ) ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ॥
ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੮)*

(ਵ) ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ॥
ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ॥

*(ਬਿਲਾਵਲੁ ਮ:੫, ੮੧੫-੮)*

(ੜ) ਝੂਠੇ ਕਉ ਨਾਹੀ ਪਤਿ ਨਾਉ॥ ਕਬਹੁ ਨ ਸੂਚਾ ਕਾਲਾ ਕਾਉ॥
ਪਿੰਜਰਿ ਪੰਖੀ ਬੰਧਿਆ ਕੋਇ॥ ਛੇਰੀਂ ਭਰਮੈ ਮੁਕਤਿ ਨ ਹੋਇ॥
ਤਉ ਛੂਟੈ ਜਾ ਖਸਮੁ ਛਡਾਏ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ॥੧॥

*(ਬਿਲਾਵਲੁ ਮ:੧, ਥਿਤੀ, ੮੩੯-੧੧)*

(ੳੳ) ਭੇਖ ਕਰਹਿ ਖਿੰਥਾ ਬਹੁ ਥਟੂਆ॥ ਝੂਠੋ ਖੇਲੁ ਖੇਲੈ ਬਹੁ ਨਟੂਆ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ॥੫॥

*(ਰਾਮਕਲੀ ਮ:੧, ੯੦੩-੧੨)*

(ੳਅ) ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ॥੧॥

*(ਮਾਰੂ ਵਾਰ ਮ:੩, ੧੦੯੦-੫)*

(ੳੲ) ਝੂਠੀ ਜਗ ਹਿਤ ਕੀ ਚਤੁਰਾਈ॥ ਬਿਲਮ ਨ ਲਾਗੈ ਆਵੈ ਜਾਈ॥
ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ॥੭॥

*(ਮਾਰੂ ਮ:੧, ੧੦੪੧-੭)*

(ੳਸ) ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ॥
ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ॥੨॥

*(ਮਾਰੂ ਕਬੀਰ, ੧੧੦੩-੧੨)*

(ੳਹ) ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥ ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ॥੧॥ਰਹਾਉ॥

*(ਭੈਰਉ ਨਾਮ ਦੇਵ, ੧੧੬੬-੧੪)*

(ੳਕ) ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ॥ ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ॥੧॥ਰਹਾਉ॥

*(ਭੈਰਉ ਮ:੫, ੧੧੩੭-੧੯)*

(ੳਖ) ਝੂਠੀ ਦੁਰਮਤਿ ਕੀ ਚਤੁਰਾਈ॥ ਬਿਨਸਤ ਬਾਰ ਨ ਲਾਗੈ ਕਾਈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੫-੧੧)*

(ੳਗ) ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੈ ਧੰਧੈ ਰਚਿਓ ਮੂੜਾ॥੧॥

*(ਸੂਹੀ ਮ:੫, ੭੪੪-੬)*

(ੳਘ) ਝੂਠਿ ਨ ਪਤੀਐ ਪਰਚੈ ਸਾਚੈ॥

*(ਗੌਂਡ ਕਬੀਰ, ੮੭੨-੧੬)*

(ੳਙ) ਹਉਮੈ ਗਰਬੁ ਜਾਇ ਮਨ ਭੀਨੈ॥ ਝੂਠਿ ਨ ਪਾਵਸਿ ਪਾਖੰਡਿ ਕੀਨੈ॥
ਬਿਨੁ ਗੁਰ ਸਬਦ ਨਹੀ ਘਰੁ ਬਾਰੁ॥ ਨਾਨਕ ਗੁਰਮੁਖਿ ਤਤੁ ਬੀਚਾਰੁ॥੮॥

*(ਰਾਮਕਲੀ ਮ:੧, ੯੦੬-੫)*

(ੳਚ) ਝੂਠੁ ਨ ਬੋਲਿ ਪਾਡੇ ਸਚੁ ਕਹੀਐ॥ ਹਉਮੈ ਜਾਇ ਸਬਦਿ ਘਰੁ ਲਹੀਐ॥੧॥ਰਹਾਉ॥

*(ਰਾਮਕਲੀ ਮ:੧, ੯੦੪-੧੧)*

(ੳਛ) ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ॥ ਝੂਠੈ ਬਨਜਿ ਉਠਿ ਹੀ ਗਈ ਹਾਟਿਓ॥੨॥

*(ਮਲਾਰ ਰਵਿਦਾਸ, ੧੨੯੩-੧੭)*

(ੳਜ) ਝੂਠੋ ਮਾਇਆ ਕੋ ਮਦ ਮਾਨੁ॥ ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ ਗੋਪਾਲਹਿ ਜਾਨੁ॥੧॥ਰਹਾਉ॥

*(ਸਾਰੰਗ ਮ:੫, ੧੨੧੫-੧੫)*

(ੳਝ) ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥
ਜਿਚਰੁ ਪੈਨਨਿ ਖਾਵਨ੍ਹ ਤਿਚਰੁ ਰਖਨਿ ਗੰਢੁ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ॥

ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ॥
ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ॥੨॥

*(ਰਾਮਕਲੀ ਵਾਰ ਮ:੫, ੯੫੯-੨)*

(ੳਢ) ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ॥੪੧॥

*(ਸਲੋਕ ਮ:੯, ੧੪੨੮-੧੩)*

(ੳਟ) ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ॥
ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ॥
ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ॥੩॥

*(ਪ੍ਰਭਾਤੀ ਮ:੧, ੧੩੪੩-੧੧)*

(ੳਠ) ਦੁਬਿਧਾ ਬਉਰੀ ਮਨੁ ਬਉਰਾਇਆ॥ ਝੂਠੈ ਲਾਲਚਿ ਜਨਮੁ ਗਵਾਇਆ॥
ਲਪਟਿ ਰਹੀ ਫੁਨਿ ਬੰਧੁ ਨ ਪਾਇਆ॥ ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ॥੧॥

*(ਪ੍ਰਭਾਤੀ ਮ:੧, ੧੩੪੨-੨)*

(ੳਡ) ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ॥ ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ॥

*(ਤਿਲੰਗ ਮ:੯, ੭੨੬-੧੬)*

(ੳਢ) ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥

*(ਤੁਖਾਰੀ ਛੰਤ ਮ:੧, ਬਾਰਹ ਮਾਹਾ, ੧੧੦੮-੧੯)*

(ੳਣ) ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥
ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥
ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ॥੨॥

*(ਸਿਰੀ ਮ:੫, ੪੭-੧੦)*

(ੳਤ) ਕਾ ਕੀ ਮਾਈ ਕਾ ਕੋ ਬਾਪ॥ ਨਾਮ ਧਾਰੀਕ ਝੂਠੇ ਸਭਿ ਸਾਕ॥੧॥

*(ਗਉੜੀ ਮ:੫, ੧੮੮-੯)*

(ੳਥ) ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ਰਹਾਉ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥
ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥੨॥

*(ਸੋਰਠਿ ਮ:੯, ੬੩੩-੬)*

(ੳਦ) ਸਾਚੁ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ॥੧॥

*(ਸੋਰਠਿ ਮ:੯, ੬੩੩-੧੨)*

(ੳਧ) ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ॥
ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ॥੧॥

(ਮਾਰੂ ਨਾਮਦੇਉ, ੧੧੦੫-੧੫)

## ਟਹਲ (੧੨੧੦)

ਸੇਵਾ, ਖ਼ਿਦਮਤ। ਜੋ ਕੰਮ ਪਰਉਪਕਾਰ ਪ੍ਰਤਿ ਕੀਤਾ ਜਾਵੇ ਉਸ ਨੂੰ ਟਹਲ ਆਖਿਆ ਜਾਂਦਾ ਹੈ। ਹਰ ਪ੍ਰਕਾਰ ਦੇ ਜੀਵ ਜੰਤ ਦੀ ਭਲਾਈ ਮੁਖ ਰਖ ਕੇ ਜੋ ਕਰਮ ਕੀਤਾ ਜਾਵੈ, ਉਹ ਟਹਲ ਹੈ। ਹੋਰ ਜਾਣਕਾਰੀ ਵਾਸਤੇ ਦੇਖੋਂ, ਕ੍ਰਮ ਨ: ੬੦੫ ਤੋਂ ੬੩੦ ਤਕ।

(ੳ) ਐਸੀ ਮਾਂਗੁ ਗੋਬਿਦ ਤੇ॥
ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ॥੧॥ਰਹਾਉ॥

(ਕਾਨੜਾ ਮ:੫, ੧੨੯੮-੧੮)

(ਅ) ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ॥੧॥

(ਬਿਲਾਵਲੁ ਮ:੫, ੮੧੦-੧੮)

(ੲ) ਟਹਲ ਕਰਹੁ ਤਉ ਏਕ ਕੀ ਜਾ ਤੇ ਬ੍ਰਿਥਾ ਨ ਕੋਇ॥
ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ॥
ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ॥

(ਗਉੜੀ ਬਾਵਨ ਅਖਰੀ ਮ:੫, ੨੫੫-੧੫)

(ਸ) ਜਾ ਕੀ ਸੇਵਾ ਸਰਬ ਨਿਧਾਨੁ॥ ਪ੍ਰਭ ਕੀ ਪੂਜਾ ਪਾਈਐ ਮਾਨੁ॥
ਜਾ ਕੀ ਟਹਲ ਨ ਬਿਰਥੀ ਜਾਇ॥ ਸਦਾ ਸਦਾ ਹਰਿ ਕੇ ਗੁਣ ਗਾਇ॥੩॥

(ਗਉੜੀ ਗੁਆਰੇਰੀ ਮ:੫, ੧੮੪-੬)

(ਹ) ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥੧॥

(ਗਉੜੀ ਮ:੫, ੧੩-੧੪)

(ਕ) ਕਰ ਕਰਿ ਟਹਲ ਰਸਨਾ ਗੁਣ ਗਾਵਉ॥ ਚਰਨ ਠਾਕੁਰ ਕੈ ਮਾਰਗਿ ਧਾਵਉ॥੧॥

(ਗਉੜੀ ਮ:੫, ੧੮੯-੧੯)

(ਖ) ਹਰਿ ਕੀ ਟਹਲ ਕਰਤ ਜਨੁ ਸੋਹੈ॥ ਤਾ ਕਉ ਮਾਇਆ ਅਗਨਿ ਨ ਪੋਹੈ॥੩॥

(ਗਉੜੀ ਮ:੫, ੧੯੦-੬)

(ਗ) ਨੇਤ੍ਰ ਪੁਨੀਤ ਪੇਖਤ ਹੀ ਦਰਸ॥ ਧਨਿ ਮਸਤਕ ਚਰਨ ਕਮਲ ਹੀ ਪਰਸ॥
ਗੋਬਿੰਦ ਕੀ ਟਹਲ ਸਫਲ ਇਹ ਕਾਂਇਆ॥ ਸੰਤ ਪ੍ਰਸਾਦਿ ਪਰਮ ਪਦੁ ਪਾਇਆ॥੨॥

(ਗਉੜੀ ਮ:੫, ੨੦੧-੧੯)

(ਘ) ਜੋ ਠਾਕੁਰੁ ਸਦ ਸਦਾ ਹਜੂਰੇ॥ ਤਾ ਕਉ ਅੰਧਾ ਜਾਨਤ ਦੂਰੇ॥
ਜਾ ਕੀ ਟਹਲ ਪਾਵੈ ਦਰਗਹ ਮਾਨੁ॥ ਤਿਸਹਿ ਬਿਸਾਰੈ ਮੁਗਧੁ ਅਜਾਨੁ॥

(ਗਉੜੀ ਸੁਖਮਨੀ ਮ:੫, ੨੬੭-੬)

(ਙ) ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥

*(ਗਉੜੀ ਸੁਖਮਨੀ ਮ:੫, ੨੭੪-੪)*

(ਚ) ਭਗਵੰਤ ਕੀ ਟਹਲ ਕਰੈ ਨਿਤ ਨੀਤਿ॥ ਮਨੁ ਤਨੁ ਅਰਪੈ ਬਿਸਨ ਪਰੀਤਿ॥
ਹਰਿ ਕੇ ਚਰਨ ਹਿਰਦੈ ਬਸਾਵੈ॥ ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥੩॥

*(ਗਉੜੀ ਸੁਖਮਨੀ ਮ:੫, ੨੭੪-੧੨)*

(ਛ) ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ॥

*(ਗਉੜੀ ਮ:੫, ਥਿਤੀ, ੩੦੦-੩)*

(ਜ) ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥
ਕਰ ਜੋੜਿ ਨਾਨਕੁ ਕਰੇ ਅਰਦਾਸ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥੪॥

*(ਆਸਾ ਮ:੫, ੩੯੨-੧੨)*

(ਝ) ਦਾਸਨ ਦਾਸ ਰੇਣੁ ਦਾਸਨ ਕੀ ਜਨ ਕੀ ਟਹਲ ਕਮਾਵਉ॥
ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ॥੨॥

*(ਦੇਵਗੰਧਾਰੀ ਮ:੫, ੫੨੯-੧੦)*

(ਞ) ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ॥
ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ॥੧॥

*(ਦੇਵਗੰਧਾਰੀ ਮ:੫, ੫੩੧-੯)*

(ਟ) ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ॥੪॥

*(ਧਨਾਸਰੀ ਮ:੫, ੬੭੧-੧੫)*

(ਠ) ਜਉ ਦੇਖਉ ਤਉ ਸਗਲ ਮੋਹਿ ਮੋਹੀਅਉ ਤਉ ਸਰਨਿ ਪਰਿਓ ਗੁਰ ਭਾਗਿ॥
ਕਰਿ ਕਿਰਪਾ ਟਹਲ ਹਰਿ ਲਾਇਓ ਤਉ ਜਮਿ ਛੋਡੀ ਮੋਰੀ ਲਾਗਿ॥੧॥

*(ਜੈਤਸਰੀ ਮ:੫, ੭੦੧-੩)*

(ਡ) ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ॥
ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ॥੨॥

*(ਟੋਡੀ ਮ:੫, ੭੧੩-੧੪)*

(ਢ) ਜਾ ਕਾ ਸਬਦੁ ਸੁਨਤ ਸੁਖ ਸਾਰੇ॥ ਜਾ ਕੀ ਟਹਲ ਜਮਦੂਤ ਬਿਦਾਰੇ॥੨॥

*(ਸੂਹੀ ਮ:੫, ੭੩੯-੧੮)*

(ਣ) ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥
ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ॥

*(ਸੂਹੀ ਮ:੫, ੭੮੧-੫)*

(ਤ) ਰੇ ਮਨ ਟਹਲ ਹਰਿ ਸੁਖ ਸਾਰ॥

ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ॥੧॥ਰਹਾਉ॥

*(ਮਾਲੀ ਗਉੜਾ ਮ:੫, ੯੮੬-੮)*

(ਥ) ਚਰਨ ਸੰਤਹ ਮਾਥ ਮੋਰ॥ ਨੈਨਿ ਦਰਸੁ ਪੇਖਉ ਨਿਸਿ ਭੋਰ॥
ਹਸਤ ਹਮਰੇ ਸੰਤ ਟਹਲ॥ ਪ੍ਰਾਨ ਮਨੁ ਧਨੁ ਸੰਤ ਬਹਲ॥੧॥

*(ਮਾਲੀ ਗਉੜਾ ਮ:੫, ੯੮੭-੬)*

(ਦ) ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ॥
ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ॥੧॥

*(ਗਉੜੀ ਮ:੫, ੨੦੯-੮)*

(ਧ) ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ॥
ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ॥੧॥

*(ਸਾਰਗ ਮ:੫, ੧੨੧੨-੩)*

(ਨ) ਨਿਰਗੁਣ ਕਉ ਸੰਗਿ ਲੇਹੁ ਰਲਾਏ॥ ਕਰਿ ਕਿਰਪਾ ਮੋਹਿ ਟਹਲੈ ਲਾਏ॥
ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ॥੧੩॥

*(ਮਾਰੂ ਮ:੫, ਸੋਲਹੇ, ੧੦੭੮-੧੩)*

(ਪ) ਪਾਰਬ੍ਰਹਮ ਪ੍ਰਭ ਸੂਖ ਨਿਧਾਨ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ॥
ਕਰਿ ਕਿਰਪਾ ਸੰਤ ਟਹਲੈ ਲਾਇ॥ ਨਾਨਕ ਸਾਧੂ ਸੰਗਿ ਸਮਾਇ॥੪॥

*(ਭੈਰਉ ਮ:੫, ੧੧੪੬-੬)*

## ਟਕਸਾਲ (੧੨੧੧)

ਉਹ ਸਥਾਨ ਜਿਸ ਵਿਚ ਸਿੱਕੇ ਢਾਲੇ ਜਾਂਦੇ ਹੋਣ, ਜੀਵਨ ਦਾ ਉਹ ਮਾਰਗ ਜੋ ਸਾਰਿਆਂ ਵਾਸਤੇ ਲਾਭਦਾਇਕ ਹੋਵੇ, ਉਹ ਵਿਦਿਆ ਦਾ ਕੇਂਦਰ ਜਿਥੇ ਜੀਵਨ ਦੀ ਪਾਵਨ ਰਹੁ-ਰੀਤੀ ਸਿਖਾਈ ਜਾਵੇ, ਸਤਿਸੰਗਤਿ ਜਿਥੇ ਸ਼ਬਦ ਦੀ ਘਾੜਤ ਘੜੀ ਜਾਵੇ। ਦੇਖੋ, "ਸਬਦ ਦੀ ਟਕਸਾਲ"।

(ੳ) ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਦਰਿ ਨਿਹਾਲ॥੩੮॥

*(ਜਪੁ, ੮-੮)*

(ਅ) ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ॥
ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ॥੧॥

*(ਸੋਰਠਿ ਮ:੧, ੫੯੬-੧੨)*

(ੲ) ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ॥੨॥

*(ਭੈਰਉ ਮ:੪, ੧੧੩੪-੧੧)*

(ਸ) ਮਨ ਜਾਪਹੁ ਰਾਮ ਗੁਪਾਲ॥ ਹਰਿ ਰਤਨ ਜਵੇਹਰ ਲਾਲ॥
ਹਰਿ ਗੁਰਮੁਖਿ ਘੜਿ ਟਕਸਾਲ॥ ਹਰਿ ਹੋ ਹੋ ਕਿਰਪਾਲ॥੧॥ਰਹਾਉ॥

*(ਕਾਨੜਾ ਮ:੪, ੧੨੯੬-੧੨)*

## ਟੂਟੀ ਗਾਂਢਨਹਾਰ ਗੋਪਾਲ (੧੨੧੨)

ਉਹ ਜਗਤ ਦਾ ਪਾਲਨਹਾਰ ਵਾਹਿਗੁਰੂ ਟੁੱਟੀ ਹੋਈ ਪ੍ਰੀਤ ਨੂੰ ਦੋਬਾਰਾ ਗੰਢਨ ਦੇ ਯੋਗ ਹੈ। ਭਾਵ ਸਤਿਗੁਰੂ ਦੀ ਸਰਣ ਵਿਚ ਲਿਆ ਕੇ ਵਿਛੜਿਆਂ ਨੂੰ ਆਪਣੇ ਨਾਲ ਜੋੜ ਲੈਂਦਾ ਹੈ। ਤਾਂ ਤੇ ਭਾਈ! ਅਰਦਾਸ ਕਰੀਏ, ਹੇ ਵਾਹਿਗੁਰੂ! ਅਸਾਨੂੰ ਆਪਣੇ ਨਾਲ ਜੋੜ ਲਵੋ ਜੀਓ।

(ੳ) ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ॥ ਜਨਮ ਜਨਮ ਕਾ ਟੂਟਾ ਗਾਢੈ॥

*(ਗਉੜੀ ਸੁਖਮਨੀ ਮ:੫, ੨੯੦-੨)*

(ਅ) ਟੂਟੀ ਗਾਢਨਹਾਰ ਗੋੁਪਾਲ॥ ਸਰਬ ਜੀਆ ਆਪੇ ਪ੍ਰਤਿਪਾਲ॥

*(ਗਉੜੀ ਸੁਖਮਨੀ ਮ:੫, ੨੮੨-੧੦)*

(ੲ) ਟੂਟੈ ਨੇਹੁ ਕਿ ਬੋਲਹਿ ਸਹੀ॥ ਟੂਟੈ ਬਾਹ ਦੁਹੂ ਦਿਸ ਗਹੀ॥
ਟੂਟਿ ਪਰੀਤਿ ਗਈ ਬੁਰ ਬੋਲਿ॥ ਦੁਰਮਤਿ ਪਰਹਰਿ ਛਾਡੀ ਢੋਲਿ॥
ਟੂਟੈ ਗੰਠਿ ਪੜੈ ਵੀਚਾਰਿ॥ ਗੁਰ ਸਬਦੀ ਘਰਿ ਕਾਰਜੁ ਸਾਰਿ॥
ਲਾਹਾ ਸਾਚੁ ਨ ਆਵੈ ਤੋਟਾ॥ ਤ੍ਰਿਭਵਣ ਠਾਕੁਰੁ ਪ੍ਰੀਤਮ ਮੋਟਾ॥੨੮॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੩-੯)*

(ਸ) ਕੈਹਾ ਕੰਚਨੁ ਤੁਟੈ ਸਾਰੁ॥ ਅਗਨੀ ਗੰਢੁ ਪਾਏ ਲੋਹਾਰੁ॥
ਗੋਰੀ ਸੇਤੀ ਤੁਟੈ ਭਤਾਰੁ॥ ਪੁੱਤੀ ਗੰਢੁ ਪਵੈ ਸੰਸਾਰਿ॥
ਰਾਜਾ ਮੰਗੈ ਦਿਤੈ ਗੰਢੁ ਪਾਇ॥ ਭੁਖਿਆ ਗੰਢੁ ਪਵੈ ਜਾ ਖਾਇ॥
ਕਾਲਾ ਗੰਢੁ ਨਦੀਆ ਮੀਹ ਝੋਲ॥ ਗੰਢੁ ਪਰੀਤੀ ਮਿਠੇ ਬੋਲ॥
ਬੇਦਾ ਗੰਢੁ ਬੋਲੇ ਸਚੁ ਕੋਇ॥ ਮੁਇਆ ਗੰਢੁ ਨੇਕੀ ਸਤੁ ਹੋਇ॥
ਏਤੁ ਗੰਢਿ ਵਰਤੈ ਸੰਸਾਰੁ॥ ਮੂਰਖ ਗੰਢੁ ਪਵੈ ਮੁਹਿ ਮਾਰ॥
ਨਾਨਕ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥੨॥

*(ਵਾਰ ਮਾਝ ਮ:੫, ੧੪੩-੧੦)*

(ਹ) ਬੂਡਤ ਜਾਤ ਪੂਰੈ ਗੁਰਿ ਕਾਢੇ॥ ਜਨਮ ਜਨਮ ਕੇ ਟੂਟੇ ਗਾਢੇ॥੩॥

*(ਗਉੜੀ ਮ:੫, ੧੯੧-੩)*

(ਕ) ਭਵਜਲਿ ਡੂਬਤ ਸਤਿਗੁਰੁ ਕਾਢੈ॥ ਜਨਮ ਜਨਮ ਕਾ ਟੂਟਾ ਗਾਢੈ॥੨॥

*(ਸੂਹੀ ਮ:੫, ੭੪੧-੧੪)*

(ਖ) ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ॥ ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ॥੨॥

*(ਬਿਲਾਵਲੁ ਮ:੫, ੮੧੬-੫)*

(ਗ) ਅੰਧ ਕੂਪ ਤੇ ਸੇਈ ਕਾਢੇ॥ ਜਨਮ ਜਨਮ ਕੇ ਟੂਟੇ ਗਾਂਢੇ॥
ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ॥੧੪॥

*(ਮਾਰੂ ਮ:੫, ਸੋਲਹੇ, ੧੦੮੬-੧੪)*

(ਘ) ਕਰਹੁ ਗਤਿ ਦਇਆਲ ਸੰਤਹੁ ਮੋਰੀ॥ ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ॥੧॥ਰਹਾਉ॥

*(ਸਾਗਰ ਮ:੫, ੧੨੧੨-੨)*

(ਙ) ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥

ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥ ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥੧੫॥

*(ਫੁਨਹੇ ਮ:੫, ੧੩੬੨-੧੯)*

(ਚ) ਮਹਾ ਤਰੰਗ ਤੇ ਕਾਂਢੈ ਲਾਗਾ॥ ਜਨਮ ਜਨਮ ਕਾ ਟੂਟਾ ਗਾਂਢਾ॥
ਜਪੁ ਤਪੁ ਸੰਜਮੁ ਨਾਮੁ ਸਮ੍ਾਲਿਆ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ॥੪॥

*(ਪ੍ਰਭਾਤੀ ਮ:੫, ੧੩੪੮-੧੮)*

## ਟੂਣਾ ਟਾਮਣ (੧੨੧੩)

ਕਿਸੇ ਸ਼ਕਤੀ ਨੂੰ ਕਾਬੂ ਕਰਨ ਵਾਸਤੇ ਜਾਦੂ ਕਰਨਾ, ਤੰਤ੍ਰ ਵਿਦਿਆ ਦੁਆਰਾ ਕਿਸੇ ਨੂੰ ਆਪਣੇ ਵਸ ਵਿਚ ਕਰਨਾ। ਗੁਰਮਤਿ ਐਸੇ ਨੀਚ ਖਿਆਲਾਂ ਦਾ ਨਿਖੇਧ ਕਰਦੀ ਹੈ। ਸਤਿਗੁਰੂ ਦੇ ਉਪਦੇਸ਼ ਦੇ ਅਨਕੂਲ ਜੀਵਨ ਢਾਲਣਾ ਹੀ, ਗੁਰਮਤਿ ਦਾ ਅਸਲੀ ਮਾਰਗ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮੰਤ੍ਰ ਜੰਤ੍ਰ ਤੰਤ੍ਰ" ਤੇ "ਤੰਤ੍ਰ ਮੰਤ੍ਰ ਜੰਤ੍ਰ"।

(ੳ) ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ॥ ਹਰਿ ਨਾਮੁ ਜੀਅ ਪ੍ਰਾਨ ਅਧਾਰੁ॥
ਸਾਚਾ ਧਨੁ ਪਾਇਓ ਹਰਿ ਰੰਗਿ॥ ਦੁਤਰੁ ਤਰੇ ਸਾਧ ਕੈ ਸੰਗਿ॥੩॥

*(ਗਉੜੀ ਗੁਆਰੇਰੀ ਮ:੫, ੧੮੪-੧੯)*

(ਅ) ਅਉਖਧ ਮੰਤ੍ਰ ਮੂਲ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ॥੧॥

*(ਗਉੜੀ ਚੇਤੀ ਮ:੧, ੧੫੬-੩)*

(ੲ) ਅਉਖਧ ਮੰਤ੍ਰ ਤੰਤ੍ਰ ਸਭਿ ਛਾਰੁ॥ ਕਰਣੈਹਾਰੁ ਰਿਦੇ ਮਹਿ ਧਾਰੁ॥੩॥

*(ਗਉੜੀ ਮ:੫, ੧੯੬-੧)*

(ਸ) ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ॥ ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ॥੧॥

*(ਬਿਲਾਵਲੁ ਮ:੫, ੮੧੭-੧੯)*

(ਹ) ਅਉਖਧ ਕੋਟਿ ਸਿਮਰਿ ਗੋਬਿੰਦ॥ ਤੰਤੁ ਮੰਤੁ ਭਜੀਐ ਭਗਵੰਤ॥
ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥੩॥

*(ਗੋਂਡ ਮ:੫, ੮੬੬-੧੬)*

(ਕ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥
ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥੧੦੭॥

*(ਸਲੋਕ ਕਬੀਰ, ੧੩੭੦-੩)*

(ਖ) ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥
ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ॥੪॥

*(ਸੂਹੀ ਮ:੧, ਛੰਤ, ੭੬੬-੧੭)*

(ਗ) ਜਿਹ ਸਿਮਰਨਿ ਨਾਹੀ ਤੁਝੁ ਭਾਰ॥ ਸੋ ਸਿਮਰਨੁ ਰਾਮ ਨਾਮ ਅਧਾਰੁ॥
ਕਹਿ ਕਬੀਰ ਜਾ ਕਾ ਨਹੀ ਅੰਤੁ॥ ਤਿਸ ਕੇ ਆਗੇ ਤੰਤੁ ਨ ਮੰਤੁ॥੮॥

*(ਰਾਮਕਲੀ ਕਬੀਰ, ੯੭੧-੧੭)*

(ਘ) ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥

ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥

*(ਸਾਰਗ ਵਾਰ ਮ:੧, ੧੨੪੫-੩)*

(ਙ) ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥

*(ਆਸਾ ਮ:੧, ੪੧੭-੧੯)*

(ਚ) ਅਵਰੁ ਨ ਅਉਖਧੁ ਤੰਤੁ ਨ ਮੰਤਾ॥ ਹਰਿ ਹਰਿ ਸਿਮਰਣੁ ਕਿਲਵਿਖ ਹੰਤਾ॥
ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ॥ ਤੂੰ ਆਪੇ ਰਾਖਹਿ ਕਿਰਪਾ ਧਾਰਿ॥੪॥

*(ਆਸਾ ਮ:੧, ੪੧੬-੬)*

(ਛ) ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ॥
ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ॥੨॥

*(ਆਸਾ ਕਬੀਰ, ੪੭੬-੧੯)*

(ਜ) ਕਿਨਹੀ ਸਿਧ ਬਹੁ ਚੇਟਕ ਲਾਏ॥ ਕਿਨਹੀ ਭੇਖ ਬਹੁ ਥਾਟ ਬਨਾਏ॥
ਕਿਨਹੀ ਤੰਤ ਮੰਤ ਬਹੁ ਖੇਵਾ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ॥੬॥

*(ਰਾਮਕਲੀ ਮ:੫, ੯੧੩-੩)*

(ਝ) ਨਾ ਸੁਚਿ ਸੰਜਮੁ ਤੁਲਸੀ ਮਾਲਾ॥ ਗੋਪੀ ਕਾਨੁ ਨ ਗਊ ਗੋੁਆਲਾ॥
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ॥੭॥

*(ਮਾਰੂ ਮ:੧, ਸੋਲਹੇ, ੧੦੩੫-੧੬)*

(ਞ) ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ॥
ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ॥
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ॥

*(ਸਵਯੇ ਸ੍ਰੀ ਮੁਖ ਮ:੫, ੧੩੮੮-੧੯)*

## ਟੇਕ (੧੨੧੪)

ਆਸਰਾ, ਸਹਾਰਾ, ਮਦਦ, ਆਸ, ਓਟ।

(ੳ) ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥੪॥

*(ਗਉੜੀ ਪੂਰਬੀ ਮ:੪, ੧੩-੧੩)*

(ਅ) ਸਾਸਿ ਸਾਸਿ ਤੇਰਾ ਨਾਮੁ ਸਮ੍ਹਾਰਉ ਤੁਮ ਹੀ ਕਉ ਪ੍ਰਭ ਆਹੀ॥
ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ॥੨॥

*(ਗੂਜਰੀ ਮ:੫, ੪੯੯-੧੯)*

(ੲ) ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ॥
ਨਾਨਕ ਟੇਕ ਗੋੁਪਾਲ ਕੀ ਗੋਵਿੰਦ ਸੰਕਟ ਮੋਚ॥੧॥

*(ਰਾਮਕਲੀ ਮ:੫, ਛੰਤ, ੯੨੬-੧੩)*

(ਸ) ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ॥
ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ॥ਰਹਾਉ॥

*(ਸੋਰਠਿ ਮ:੫, ੬੪੦-੧੭)*

(ਹ) ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ॥
ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ॥੧॥ਰਹਾਉ॥

*(ਬਿਲਾਵਲੁ ਮ:੫, ੮੦੨-੮)*

(ਕ) ਬਿਖੈ ਦਲੁ ਸੰਤਨਿ ਤੁਮ੍ਰੈ ਗਾਹਿਓ॥
ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਾਰੀ ਆਹਿਓ॥੧॥ਰਹਾਉ॥

*(ਕਾਨੜਾ ਮ:੫, ੧੩੦੩-੨)*

(ਖ) ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮਾਰੈ ਪਰੀ॥
ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ॥੨॥

*(ਗੂਜਰੀ ਮ:੫, ੪੯੯-੧੫)*

(ਗ) ਤੇਰੀ ਟੇਕ ਗੋਵਿੰਦ ਗੁਪਾਲ ਦਇਆਲ ਪ੍ਰਭ॥ ਤੂੰ ਸਭਨਾ ਕੇ ਨਾਥ ਤੇਰੀ ਸ੍ਰਿਸਟਿ ਸਭ॥੧॥

*(ਆਸਾ ਮ:੫, ੩੯੭-੯)*

(ਘ) ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ॥
ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ॥੨॥

*(ਆਸਾ ਮ:੫, ੩੮੩-੯)*

(ਙ) ਸਭ ਊਪਰਿ ਪਾਰਬ੍ਰਹਮੁ ਦਾਤਾਰੁ॥ ਤੇਰੀ ਟੇਕ ਤੇਰਾ ਆਧਾਰੁ॥ਰਹਾਉ॥

*(ਤਿਲੰਗ ਮ:੫, ੭੨੩-੧੯)*

(ਚ) ਤੇਰੀ ਟੇਕ ਰਹਾ ਕਲਿ ਮਾਹਿ॥ ਤੇਰੀ ਟੇਕ ਤੇਰੇ ਗੁਣ ਗਾਹਿ॥
ਤੇਰੀ ਟੇਕ ਨ ਪੋਹੈ ਕਾਲੁ॥ ਤੇਰੀ ਟੇਕ ਬਿਨਸੈ ਜੰਜਾਲੁ॥੧॥
ਦੀਨ ਦੁਨੀਆ ਤੇਰੀ ਟੇਕ॥ ਸਭ ਮਹਿ ਰਵਿਆ ਸਾਹਿਬੁ ਏਕ॥੧॥ਰਹਾਉ॥
ਤੇਰੀ ਟੇਕ ਕਰਉ ਆਨੰਦ॥ ਤੇਰੀ ਟੇਕ ਜਪਉ ਗੁਰ ਮੰਤ॥
ਤੇਰੀ ਟੇਕ ਤਰੀਐ ਭਉ ਸਾਗਰੁ॥ ਰਾਖਣਹਾਰੁ ਪੂਰਾ ਸੁਖ ਸਾਗਰੁ॥੨॥
ਤੇਰੀ ਟੇਕ ਨਾਹੀ ਭਉ ਕੋਇ॥ ਅੰਤਰਜਾਮੀ ਸਾਚਾ ਸੋਇ॥
ਤੇਰੀ ਟੇਕ ਤੇਰਾ ਮਨਿ ਤਾਣੁ॥ ਈਹਾਂ ਊਹਾਂ ਤੂ ਦੀਬਾਣੁ॥੩॥
ਤੇਰੀ ਟੇਕ ਤੇਰਾ ਭਰਵਾਸਾ॥ ਸਗਲ ਧਿਆਵਹਿ ਪ੍ਰਭ ਗੁਣਤਾਸਾ॥
ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ॥ ਸਿਮਰਿ ਨਾਨਕ ਸਾਚੇ ਗੁਣਤਾਸਾ॥੪॥

*(ਭੈਰਉ ਮ:੫, ੧੧੪੭-੧)*

(ਛ) ਹਰਿ ਆਪੇ ਲਏ ਮਿਲਾਇ ਕਿਉ ਵੇਛੋੜਾ ਥੀਵਈ ਬਲਿ ਰਾਮ ਜੀਉ॥
ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ ਬਲਿ ਰਾਮ ਜੀਉ॥
ਤੇਰੀ ਟੇਕ ਤੁਝੈ ਤੇ ਪਾਈ ਸਾਚੇ ਸਿਰਜਣਹਾਰਾ॥

ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ॥

*(ਸੂਹੀ ਛੰਤ ਮ:੫, ੭੭੮-੪)*

(ਜ) ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ॥
ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ ਤੁਮ੍ਾਰਾ ਉਧਰੇ॥੧॥ਰਹਾਉ॥

*(ਸੂਹੀ ਮ:੫, ੭੪੮-੯)*

## ਟੇਢਾ ਚਲਨਾ (੧੨੧੫)

ਸਿੱਧਾ ਗੁਰਮਤਿ ਦਾ ਮਾਰਗ ਤਿਆਗ ਕੇ, ਮਨਮੁਖੀਆਂ ਵਾਲਾ ਰਸਤਾ ਧਾਰਨ ਕਰਨਾ। ਜੀਵਨ ਯਾਤਰਾ ਕੁਕਰਮਾਂ ਵਿਚ ਬਤੀਤ ਕਰਨੀ। ਹੋਰ ਦੇਖੋ, "ਉਝੜ"।

(ੳ) ਰਾਖਿ ਲੇਹੁ ਹਮ ਤੇ ਬਿਗਰੀ॥
ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ॥੧॥ਰਹਾਉ॥
ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ॥
ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ॥੧॥

*(ਬਿਲਾਵਲੁ ਕਬੀਰ, ੮੫੬-੧੨)*

(ਅ) ਕਉਡੀ ਬਦਲੈ ਤਿਆਗੈ ਰਤਨੁ॥ ਛੋਡਿ ਜਾਇ ਤਾਹੂ ਕਾ ਜਤਨੁ॥
ਸੋ ਸੰਚੈ ਜੋ ਹੋਛੀ ਬਾਤ॥ ਮਾਇਆ ਮੋਹਿਆ ਟੇਢਉ ਜਾਤ॥੧॥

*(ਰਾਮਕਲੀ ਮ:੫, ੮੯੨-੧੭)*

(ੲ) ਝੂਠੁ ਬਾਤ ਸਾ ਸਚੁ ਕਰਿ ਜਾਤੀ॥ ਸਤਿ ਹੋਵਨੁ ਮਨਿ ਲਗੈ ਨ ਰਾਤੀ॥੨॥
ਬਾਵੈ ਮਾਰਗੁ ਟੇਢਾ ਚਲਨਾ॥ ਸੀਧਾ ਛੋਡਿ ਅਪੂਠਾ ਬੁਨਨਾ॥੩॥

*(ਗਉੜੀ ਗੁਆਰੇਰੀ ਮ:੫, ੧੮੫-੧੭)*

(ਸ) ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ॥
ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ॥੧॥
ਰਾਮੁ ਬਿਸਾਰਿਓ ਹੈ ਅਭਿਮਾਨਿ॥
ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ॥੧॥ਰਹਾਉ॥
ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ॥
ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ॥੨॥

*(ਕੇਦਾਰਾ ਕਬੀਰ, ੧੧੨੪-੬)*

(ਹ) ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ॥
ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ॥੧॥
ਚਲਤ ਕਤ ਟੇਢੇ ਟੇਢੇ ਟੇਢੇ॥
ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥੧॥ਰਹਾਉ॥
ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ॥
ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ॥੨॥
ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ॥

ਜਾ ਤਿਸੁ ਭਾਵੈ ਸਤਿਗੁਰੁ ਭੇਟੈ ਏਕੋ ਨਾਮੁ ਬਖਾਨੀ॥੩॥
ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ॥
ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ॥੪॥

*(ਕੇਦਾਰਾ ਕਬੀਰ, ੧੧੨੩-੧੯)*

(ਕ) ਕਹਾ ਨਰ ਗਰਬਸਿ ਥੋਰੀ ਬਾਤ॥ ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ॥੧॥ ਰਹਾਉ॥

*(ਸਾਰੰਗ ਕਬੀਰ, ੧੨੫੧-੧੭)*

## ਟੋਹਣੀ (੧੨੧੬)

ਐਸਾ ਲਕੜੀ ਦਾ ਡੰਡਾ ਜਿਸ ਦੇ ਆਸਰੇ ਇਕ ਅੰਨ੍ਹਾ ਟੋਹ ਟੋਹ ਕੇ ਚਲਦਾ ਹੈ ਅਤੇ ਜਿਸ ਦਾ ਸਦਕਾ ਕਿਸੇ ਟੋਏ ਵਿਚ ਡਿਗਣੋ ਬਚ ਜਾਂਦਾ ਹੈ। ਏਸੇ ਪ੍ਰਕਾਰ ਸਤਿਗੁਰੂ ਦਾ ਉਪਦੇਸ਼ ਭੀ ਬੇਸੂਝ ਜੀਵਾਂ ਪ੍ਰਤਿ ਟੋਹਣੀ ਦਾ ਕੰਮ ਦੇਂਦਾ ਹੈ। ਇਸ ਦੇ ਆਸਰੇ ਜੀਵ ਮੰਦੇ ਕਰਮਾਂ ਤੋਂ ਸੁਰੱਖਿਅਤ ਰਹਿੰਦਾ ਹੈ। ਆਪਣਾ ਪੈਂਡਾ ਸਹੀ ਸਲਾਮਤ ਕਰ ਜਾਂਦਾ ਹੈ।

(ੳ) ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥ ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ॥੧॥ ਰਹਾਉ॥

*(ਸੂਹੀ ਮ:੧, ੭੫੨-੧੬)*

(ਅ) ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ॥
ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ॥੨॥

*(ਬਿਲਾਵਲੁ ਮ:੫, ੮੩੦-੧)*

(ੲ) ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ ਟੋਹਨੀ॥ ਓਹ ਜੋਹੈ ਬਹੁ ਪਰਕਾਰ ਸੁੰਦਰਿ ਮੋਹਨੀ॥
ਮੋਹਨੀ ਮਹਾ ਬਚਿਤ੍ਰਿ ਚੰਚਲਿ ਅਨਿਕ ਭਾਵ ਦਿਖਾਵਏ॥
ਹੋਇ ਢੀਠ ਮੀਠੀ ਮਨਹਿ ਲਾਗੈ ਨਾਮੁ ਲੈਣ ਨ ਆਵਏ॥
ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ ਘਾਟੈ ਜੋਹਨੀ॥
ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ॥੨॥

*(ਬਿਲਾਵਲੁ ਮ:੫, ਛੰਤ, ੮੪੭-੫)*

(ਸ) ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ॥
ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰਿ ਅੰਧੁਲੇ ਕੀ ਲਾਕਰੀ॥੧॥

*(ਗੋਂਡ ਨਾਮਦੇਉ, ੮੭੪-੭)*

(ਹ) ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ॥ ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ॥

*(ਆਸਾ ਮ:੧, ੪੨੨-੧੩)*

## ਠੱਗ ਅਤੇ ਠੱਗੀ (੧੨੧੭)

ਕਿਸੇ ਨਾਲ ਧੋਖਾ ਕਰਕੇ ਕੋਈ ਵਸਤੂ ਹਥਿਆ ਲੈਣੀ, ਕਿਸੇ ਪ੍ਰਕਾਰ ਦੀ ਬੂਟੀ ਸੁੰਘਾ ਕੇ ਬੇਹੋਸ਼ ਕਰਕੇ ਮਾਲ ਅਸਬਾਬ ਠੱਗ ਲੈਣਾ, ਕਿਸੇ ਨੂੰ ਮਿਠੀਆਂ ਮਿਠੀਆਂ ਗੱਲਾਂ ਦੇ ਭੁਲੇਵੇਂ ਵਿਚ ਪਾ ਕੇ ਠੱਗ ਲੈਣਾ, ਝੂਠ ਨੂੰ ਸੱਚਾਈ ਦਰਸਾ ਕੇ ਠੱਗ ਲੈਣਾ।

(ੳ) ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ॥
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ॥

ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ॥
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥
ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥

*(ਰਾਮਕਲੀ ਵਾਰ ਮ:੫, ੯੬੦-੧੪)*

(ਅ) ਦੇਹੀ ਗੁਪਤ ਬਿਦੇਹੀ ਦੀਸੈ॥ ਸਗਲੇ ਸਾਜਿ ਕਰਤ ਜਗਦੀਸੈ॥
ਠਗਣਹਾਰ ਅਣਠਗਦਾ ਠਾਗੈ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ॥੩॥

*(ਰਾਮਕਲੀ ਮ:੫, ੯੦੦-੪)*

(ੲ) ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ॥ ਠਗਿ ਮੁਠੀ ਕੂੜਿਆਰ ਬੰਨ੍ਹਿ ਚਲਾਈਐ॥੭॥

*(ਆਸਾ ਮ:੧, ੪੨੦-੭)*

(ਸ) ਹਰਿ ਠਗ ਜਗ ਕਉ ਠਗਉਰੀ ਲਾਈ॥ ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ॥੧॥ਰਹਾਉ॥

*(ਗਉੜੀ ਕਬੀਰ, ੩੩੧-੧)*

(ਹ) ਕਉਨ ਕੋ ਪੁਰਖੁ ਕਉਨ ਕੀ ਨਾਰੀ॥ ਇਆ ਤਤ ਲੇਹੁ ਸਰੀਰ ਬਿਚਾਰੀ॥੨॥
ਕਹਿ ਕਬੀਰ ਠਗ ਸਿਉ ਮਨੁ ਮਾਨਿਆ॥ ਗਈ ਠਗਉਰੀ ਠਗੁ ਪਹਿਚਾਨਿਆ॥੩॥

*(ਗਉੜੀ ਕਬੀਰ, ੩੩੧-੨)*

(ਕ) ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋ ਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥

*(ਆਸਾ ਕਬੀਰ, ੪੭੬-੧)*

(ਖ) ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ॥ ਜਬ ਤੇ ਸੁਧੁ ਨਾਹੀ ਮਨੁ ਅਪਨਾ॥੧॥ਰਹਾਉ॥
ਸਿੰਘਚ ਭੋਜਨੁ ਜੋ ਨਰੁ ਜਾਨੈ॥ ਐਸੇ ਹੀ ਠਗਦੇਉ ਬਖਾਨੈ॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥ ਰਾਮ ਰਸਾਇਨ ਪੀਓ ਰੇ ਦਗਰਾ॥੩॥

*(ਆਸਾ ਨਾਮਦੇਉ, ੪੮੫-੧੭)*

(ਗ) ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥ ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥
ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥ ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥੨॥

*(ਮਲਾਰ ਵਾਰ ਮ:੧, ੧੨੮੮-੧੪)*

(ਘ) ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥
ਠਗ ਦਿਸਟਿ ਬਗਾ ਲਿਵ ਲਾਗਾ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ॥੧॥

*(ਪ੍ਰਭਾਤੀ ਬੇਣੀ, ੧੩੫੧-੧੭)*

(ਙ) ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥੩੮॥

*(ਸਲੋਕ ਮ:੯, ੧੪੨੮-੧੦)*

(ਚ) ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ॥੧॥

(ਬਿਲਾਵਲੁ ਮ:੫, ੮੨੧-੧੭)

(ਛ) ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ॥
ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ॥੧॥

(ਰਾਮਕਲੀ ਮ:੫, ੯੦੦-੮)

(ਜ) ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ॥
ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ॥
ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ॥
ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ॥੬॥

(ਰਾਮਕਲੀ ਮ:੧, ਓਅੰਕਾਰੁ, ੯੩੦-੧੧)

(ਝ) ਮਿਥਿਆ ਵਸਤੁ ਸਤਿ ਕਰਿ ਮਾਨੀ॥ ਹਿਤੁ ਲਾਇਓ ਸਠ ਮੂੜ ਅਗਿਆਨੀ॥
ਕਾਮ ਕ੍ਰੋਧ ਲੋਭ ਮਦ ਮਾਤਾ॥ ਕਉਡੀ ਬਦਲੈ ਜਨਮੁ ਗਵਾਤਾ॥
ਅਪਨਾ ਛੋਡਿ ਪਰਾਇਐ ਰਾਤਾ॥ ਮਾਇਆ ਮਦ ਮਨ ਤਨ ਸੰਗਿ ਜਾਤਾ॥
ਤ੍ਰਿਸਨ ਨ ਬੂਝੈ ਕਰਤ ਕਲੋਲਾ॥ ਊਣੀ ਆਸ ਮਿਥਿਆ ਸਭਿ ਬੋਲਾ॥
ਆਵਤ ਇਕੇਲਾ ਜਾਤ ਇਕੇਲਾ॥ ਹਮ ਤੁਮ ਸੰਗਿ ਝੂਠੇ ਸਭਿ ਬੋਲਾ॥
ਪਾਇ ਠਗਉਰੀ ਆਪਿ ਭੁਲਾਇਓ॥ ਨਾਨਕ ਕਿਰਤੁ ਨ ਜਾਇ ਮਿਟਾਇਓ॥੨॥

(ਮਾਰੂ ਮ:੫, ੧੦੦੪-੧੭)

(ਞ) ਕਾਇਆ ਸੋਧਹਿ ਸਬਦੁ ਵੀਚਾਰਹਿ॥ ਮੋਹ ਠਗਉਰੀ ਭਰਮੁ ਨਿਵਾਰਹਿ॥
ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ॥੧੪॥

(ਮਾਰੂ ਮ:੩, ਸੋਲਹੇ, ੧੦੬੮-੧੭)

(ਟ) ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ ਤਿਸ ਸਿਉ ਰੁਚ ਨਹੀ ਰਾਈ॥
ਮੋਹਨਿ ਸਿਉ ਬਾਵਰ ਮਨੁ ਮੋਹਿਓ ਝੂਠਿ ਠਗਉਰੀ ਪਾਈ॥੧॥

(ਸਾਰਗ ਮ:੫, ੧੨੧੩-੩)

(ਠ) ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋ ਬਾਰ॥
ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮਕੰਕਰ ਕਰਤ ਖੁਆਰ॥੧॥

(ਸਾਰਗ ਮ:੫, ੧੨੨੩-੧੮)

(ਡ) ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥
ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ॥੧੦॥

(ਰਾਮਕਲੀ ਮ:੩, ਅਨੰਦੁ, ੯੧੮-੭)

(ਢ) ਵਿਣੁ ਸਤਿਗੁਰ ਸੇਵੇ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥

ਮੋਹ ਠਗਉਲੀ ਪਾਈਅਨੁ ਬਹੁ ਦੂਜੈ ਭਾਇ ਵਿਕਾਰ॥

*(ਸਾਰਗ ਵਾਰ ਮ:੪, ੧੨੪੮-੨)*

(ਣ) ਕਾਏਂ ਰੇ ਮਨ ਬਿਖਿਆ ਬਨ ਜਾਇ॥ ਭੂਲੌ ਰੇ ਠਗਮੂਰੀ ਖਾਇ॥੧॥ਰਹਾਉ॥
ਜੈਸੇ ਮੀਨੁ ਪਾਨੀ ਮਹਿ ਰਹੈ॥ ਕਾਲ ਜਾਲ ਕੀ ਸੁਧਿ ਨਹੀ ਲਹੈ॥
ਜਿਹਬਾ ਸੁਆਦੀ ਲੀਲਿਤ ਲੋਹ॥ ਐਸੇ ਕਨਿਕ ਕਾਮਨੀ ਬਾਧਿਓ ਮੋਹ॥੧॥
ਜਿਉ ਮਧੁ ਮਾਖੀ ਸੰਚੈ ਅਪਾਰ॥ ਮਧੁ ਲੀਨੋ ਮੁਖਿ ਦੀਨੀ ਛਾਰੁ॥
ਗਊ ਬਾਛ ਕਉ ਸੰਚੈ ਖੀਰੁ॥ ਗਲਾ ਬਾਂਧਿ ਦੁਹਿ ਲੇਇ ਅਹੀਰੁ॥੨॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ॥ ਸੋ ਮਾਇਆ ਲੈ ਗਾਡੈ ਧਰੈ॥
ਅਤਿ ਸੰਚੈ ਸਮਝੈ ਨਹੀ ਮੂੜ੍॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ॥੩॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ॥ ਸਾਧਸੰਗਤਿ ਕਬਹੂ ਨਹੀ ਕਰੈ॥
ਕਹਤ ਨਾਮਦੇਉ ਤਾ ਚੀ ਆਣਿ॥ ਨਿਰਭੈ ਹੋਇ ਭਜੀਐ ਭਗਵਾਨ॥੪॥

*(ਸਾਰੰਗ ਨਾਮਦੇਉ, ੧੨੫੨-੯)*

(ਤ) ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ॥
ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ॥

*(ਸਿਰੀ ਮ:੫, ਛੰਤ, ੮੧-੫)*

(ਥ) ਬਿਖੈ ਠਗਉਰੀ ਜਿਨਿ ਜਿਨਿ ਖਾਈ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ॥੨॥

*(ਗਉੜੀ ਮ:੫, ੧੯੯-੮)*

(ਦ) ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ॥
ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ॥੩॥

*(ਸੋਰਠਿ ਮ:੫, ੬੨੮-੧੦)*

(ਧ) ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥
ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ॥੪॥

*(ਧਨਾਸਰੀ ਨਾਮਦੇਉ, ੬੯੩-੩)*

(ਨ) ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ॥
ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਾਰੀ॥੧॥

*(ਜੈਤਸਰੀ ਮ:੫, ੭੦੨-੬)*

(ਪ) ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ॥
ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ॥
ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ॥੧॥

*(ਸਿਰੀ ਮ:੧, ੬੧-੯)*

(ਫ) ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ॥
ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ॥

*(ਵਾਰ ਮਾਝ ਮ:੧, ੧੩੮-੧੬)*

(ਬ) ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ॥
ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ॥
ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥
ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ॥੧॥

*(ਗਉੜੀ ਮ:੫, ਛੰਤ, ੨੪੯-੯)*

(ਭ) ਪਾਇ ਠਗਉਲੀ ਸਭੁ ਜਗੁ ਜੋਹਿਆ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥
ਗੁਰਮਖਿ ਨਾਮਿ ਲਗੇ ਸੇ ਸੋਹਿਆ॥੨॥

*(ਆਸਾ ਮ:੫, ੩੯੪-੧੫)*

(ਮ) ਸਗਲ ਸਹੇਲੀ ਅਪਨੈ ਰਸ ਮਾਤੀ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥
ਮੁਸਨਹਾਰ ਪੰਚ ਬਟਵਾਰੇ॥ ਸੂਨੇ ਨਗਰਿ ਪਰੇ ਠਗਹਾਰੇ॥੨॥
ਉਨ ਤੇ ਰਾਖੈ ਬਾਪੁ ਨ ਮਾਈ॥

*(ਗਉੜੀ ਗੁਆਰੇਰੀ ਮ:੫, ੧੮੨-੧੧)*

(ਯ) ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ॥੧॥

*(ਗਉੜੀ ਵਾਰ ਮ:੪, ੩੦੫-੪)*

(ਰ) ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥

*(ਜਪੁ, ੮-੪)*

(ਲ) ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ॥
ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ॥੨॥

*(ਸਾਰਗ ਮ:੫, ੧੨੧੭-੧੧)*

(ਵ) ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ॥
ਖਿਨ ਮਹਿ ਮਾਰਿ ਪਛਾੜਸੀ ਭਾਇ ਦੂਜੈ ਠਾਗੈ॥
ਫਿਰਿ ਵੇਲਾ ਹਥਿ ਨ ਆਵਈ ਜਮ ਕਾ ਡੰਡੁ ਲਾਗੇ॥
ਤਿਨ ਜਮ ਡੰਡੁ ਨ ਲਗਈ ਜੋ ਹਰਿ ਲਿਵ ਜਾਗੇ॥
ਸਭ ਤੇਰੀ ਤੁਧੁ ਛਡਾਵਣੀ ਸਭ ਤੁਧੈ ਲਾਗੇ॥੧੨॥

*(ਮਾਰੂ ਵਾਰ ਮ:੩, ੧੦੯੦-੧੭)*

## ਠਾਕਣਾ (੧੨੧੮)

ਵਰਜਣਾ, ਰੋਕਣਾ, ਮਨ੍ਹਾਂ ਕਰਨਾ, ਹੜਤਾਲ ਕਰਨਾ, ਹਟਾ ਕੇ ਰਖਣਾ, ਥੰਮ ਕੇ ਰਖਣਾ, ਮੰਦੇ ਅਨਸਰ ਵਲੋਂ ਵਰਜ ਕੇ ਰਖਣਾ, ਕਿਸੇ ਨੁਕਸਾਨ ਪਹੁੰਚਾਣ ਵਾਲੇ ਨੂੰ ਰੋਕ ਕੇ ਰਖਣਾ।

(ੳ) ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ॥੩॥

*(ਸਿਰੀ ਮ:੫, ੪੨-੨)*

(ਅ) ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥

(ਜਪੁ, ੩-੮)

(ੲ) ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ॥
ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ॥
ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ॥੮॥

(ਸਿਰੀ ਮ:੧, ੫੭-੪)

(ਸ) ਜਿਸੁ ਤੂੰ ਤੁਠਾ ਸੋ ਤੁਧੁ ਧਿਆਏ॥ ਸਾਧ ਜਨਾ ਕਾ ਮੰਤ੍ਰੁ ਕਮਾਏ॥
ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ॥੭॥

(ਮਾਝ ਮ:੫, ੧੩੦-੧੯)

(ਹ) ਸਚੈ ਦੈ ਦੀਬਾਣਿ ਕੂੜਿ ਨ ਜਾਈਐ॥ ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ॥
ਸਚੈ ਸਬਦਿ ਨੀਸਾਣਿ ਠਾਕ ਨ ਪਾਈਐ॥ ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ॥੧੮॥

(ਵਾਰ ਮਾਝ ਮ:੧, ੧੪੬-੧੯)

(ਕ) ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ॥
ਜੋ ਜਨ ਪ੍ਰਭਿ ਅਪੁਨੇ ਕਰੇ ਨਾਨਕ ਤੇ ਧਨਿ ਧੰਨਿ॥੧॥

(ਗਉੜੀ ਬਾਵਨ ਅਖਰੀ ਮ:੫, ੨੫੫-੧੯)

(ਖ) ਤੇਰਾ ਤਾਣੁ ਤੂਹੈ ਦੀਬਾਣੁ॥ ਗੁਰ ਕਾ ਸਬਦੁ ਸਚੁ ਨੀਸਾਣੁ॥
ਮੰਨੇ ਹੁਕਮੁ ਸੁ ਪਰਗਟੁ ਜਾਇ॥ ਸਚੁ ਨੀਸਾਣੈ ਠਾਕ ਨ ਪਾਇ॥੩॥

(ਆਸਾ ਮ:੧, ੩੫੫-੧੨)

(ਗ) ਮਨਿ ਸਾਚਾ ਮੁਖਿ ਸਾਚਉ ਭਾਇ॥ ਸਚੁ ਨੀਸਾਣੈ ਠਾਕ ਨ ਪਾਇ॥੯॥

(ਬਿਲਾਵਲੁ ਮ:੧, ਥਿਤੀ, ੮੩੯-੧੬)

(ਘ) ਠਾਕਹੁ ਮਨੂਆ ਰਾਖਹੁ ਠਾਇ॥ ਠਹਕਿ ਮੁਈ ਅਵਗੁਣਿ ਪਛੁਤਾਇ॥
ਠਾਕੁਰੁ ਏਕੁ ਸਬਾਈ ਨਾਰਿ॥ ਬਹੁਤੇ ਵੇਸ ਕਰੇ ਕੂੜਿਆਰਿ॥
ਪਰ ਘਰਿ ਜਾਤੀ ਠਾਕਿ ਰਹਾਈ॥ ਮਹਲਿ ਬੁਲਾਈ ਠਾਕ ਨ ਪਾਈ॥
ਸਬਦਿ ਸਵਾਰੀ ਸਾਚਿ ਪਿਆਰੀ॥ ਸਾਈ ਸੋੁਹਾਗਣਿ ਠਾਕੁਰਿ ਧਾਰੀ॥

(ਰਾਮਕਲੀ ਮ:੫, ਓਅੰਕਾਰੁ, ੯੩੩-੧੧)

(ਙ) ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ॥
ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ॥
ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ॥
ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ॥੩॥

(ਮਾਰੂ ਮ:੪, ੧੦੮੭-੧੦)

(ਚ) ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ॥
ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ॥੨੩੧॥

(ਸਲੋਕ ਕਬੀਰ, ੧੩੭੬-੧੯)

(ਛ) ਪੇਈਅੜੈ ਜਿਨਿ ਜਾਤਾ ਪਿਆਰਾ॥ ਗੁਰਮੁਖਿ ਬੂਝੈ ਤਤੁ ਬੀਚਾਰਾ॥
ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ॥੭॥

(ਮਾਝ ਮ:੩, ੧੦੯-੧੭)

(ਜ) ਧਾਵਤ ਰਾਖੈ ਠਾਕਿ ਰਹਾਏ॥ ਗੁਰ ਪਰਸਾਦੀ ਪਰਮ ਪਦੁ ਪਾਏ॥
ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੫॥

(ਮਾਝ ਮ:੩, ੧੨੩-੧੮)

(ਝ) ਇਕੁ ਸੁਖੁ ਮਾਨਿਆ ਸਹਜਿ ਮਿਲਾਇਆ॥ ਨਿਰਮਲ ਬਾਣੀ ਭਰਮੁ ਚੁਕਾਇਆ॥
ਲਾਲ ਭਏ ਸੂਹਾ ਰੰਗੁ ਮਾਇਆ॥ ਨਦਰਿ ਭਈ ਬਿਖੁ ਠਾਕਿ ਰਹਾਇਆ॥੨॥

(ਗਉੜੀ ਗੁਆਰੇਰੀ ਮ:੧, ੨੨੧-੨)

(ਞ) ਗੁਰਮੁਖਿ ਬੂਝੈ ਏਕ ਲਿਵ ਲਾਏ॥ ਨਿਜ ਘਰਿ ਵਾਸੈ ਸਾਚਿ ਸਮਾਏ॥
ਜੰਮਣੁ ਮਰਣਾ ਠਾਕਿ ਰਹਾਏ॥ ਪੂਰੇ ਗੁਰ ਤੇ ਇਹ ਮਤਿ ਪਾਏ॥੭॥

(ਗਉੜੀ ਮ:੧, ੨੨੨-੧੮)

(ਟ) ਸਤਿਗੁਰੁ ਦਾਤਾ ਸਬਦੁ ਸੁਣਾਏ॥ ਧਾਵਤੁ ਰਾਖੈ ਠਾਕਿ ਰਹਾਏ॥ ਪੂਰੇ ਗੁਰ ਤੇ ਸੋਝੀ ਪਾਏ॥੭॥

(ਗਉੜੀ ਮ:੩, ੨੩੨-੫)

(ਠ) ਧਾਵਤੁ ਰਾਖੈ ਠਾਕਿ ਰਹਾਏ॥ ਸਿਖ ਸੰਗਤਿ ਕਰਮਿ ਮਿਲਾਏ॥
ਗੁਰ ਬਿਨੁ ਭੂਲੋ ਆਵੈ ਜਾਏ॥ ਨਦਰਿ ਕਰੇ ਸੰਜੋਗਿ ਮਿਲਾਏ॥੫॥

(ਆਸਾ ਮ:੧, ੪੧੨-੮)

(ਡ) ਹਰਿ ਗੁਰੁ ਦਾਤਾ ਰਾਮ ਗੁਪਾਲਾ॥ ਜਿਉ ਭਾਵੈ ਤਿਉ ਰਾਖੁ ਦਇਆਲਾ॥
ਗੁਰਮੁਖਿ ਰਾਮੁ ਮੇਰੈ ਮਨਿ ਭਾਇਆ॥ ਰੋਗ ਮਿਟੇ ਦੁਖੁ ਠਾਕਿ ਰਹਾਇਆ॥੩॥

(ਆਸਾ ਮ:੧, ੪੧੬-੫)

(ਢ) ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ॥੩॥

(ਸੋਰਠਿ ਮ:੧, ੫੯੯-੨)

(ਣ) ਸਦਾ ਸਦਾ ਹਰਿ ਜਾਪੇ॥ ਪ੍ਰਭ ਬਾਲਕ ਰਾਖੇ ਆਪੇ॥
ਸੀਤਲਾ ਠਾਕਿ ਰਹਾਈ॥ ਬਿਘਨ ਗਏ ਹਰਿ ਨਾਈ॥੧॥

(ਸੋਰਠਿ ਮ:੫, ੬੨੭-੧੨)

(ਤ) ਨ ਸਬਦੁ ਬੂਝੈ ਨ ਜਾਣੈ ਬਾਣੀ॥ ਮਨਮੁਖਿ ਅੰਧੇ ਦੁਖਿ ਵਿਹਾਣੀ॥
ਸਤਿਗੁਰੁ ਭੇਟੇ ਤਾ ਸੁਖੁ ਪਾਏ॥ ਹਉਮੈ ਵਿਚਹੁ ਠਾਕਿ ਰਹਾਏ॥੩॥

(ਧਨਾਸਰੀ ਮ:੩, ੬੬੫-੫)

(ਥ) ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ॥
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ॥੨੧॥

(ਸੂਹੀ ਮ:੩, ੭੫੬-੩)

(ਦ) ਸਬਦਿ ਮੁਏ ਮਨੁ ਮਨ ਤੇ ਮਾਰਿਆ॥ ਠਾਕਿ ਰਹੇ ਮਨੁ ਸਾਚੈ ਧਾਰਿਆ॥

ਅਵਰੁ ਨ ਸੂਝੈ ਗੁਰ ਕਉ ਵਾਰਿਆ॥ ਨਾਨਕ ਨਾਮਿ ਰਤੇ ਨਿਸਤਾਰਿਆ॥੪॥

*(ਬਿਲਾਵਲੁ ਮ:੧, ੭੯੬-੪)*

(ਧ) ਨਿਜ ਘਰਿ ਬੈਸਿ ਰਹੇ ਭਉ ਖਾਇਆ॥ ਧਾਵਤ ਰਾਖੇ ਠਾਕਿ ਰਹਾਇਆ॥
ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ॥੬॥

*(ਮਾਰੂ ਮ:੧, ਸੋਲਹੇ, ੧੦੨੨-੧੨)*

(ਨ) ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ॥ ਹਉਮੈ ਮੇਰਾ ਠਾਕਿ ਰਹਾਏ॥
ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੨-੧੮)*

(ਪ) ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ॥
ਹਰਿ ਰਸੁ ਜਿਨੀ ਚਾਖਿਆ ਅਨ ਰਸ ਠਾਕਿ ਰਹਾਇਆ॥

*(ਮਾਰੂ ਵਾਰ ਮ:੩, ੧੦੮੮-੧੦)*

(ਫ) ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ॥
ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ॥੪॥

*(ਪ੍ਰਭਾਤੀ ਮ:੧, ੧੩੩੨-੧੪)*

(ਬ) ਭਾਉ ਭਗਤਿ ਗੁਰਮਤੀ ਪਾਏ॥ ਹਉਮੈ ਵਿਚਹੁ ਸਬਦਿ ਜਲਾਏ॥
ਧਾਵਤੁ ਰਾਖੈ ਠਾਕਿ ਰਹਾਏ॥ ਸਚਾ ਨਾਮੁ ਮੰਨਿ ਵਸਾਏ॥੪॥

*(ਪ੍ਰਭਾਤੀ ਮ:੧, ੧੩੪੨-੧੮)*

(ਮ) ਅੰਤਰਿ ਜੂਠਾ ਕਿਉ ਸੁਚਿ ਹੋਇ॥ ਸਬਦੀ ਧੋਵੈ ਵਿਰਲਾ ਕੋਇ॥
ਗੁਰਮੁਖਿ ਕੋਈ ਸਚੁ ਕਮਾਵੈ॥ ਆਵਣੁ ਜਾਣਾ ਠਾਕਿ ਰਹਾਵੈ॥੬॥

*(ਪ੍ਰਭਾਤੀ ਮ:੧, ੧੩੪੪-੧੮)*

(ਯ) ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ॥
ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ॥੬॥

*(ਪ੍ਰਭਾਤੀ ਮ:੧, ੧੩੪੫-੧੬)*

(ਰ) ਇਹੁ ਮਨੂਆ ਕਿਉ ਕਰਿ ਵਸਿ ਆਵੈ॥
ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ॥੧॥ਰਹਾਉ॥

*(ਆਸਾ ਮ:੩, ੪੨੬-੧੧)*

## ਠੇਂਗਾ (੧੨੧੯)

ਸੋਟਾ, ਡੰਡਾ, ਮੂਸਲ, ਦੰਡ, ਜਿਸ ਦੁਆਰਾ ਅਪਰਾਧੀ ਜੀਵਾਂ ਨੂੰ ਸਜ਼ਾ ਦਿੱਤੀ ਜਾਂਦੀ ਹੈ। ਇਹ ਠੀਂਗਾ ਜਮਾਂ ਦੇ ਕੋਲ ਹੁੰਦਾ ਹੈ। ਠੀਂਗੇ ਦੀ ਮਾਰ ਬਹੁਤ ਹੀ ਦੁਖਦਾਈ ਮੰਨੀ ਗਈ ਹੈ।

(ੳ) ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ॥੧॥
ਹਰਿ ਬਿਨੁ ਬੈਲ ਬਿਰਾਨੇ ਹੁਈਹੈ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥੧॥ਰਹਾਉ॥
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ॥

ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ॥੨॥
ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰ ਕਤ ਪਈਹੈ॥੩॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ॥
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ॥੪॥

*(ਗੂਜਰੀ ਕਬੀਰ, ੫੨੪-੯)*

(ਅ) ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ॥
ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ॥
ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ॥
ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ॥੨੧॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੫)*

(ੲ) ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ॥
ਏਕੁ ਜੁ ਸਾਧੂ ਮੋਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ॥੭੮॥

*(ਸਲੋਕ ਕਬੀਰ, ੧੩੬੮-੧੧)*

## ਠੰਡਾ ਅਤੇ ਤੱਤਾ (੧੨੨੦)

ਭਾਵ ਆਤਮਕ ਸ਼ਾਂਤੀ ਅਤੇ ਆਤਮਕ ਅਸ਼ਾਂਤੀ। ਹਰੀ ਰਸ ਪੀਣ ਨਾਲ ਜੋ ਠੰਡਕ ਪ੍ਰਾਪਤ ਹੁੰਦੀ ਹੈ, ਉਹ ਠੰਡਾ ਹੈ। ਦੁਨਿਆਵੀ ਰਸਾ-ਕਸਾਂ ਦੇ ਪੀਣ ਨਾਲ ਜੋ ਤ੍ਰਿਸਨਾ ਰੂਪੀ ਅਗਨੀ ਭੜਕਦੀ ਹੈ, ਉਹ ਤੱਤਾ ਹੈ। ਹੋਰ ਦੇਖੋ, "ਸੀਤਲਤਾ"।

(ੳ) ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ॥ ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ॥੨॥

*(ਮਾਰੂ ਵਾਰ ਮ:੫, ੧੦੯੮-੧੦)*

(ਅ) ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥
ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥੧॥

*(ਰਾਮਕਲੀ ਵਾਰ ਮ:੫, ੯੬੪-੧੬)*

(ੲ) ਤ੍ਰਿਸਨਾ ਬੂਝੀ ਅੰਤਰੁ ਠੰਢਾ॥ ਗੁਰਿ ਪੂਰੈ ਲੈ ਤੂਟਾ ਗੰਢਾ॥
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ॥੧੩॥

*(ਮਾਰੂ ਮ:੫, ਸੋਲਹੇ, ੧੦੭੪-੧੧)*

(ਸ) ਜਾ ਕੀ ਸੋਇ ਸੁਣੀ ਮਨੁ ਜੀਵੈ॥ ਰਿਦੈ ਵਸੈ ਤਾ ਠੰਢਾ ਥੀਵੈ॥
ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ॥੧੧॥

*(ਮਾਰੂ ਮ:੫, ਸੋਲਹੇ, ੧੦੭੮-੧੧)*

(ਹ) ਛਾਤੀ ਸੀਤਲ ਮਨੁ ਤਨੁ ਠੰਢਾ॥ ਜਨਮ ਮਰਣ ਕੀ ਮਿਟਵੀ ਡੰਝਾ॥
ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ॥੧੦॥

*(ਮਾਰੂ ਮ:੫, ਸੋਲਹੇ, ੧੦੮੦-੧੩)*

(ਕ) ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ॥

ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ॥੧॥

*(ਮਾਰੂ ਵਾਰ ਮ:੫, ੧੧੦੦-੧੨)*

(ਖ) ਦੁਖੁ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥
ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥੨॥

*(ਮਾਝ ਮ:੫, ੯੯-੬)*

(ਗ) ਜਿਉ ਬਾਰਿਕੁ ਪੀ ਖੀਰੁ ਅਘਾਵੈ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ॥
ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ॥੨॥

*(ਮਾਝ ਮ:੫, ੧੦੦-੧੪)*

(ਘ) ਬਾਂਛਤ ਨਾਹੀ ਸੁ ਬੇਲਾ ਆਈ॥ ਬਿਨੁ ਹੁਕਮੈ ਕਿਉ ਬੁਝੈ ਬੁਝਾਈ॥੧॥
ਠੰਢੀ ਤਾਤੀ ਮਿਟੀ ਖਾਈ॥ ਓਹੁ ਨ ਬਾਲਾ ਬੂਢਾ ਭਾਈ॥੧॥ਰਹਾਉ॥
ਨਾਨਕ ਦਾਸ ਸਾਧ ਸਰਣਾਈ॥ ਗੁਰ ਪ੍ਰਸਾਦਿ ਭਉ ਪਾਰਿ ਪਰਾਈ॥੨॥

*(ਆਸਾ ਮ:੫, ੩੭੮-੧੪)*

## ਡਸਨਾ (੧੨੨੧)

ਡੰਗ ਮਾਰਨਾ, ਡੰਗ ਮਾਰ ਕੇ ਜ਼ਹਿਰ ਚੜ੍ਹਾ ਦੇਣੀ, ਮਾਇਆ ਸਰਪਨੀ ਦਾ ਡਸ ਜਾਣਾ।

(ੳ) ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ॥
ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ॥੧॥ਰਹਾਉ॥

*(ਰਾਮਕਲੀ ਮ:੧, ੯੦੫-੫)*

(ਅ) ਸਰਪਨੀ ਤੇ ਊਪਰਿ ਨਹੀ ਬਲੀਆ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥੧॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥ ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥੧॥ਰਹਾਉ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ॥ ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ॥੨॥
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ॥ ਸ੍ਰਪਨੀ ਜੀਤੀ ਕਹਾ ਕਰੈ ਜਮਰਾ॥੩॥
ਇਹ ਸ੍ਰਪਨੀ ਤਾ ਕੀ ਕੀਤੀ ਹੋਈ॥ ਬਲੁ ਅਬਲੁ ਕਿਆ ਇਸ ਤੇ ਹੋਈ॥੪॥
ਇਹ ਬਸਤੀ ਤਾ ਬਸਤ ਸਰੀਰਾ॥ ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ॥੫॥

*(ਆਸਾ ਕਬੀਰ, ੪੮੦-੧੬)*

(ੲ) ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ॥
ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ॥੫॥

*(ਨਟ ਮ:੪, ੯੮੧-੧੮)*

(ਸ) ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ॥
ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ॥੩॥

*(ਰਾਮਕਲੀ ਮ:੪, ੮੮੧-੩)*

(ਹ) ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ॥
ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ॥੧॥ਰਹਾਉ॥

(ਸੂਹੀ ਕਬੀਰ, ੭੯੩-੮)

(ਕ) ਬਿਨੁ ਗੁਰ ਭਰਮੈ ਆਵੈ ਜਾਇ॥ ਬਿਨੁ ਗੁਰ ਘਾਲ ਨ ਪਵਈ ਥਾਇ॥
ਬਿਨੁ ਗੁਰ ਮਨੂਆ ਅਤਿ ਡੋਲਾਇ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥ ਨਾਨਕ ਗੁਰ ਬਿਨੁ ਘਾਟੇ ਘਾਟ॥੩੮॥

(ਰਾਮਕਲੀ ਮ:੧, ਸਿਧਗੋਸਟਿ, ੯੪੨-੮)

(ਖ) ਨਦੀ ਉਪਕੰਠਿ ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ॥
ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਹੀ॥੫॥

(ਮਲਾਰ ਮ:੧, ੧੨੭੪-੨)

## ਡਗਮਗ ਛਾਡਿ ਰੇ ਮਨ ਬਉਰਾ (੧੨੨੨)

(ੳ) ਮਨੁ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ॥
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ॥੧॥
ਡਗਮਗ ਛਾਡਿ ਰੇ ਮਨ ਬਉਰਾ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ॥੧॥ਰਹਾਉ॥
ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ॥
ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ॥੨॥

(ਗਉੜੀ ਕਬੀਰ, ੩੩੮-੧੧)

(ਅ) ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ॥
ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ॥੩॥

(ਸਲੋਕ ਕਬੀਰ, ੧੩੬੪-੧੩)

(ੲ) ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥੪੨॥

(ਸਲੋਕ ਮ:੯, ੧੪੨੮-੧੯)

(ਸ) ਮਨ ਕਿਆ ਕਹਤਾ ਹਉ ਕਿਆ ਕਹਤਾ॥
ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ ਤਿਸੁ ਆਗੈ ਕਿਆ ਕਹਤਾ॥੧॥ਰਹਾਉ॥
ਅਨਬੋਲੇ ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ॥
ਰੇ ਮਨ ਕਾਇ ਲਉ ਡਹਕਹਿ ਜਉ ਪੇਖਤ ਹੀ ਸੰਗਿ ਸੁਨਤਾ॥੧॥

(ਬਿਲਾਵਲੁ ਮ:੫, ੮੨੩-੩)

(ਹ) ਕਤ ਕਉ ਡਹਕਾਵਹੁ ਲੋਗਾ ਮੋਹਨ ਦੀਨ ਕਿਰਪਾਈ॥੧॥

(ਮਾਰੂ ਮ:੫, ੧੦੦੫-੧੦)

(ਕ) ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ॥

ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ॥੧॥

*(ਮਾਰੂ ਮ:੫, ੧੦੦੧-੧੪)*

(ਖ) ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ॥
ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ॥੨॥

*(ਮਾਰੂ ਕਬੀਰ, ੧੧੦੩-੧੨)*

(ਗ) ਸਚੈ ਜਗਤੁ ਡਹਕਾਇਆ ਕਹਣਾ ਕਛੂ ਨ ਜਾਇ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ॥੫॥

*(ਗੂਜਰੀ ਮ:੩, ੪੯੨-੬)*

(ਘ) ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥੧॥ਰਹਾਉ॥

*(ਭੈਰਉ ਕਬੀਰ, ੧੧੬੦-੧੩)*

(ਙ) ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥
ਗੁਰਮਖਿ ਭ੍ਰਮ ਭੈ ਮੋਹ ਮਿਟਾਇਆ॥ ਨਾਨਕ ਤੇਹ ਪਰਮ ਸੁਖ ਪਾਇਆ॥੪੦॥

*(ਗਉੜੀ ਬਾਵਨ ਅਖਰੀ ਮ:੫, ੨੫੮-੧੫)*

(ਚ) ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ॥
ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ॥੧॥

*(ਧਨਾਸਰੀ ਮ:੫, ੬੮੦-੩)*

## ਡਰ ਅਤੇ ਨਿਡਰ (੧੨੨੩)

ਭੈ ਅਤੇ ਭੈ ਤੋਂ ਰਹਿਤ। ਜੁਰਮ ਕਰਨ ਕਰਕੇ ਭੈ ਵਿਚ ਰਹਿਣਾ ਅਤੇ ਕਿਸੇ ਨੇਕੀ ਕਰਨ ਕਰਕੇ ਨਿਰਭੈ ਹੋ ਕੇ ਵਿਚਰਨਾ। ਸਹਿਮ ਅਤੇ ਅਸਹਿਮ ਅਵਸਥਾ, ਤਰਸ ਅਤੇ ਤਰਾਸ ਰਹਿਤ ਹੋ ਕੇ ਜੀਵਨ ਬਤੀਤ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਭੈ ਅਤੇ ਨਿਰਭਯ"।

(ੳ) ਮਨ ਰੇ ਸਚੁ ਮਿਲੈ ਭਉ ਜਾਇ॥
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ॥॥੧॥ਰਹਾਉ॥

*(ਸਿਰੀ ਮ:੧, ੧੮-੫)*

(ਅ) ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ॥
ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ॥੯॥

*(ਸੋਰਠਿ ਵਾਰ ਮ:੪, ੬੪੬-੫)*

(ੲ) ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ ਰਾਮ॥
ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ॥
ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ॥
ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ॥੩॥

*(ਬਿਹਾਗੜਾ ਮ:੪, ਛੰਤ, ੫੪੦-੧੮)*

(ਸ) ਨਿਰਭਉ ਜਪੈ ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥

ਜਿਸੁ ਪ੍ਰਭੁ ਰਾਖੈ ਤਿਸੁ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥
ਚਿੰਤਾ ਜਾਇ ਮਿਟੈ ਅਹੰਕਾਰੁ॥ ਤਿਸੁ ਜਨ ਕਉ ਕੋਇ ਨ ਪਹੁਚਨਹਾਰੁ॥
ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੈ ਕਾਰਜ ਪੂਰਾ॥੭॥

*(ਗਉੜੀ ਸੁਖਮਨੀ ਮ:੫, ੨੯੩-੮)*

(ਹ) ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ॥ ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ॥
ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥ ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ॥
ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੰਤੁ॥੫॥

*(ਸਿਰੀ ਵਾਰ ਮ:੪, ੮੪-੧੭)*

(ਕ) ਜਿਸ ਕਾ ਅੰਗੁ ਕਰੇ ਮੇਰਾ ਪਿਆਰਾ॥ ਸੋ ਮੁਕਤਾ ਸਾਗਰ ਸੰਸਾਰਾ॥
ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ॥੩॥

*(ਮਾਝ ਮ:੫, ੧੦੧-੧੪)*

(ਖ) ਅਪਨੀ ਕਿਰਪਾ ਕਰੇ ਸੋਈ ਜਨੁ ਪਾਏ॥ ਗੁਰ ਕਾ ਸਬਦੁ ਮੰਨਿ ਵਸਾਏ॥
ਅਨਦਿਨੁ ਸਦਾ ਰਹੈ ਭੈ ਅੰਦਰਿ ਮਾਰਿ ਭਰਮੁ ਚੁਕਾਵਣਿਆ॥੫॥

*(ਮਾਝ ਮ:੩, ੧੧੩-੧੯)*

(ਗ) ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ॥ ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ॥੨੪॥

*(ਵਾਰ ਮਾਝ ਮ:੧, ੧੪੯-੮)*

(ਘ) ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ॥
ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ॥੧॥
ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ॥
ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ॥੨॥

*(ਵਾਰ ਮਾਝ ਮ:੩, ੧੪੯-੯)*

(ਙ) ਸਤਿਗੁਰੁ ਹੋਇ ਦਇਆਲੁ ਤਾ ਜਮੁ ਕਾ ਡਰੁ ਕੇਹਾ॥

*(ਵਾਰ ਮਾਝ ਮ:੧, ੧੪੯-੧੭)*

(ਚ) ਕਹੁ ਕਬੀਰ ਸੁਖਿ ਸਹਜਿ ਸਮਾਵਉ॥ ਆਪਿ ਨ ਡਰਉ ਨ ਅਵਰ ਡਰਾਵਉ॥੩॥

*(ਗਉੜੀ ਕਬੀਰ, ੩੨੭-੭)*

(ਛ) ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ॥
ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ॥

*(ਆਸਾ ਮ:੪, ੧੧-੬)*

(ਜ) ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ॥
ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ॥
ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰ ਧਾਰਿ॥
ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ॥੧॥

*(ਸਿਰੀ ਮ:੩, ੩੫-੧੩)*

(ਝ) ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ॥ ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ॥
ਤੁਧੁ ਬਿਨੁ ਦੂਜੀ ਨਾਹੀ ਜਾਇ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ॥੧॥
ਡਰੀਐ ਜੇ ਡਰੁ ਹੋਵੈ ਹੋਰੁ॥ ਡਰਿ ਡਰਿ ਡਰਣਾ ਮਨ ਕਾ ਸੋਰੁ॥੧॥ਰਹਾਉ॥
ਨਾ ਜੀਉ ਮਰੈ ਨ ਡੂਬੈ ਤਰੈ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ॥
ਹੁਕਮੇ ਆਵੈ ਹੁਕਮੇ ਜਾਇ॥ ਆਗੈ ਪਾਛੈ ਹੁਕਮਿ ਸਮਾਇ॥੨॥

*(ਗਉੜੀ ਮ:੧, ੧੫੧-੮)*

(ਞ) ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ॥
ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ॥
ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰੁ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ॥
ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ॥
ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤ ਨ ਪਾਰਾਵਾਰੁ॥
ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ॥
ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ॥੨੨॥

*(ਮਲਾਰ ਵਾਰ ਮ:੧, ੧੨੮੮-੯)*

(ਟ) ਸਤਿਗੁਰ ਕੈ ਭਇ ਭ੍ਰਮੁ ਭਉ ਜਾਇ॥ ਭੈ ਰਾਚੈ ਸਚ ਰੰਗਿ ਸਮਾਇ॥੧॥ਰਹਾਉ॥

*(ਗਉੜੀ ਮ:੩, ਗੁਆਰੇਰੀ, ੧੫੭-੧੭)*

(ਠ) ਡਰਿ ਡਰਿ ਮਰਤੇ ਜਬ ਜਾਨੀਐ ਦੂਰਿ॥ ਡਰੁ ਚੂਕਾ ਦੇਖਿਆ ਭਰਪੂਰਿ॥੧॥

*(ਗਉੜੀ ਮ:੫, ੧੮੬-੪)*

(ਡ) ਭੈ ਮਹਿ ਰਚਿਓ ਸਭੁ ਸੰਸਾਰਾ॥ ਤਿਸੁ ਭਉ ਨਾਹੀ ਜਿਨੁ ਨਾਮੁ ਅਧਾਰਾ॥੧॥
ਭਉ ਨ ਵਿਆਪੈ ਤੇਰੀ ਸਰਣਾ॥ ਜੋ ਤੁਧੁ ਭਾਵੈ ਸੋਈ ਕਰਣਾ॥੧॥ਰਹਾਉ॥

*(ਗਉੜੀ ਮ:੫, ੧੯੨-੮)*

(ਢ) ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ॥ ਸੋ ਸੇਵਕੁ ਕਹੁ ਕਿਸ ਤੇ ਡਰੈ॥

*(ਗਉੜੀ ਸੁਖਮਨੀ ਮ:੫, ੨੮੧-੧੬)*

(ਣ) ਡਡਾ ਡਰ ਉਪਜੇ ਡਰੁ ਜਾਈ॥ ਤਾ ਡਰ ਮਹਿ ਡਰੁ ਰਹਿਆ ਸਮਾਈ॥
ਜਉ ਡਰ ਡਰੈ ਤ ਫਿਰਿ ਡਰੁ ਲਾਗੈ॥ ਨਿਡਰ ਹੂਆ ਡਰੁ ਉਰ ਹੋਇ ਭਾਗੈ॥੧੯॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੬)*

(ਤ) ਤਿਨ੍ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ॥
ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ॥

*(ਬਿਹਾਗੜਾ ਵਾਰ ਮ:੩, ੫੪੯-੪)*

(ਥ) ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ॥੬॥

*(ਸੋਰਠਿ ਮ:੩, ੬੩੮-੧੬)*

(ਦ) ਸੋ ਕਤ ਡਰੈ ਜਿ ਖਸਮੁ ਸਮ੍ਹਾਰੈ॥ ਡਰਿ ਡਰਿ ਪਚੇ ਮਨਮੁਖ ਵੇਚਾਰੇ॥੧॥ਰਹਾਉ॥

*(ਧਨਾਸਰੀ ਮ:੫, ੬੨੨-੧)*

(ਧ) ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ॥
ਖਿਨ ਮਹਿ ਥਾਪਿ ਉਥਾਪਨਹਾਰਾ ਤਿਸ ਤੇ ਤੁਝਹਿ ਡਰਾਵਉ ਰੇ॥੧॥ਰਹਾਉ॥

*(ਆਸਾ ਮ:੫, ੪੦੪-੬)*

(ਨ) ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥ ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥੨॥

*(ਤਿਲੰਗ ਮ:੯, ੭੨੬-੧੭)*

(ਪ) ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ॥ ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ॥੧॥

*(ਬਿਲਾਵਲੁ ਮ:੫, ੮੧੪-੧੫)*

(ਫ) ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ॥
ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ॥

*(ਰਾਮਕਲੀ ਮ:੧, ਓਅੰਕਾਰੁ, ੯੩੫-੧)*

(ਬ) ਜਿਸੁ ਸਤਿਗੁਰ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ॥
ਓਹੁ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ॥
ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ॥
ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ॥
ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰੁ॥
ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ॥
ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ॥।
ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ॥੧॥

*(ਗੂਜਰੀ ਵਾਰ ਮ:੩, ੫੧੬-੯)*

(ਭ) ਨਰ ਅਚੇਤ ਪਾਪ ਤੇ ਡਰੁ ਰੇ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ॥੧॥ਰਹਾਉ॥

*(ਗਉੜੀ ਮ: ੯, ੨੨੦-੧੩)*

(ਮ) ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ॥
ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ॥
ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ॥
ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੩-੧੩)*

(ਯ) ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ॥੧॥

*(ਵਡਹੰਸ ਵਾਰ ਮ:੩, ੫੮੮-੫)*

(ਰ) ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ॥ ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ॥

*(ਮਾਰੂ ਵਾਰ ਮ:੫, ੧੧੦੨-੮)*

(ਲ) ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ॥
ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ॥੧੮੦॥

*(ਸਲੋਕ ਕਬੀਰ, ੧੩੭੪-੩)*

(ਵ) ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ॥
ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ॥੧੩

*(ਸਲੋਕ ਮ:੩, ੧੪੧੪-੩)*

(ੜ) ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥
ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪੇ ਬਖਸੇ ਦੇ ਵਡਿਆਈ॥
ਤਿਸ ਤੇ ਊਪਰਿ ਨਾਹੀ ਕੋਇ॥ ਕਉਣੁ ਡਰੈ ਡਰੁ ਕਿਸ ਕਾ ਹੋਇ॥੪॥

*(ਬਿਲਾਵਲੁ ਮ:੩, ਵਾਰ ਸਤ, ੮੪੨-੧੦)*

(ੳੳ) ਨਾਮੁ ਦਾਨੁ ਇਸਨਾਨੁ ਦ੍ਰਿੜੁ ਸਦਾ ਕਰਹੁ ਗੁਰ ਕਥਾ॥
ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦॥

*(ਮਾਰੂ ਵਾਰ, ਮ:੫, ੧੧੦੧-੧੩)*

(ੳਅ) ਡਰਪੈ ਧਰਤਿ ਅਕਾਸੁ ਨਖ੍ਯਤ੍ਰਾ ਸਿਰ ਊਪਰਿ ਅਮਰੁ ਕਰਾਰਾ॥
ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ॥੧॥
ਏਕਾ ਨਿਰਭਉ ਬਾਤ ਸੁਨੀ॥ ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ॥੧॥ ਰਹਾਉ॥
ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ॥
ਲਖ ਚਉਰਾਸੀਹ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ॥੨॥
ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ॥
ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ॥੩॥
ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥
ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥੪॥

*(ਮਾਰੂ ਮ:੫, ੯੯੮-੧੭)*

(ੳੲ) ਡਰ ਡਰਿ ਮਰੈ ਨ ਬੂਡੈ ਕੋਇ॥ ਨਿਡਰੁ ਬੂਡਿ ਮਰੈ ਪਤਿ ਖੋਇ॥
ਡਰ ਮਹਿ ਘਰੁ ਘਰ ਮਹਿ ਡਰੁ ਜਾਣੈ॥ ਤਖਤਿ ਨਿਵਾਸੁ ਸਚੁ ਮਨਿ ਭਾਣੈ॥੧੭॥

*(ਬਿਲਾਵਲੁ ਮ:੧, ਥਿਤੀ, ੮੪੦-੧੭)*

(ੳਸ) ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥੧੬॥

*(ਸਲੋਕ ਮ:੯, ੧੪੨੭-੭)*

(ੳਹ) ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥੨੦॥

*(ਸਲੋਕ ਮ:੯, ੧੪੨੭-੧੧)*

(ੳਕ) ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ॥ ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ॥

*(ਗਉੜੀ ਵਾਰ ਮ: ੪, ੩੧੫-੧੧)*

(ੳਖ) ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ॥
ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ॥

*(ਵਡਹੰਸੁ ਵਾਰ ਮ:੩, ੫੮੬-੧)*

(ੳਗ) ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ॥
ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ॥
ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ॥੨॥

*(ਵਡਹੰਸੁ ਵਾਰ ਮ:੩, ੫੮੬-੧੪)*

(ੳਘ) ਹਰਿ ਜੂ ਰਾਖਿ ਲੇਹੁ ਪਤਿ ਮੇਰੀ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ॥੧॥ਰਹਾਉ॥
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ॥
ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ॥੧॥
ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ॥੨॥
ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ॥੩॥

*(ਜੈਤਸਰੀ ਮ:੯, ੭੦੩-੨)*

(ੳਙ) ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ॥
ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ॥

*(ਸਿਰੀ ਮ:੩, ੩੫-੧੩)*

(ੳਚ) ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥
ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥
ਭੈ ਤੇ ਨਿਰਭਉ ਹੋਇ ਬਸਾਨਾ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ॥

*(ਗਉੜੀ ਸੁਖਮਨੀ ਮ:੫, ੨੮੫-੯)*

(ੳਛ) ਡਰ ਚੂਕੇ ਬਿਨਸੇ ਅੰਧਿਆਰੇ॥ ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ॥
ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ॥੧੪॥

*(ਮਾਰੂ ਮ:੫, ਸੋਹਲੇ, ੧੦੭੭-੧੩)*

(ੳਜ) ਜੇ ਕੋ ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ ਸਰਨੀ ਪਰੈ॥

*(ਗਉੜੀ ਸੁਖਮਨੀ ਮ:੫, ੨੬੬-੫)*

(ੳਝ) ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ॥ ਸੋ ਸੇਵਕੁ ਕਹੁ ਕਿਸ ਤੇ ਡਰੈ॥

*(ਗਉੜੀ ਸੁਖਮਨੀ ਮ:੫, ੨੮੧-੧੬)*

(ੳਞ) ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ॥
ਪ੍ਰਭ ਕੀ ਪ੍ਰੀਤਿ ਸਗਲ ਉਧਾਰੈ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ॥੩॥

*(ਆਸਾ ਮ:੫, ੩੯੧-੧੬)*

(ੳਟ) ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥
ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥੨॥

*(ਬਿਹਾਗੜਾ ਵਾਰ ਮ:੩, ੫੫੫-੪)*

(ੳਠ) ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥

*(ਮਾਰੂ ਰਵਿਦਾਸ, ੧੧੦੬-੧੩)*

(ੳਡ) ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ॥
ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ॥੪॥

*(ਭੈਰਉ ਮ:੩, ੧੧੩੩-੧੫)*

(ੳਢ) ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥੨੨॥

*(ਸਲੋਕ ਕਬੀਰ, ੧੩੬੫-੧੨)*

## ਡਾਇਣ (੧੨੨੪)

ਚੁੜੈਲ, ਭੂਤਨੀ, ਪਿਸਾਚਨੀ, ਡਾਇਨੀ, ਮਾਇਆ।

(ੳ) ਨਾਰਾਇਣ ਮਨ ਮਾਹਿ ਅਧਾਰ॥ ਨਾਰਾਇਣਿ ਬੋਹਿਥ ਸੰਸਾਰ॥
ਨਾਰਾਇਣ ਕਹਤ ਜਮੁ ਭਾਗਿ ਪਲਾਇਣ॥ ਨਾਰਾਇਣ ਦੰਤ ਭਾਨੇ ਡਾਇਣ॥੨॥

*(ਗੋਂਡ ਮ:੫, ੮੬੮-੨)*

(ਅ) ਸੰਤ ਭਾਗਿ ਓਹ ਪਾਛੈ ਪਰੈ॥ ਗੁਰ ਪਰਸਾਦੀ ਮਾਰਹੁ ਡਰੈ॥
ਸਾਕਤ ਕੀ ਓਹ ਪਿੰਡ ਪਰਾਇਣਿ॥ ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ॥੨॥

*(ਗੋਂਡ ਕਬੀਰ, ੮੭੧-੧੨)*

(ੲ) ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ॥
ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ॥੧॥

*(ਆਸਾ ਮ:੫, ੩੨੮-੯)*

## ਡਿਗ ਪੈਣਾ (੧੨੨੫)

ਆਪਣੇ ਅਸਲੀ ਨਿਸ਼ਾਨੇ ਤੋਂ ਲਾਂਭੇ ਹਟ ਜਾਣਾ, ਜੀਵਨ ਦਾ ਅਸਲੀ ਮਾਰਗ ਤਿਆਗ ਕੇ ਕੁਰਾਹੇ ਪੈ ਜਾਣਾ, ਜੀਵਨ ਦੇ ਨਿਯਮਾਂ ਤੋਂ ਪਤਿਤ ਹੋ ਜਾਣਾ, ਆਚਰਣ ਤੋਂ ਥੱਲੇ ਲਹਿ ਜਾਣਾ।

(ੳ) ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥੨॥

*(ਧਨਾਸਰੀ ਮ:੫, ੬੭੧-੧੮)*

(ਅ) ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥ ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ॥੧॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੈ॥ ਹਮ ਛੂਟੇ ਅਬ ਉਨ੍ਾ ਤੇ ਓਇ ਹਮ ਤੇ ਛੂਟੇ॥੧॥ ਰਹਾਉ॥

*(ਆਸਾ ਮ:੫, ੪੦੦-੧੪)*

(ੲ) ਸੂਖ ਸਹਜ ਆਨੰਦ ਭਵਨ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ॥੧॥ ਰਹਾਉ॥
ਊਹਾ ਸਿਮਰਹਿ ਕੇਵਲ ਨਾਮੁ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ॥
ਭੋਜਨੁ ਭਾਉ ਕੀਰਤਨ ਆਧਾਰੁ॥ ਨਿਹਚਲ ਆਸਨੁ ਬੇਸੁਮਾਰੁ॥੨॥
ਡਿਗਿ ਨ ਡੋਲੈ ਕਤਹੂ ਨ ਧਾਵੈ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥
ਭ੍ਰਮ ਭੈ ਮੋਹ ਨ ਮਾਇਆ ਜਾਲ॥ ਸੁੰਨ ਸਮਾਧਿ ਪ੍ਰਭੂ ਕਿਰਪਾਲ॥੩॥
ਤਾ ਕਾ ਅੰਤੁ ਨ ਪਾਰਾਵਾਰੁ॥ ਆਪੇ ਗੁਪਤੁ ਆਪੇ ਪਾਸਾਰੁ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ॥ ਕਹਨੁ ਨ ਜਾਈ ਨਾਨਕ ਬਿਸਮਾਦੁ॥੪॥

*(ਰਾਮਕਲੀ ਮ:੫, ੮੮੮-੧੮)*

(ਸ) ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥

*(ਭੈਰਉ ਕਬੀਰ, ੧੧੬੨-੩)*

(ਹ) ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ॥
ਮਨੁ ਡੀਗਿ ਡੋਲਿ ਨ ਜਾਇ ਕਤ ਹੀ ਆਪਣਾ ਪਿਰੁ ਜਾਣਏ॥

*(ਬਿਲਾਵਲੁ ਮ:੧, ਛੰਤ, ੮੪੪-੯)*

(ਕ) ਜੈਦੇਵ ਤਿਆਗਿਓ ਅਹੰਮੇਵ॥ ਨਾਈ ਉਧਰਿਓ ਸੈਨੁ ਸੇਵ॥
ਮਨੁ ਡੀਗਿ ਨ ਡੋਲੈ ਕਹੂੰ ਜਾਇ॥ ਮਨ ਤੂ ਭੀ ਤਰਸਹਿ ਸਰਣਿ ਪਾਇ॥੬॥

*(ਬਸੰਤੁ ਮ:੫, ੧੧੯੨-੧੦)*

(ਖ) ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ॥
ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ॥
ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ॥੭॥

*(ਸਲੋਕ ਮ:੧, ੧੪੧੦-੧੩)*

## ਡੁਬ ਜਾਣਾ (੧੨੨੬)

ਮੋਹ ਮਾਇਆ, ਆਸਾ ਤ੍ਰਿਸਨਾ, ਵਿਸ਼ੇ ਵਿਕਾਰਾਂ ਦੀ ਨਦੀ ਵਿਚ ਡੁਬ ਜਾਣਾ, ਪ੍ਰਾਣ ਕੋਸ਼ ਦਾ ਬੰਦ ਹੋ ਜਾਣਾ। ਭਾਵ ਸੁਆਸੀ ਸਰਮਾਇਆ ਬੇ-ਅਰਥ ਚਲੇ ਜਾਣਾ, ਭਵਸਾਗਰ ਵਿਚ ਡੁਬ ਜਾਣਾ, ਡੁਬ ਕੇ ਆਵਾਗਵਨ ਦੇ ਗੇੜ ਵਿਚ ਗੋਤੇ ਖਾਈ ਜਾਣੇ।

(ੳ) ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ॥੪॥

*(ਸਲੋਕ ਮ:੧, ੧੪੧੦-੯)*

(ਅ) ਲਗੜੀ ਸੁਥਾਨਿ ਜੋੜਣਹਾਰੈ ਜੋੜੀਆ॥ ਨਾਨਕ ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ॥੧॥

*(ਗੂਜਰੀ ਵਾਰ ਮ:੫, ੫੧੯-੧੪)*

(ੲ) ਹਰਿ ਗੁਣ ਕਹਿ ਨ ਸਕਉ ਬਨਵਾਰੀ॥
ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ॥ਰਹਾਉ॥

*(ਧਨਾਸਰੀ ਮ:੪, ੬੬੬-੧੬)*

(ਸ) ਜਿਹਵਾ ਕਿਆ ਗੁਣ ਆਖਿ ਵਖਾਣਹ ਤੁਮ ਵਡ ਅਗਮ ਵਡ ਪੁਰਖਾ॥
ਜਨ ਨਾਨਕ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ॥੪॥

*(ਜੈਤਸਰੀ ਮ:੪, ੬੯੬-੧੩)*

(ਹ) ਜਿਸੁ ਪਾਹਣ ਕਉ ਠਾਕੁਰੁ ਕਹਤਾ॥ ਓਹੁ ਪਾਹਣੁ ਲੈ ਉਸ ਕਉ ਡੁਬਤਾ॥੨॥

*(ਸੂਹੀ ਮ:੫, ੭੩੯-੩)*

(ਕ) ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ॥
ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ॥੪॥

*(ਮਲਾਰ ਮ:੪, ੧੨੬੫-੧੫)*

(ਖ) ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ॥

*(ਰਾਮਕਲੀ ਵਾਰ ਮ:੩, ੯੫੩-੧੨)*

(ਗ) ਕਾਮਿ ਕ੍ਰੋਧਿ ਭਰੇ ਹਮ ਅਪਰਾਧੀ॥ ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ॥
ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ॥੯॥

*(ਮਾਰੂ ਮ:੩ ਸੋਹਲੇ, ੧੦੪੮-੧੩)*

(ਘ) ਸਤਸੰਗਤਿ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਞੂ॥
ਹਮ ਡੁਬਦੇ ਪਾਥਰ ਕਾਢਿ ਲੇਹੁ ਪ੍ਰਭ ਤੁਮ੍ਹ ਦੀਨ ਦਇਆਲੁ ਦੁਖ ਭੰਞੂ॥੨॥

*(ਬਸੰਤ ਹਿੰਡੋਲ ਮ:੪, ੧੧੭੯-੧੫)*

(ਙ) ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ॥
ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ॥੪॥

*(ਪ੍ਰਭਾਤੀ ਮ:੪, ੧੩੩੫-੧੮)*

(ਚ) ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ॥
ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ॥੧॥

*(ਪ੍ਰਭਾਤੀ ਮ:੪, ੧੩੩੭-੧)*

(ਛ) ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ॥ ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ॥੧॥

*(ਮਾਰੂ ਵਾਰ ਮ:੫, ੧੧੦੧-੭)*

(ਜ) ਅਗਿਆਨੀ ਅੰਧੇ ਦੂਜੈ ਲਾਗੈ॥ ਬਿਨੁ ਪਾਣੀ ਡੁਬਿ ਮੂਏ ਅਭਾਗੇ॥
ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ॥੧੩॥

*(ਮਾਰੂ ਮ:੩, ਸੋਲਹੇ, ੧੦੬੩-੧੨)*

(ਝ) ਭਵਜਲੁ ਬਿਨੁ ਸਬਦੈ ਕਿਉ ਤਰੀਐ॥
ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ॥੧॥ਰਹਾਉ॥

*(ਭੈਰਉ ਮ:੧, ੧੧੨੫-੯)*

(ਞ) ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥।
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੧੨੨॥

*(ਸਲੋਕ ਫਰੀਦ, ੧੩੮੪-੧੧)*

(ਟ) ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥ ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥੫॥

*(ਸੂਹੀ ਮ:੩, ੭੫੫-੬)*

(ਠ) ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥੨॥

*(ਰਾਮਕਲੀ ਵਾਰ ਮ:੩, ੯੫੧-੭)*

(ਡ) ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥ ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ॥ ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ॥੩॥

*(ਮਲਾਰ ਵਾਰ ਮ:੧, ੧੨੮੭-੧੪)*

(ਢ) ਵਾਚੈ ਵਾਦੁ ਨ ਬੇਦੁ ਬੀਚਾਰੈ॥ ਆਪਿ ਡੁਬੈ ਕਿਉ ਪਿਤਰਾ ਤਾਰੈ
ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ॥ ਸਤਿਗੁਰੁ ਮਿਲੈ ਤ ਸੋਝੀ ਹੋਇ॥੪॥

*(ਰਾਮਕਲੀ ਮ:੧, ੯੦੪-੧੫)*

(ਣ) ਬਾਝੁ ਗੁਰੂ ਹੈ ਮੋਹੁ ਗੁਬਾਰਾ॥ ਫਿਰਿ ਫਿਰਿ ਡੁਬੈ ਵਾਰੋ ਵਾਰਾ॥
ਸਤਿਗੁਰ ਭੇਟੇ ਸਚੁ ਦ੍ਰਿੜਾਏ ਸਚੁ ਨਾਮੁ ਮਨਿ ਭਾਇਆ॥੯॥

*(ਮਾਰੂ ਮ:੩, ਸੋਲਹੇ, ੧੦੬੯-੧੧)*

(ਤ) ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ॥
ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ॥
ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ॥੪॥

*(ਸਿਰੀ ਮ:੫, ੪੩-੬)*

(ਥ) ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ॥

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥੨॥

*(ਸਿਰੀ ਮ:੫, ੪੯-੧੬)*

(ਦ) ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ॥
ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ॥੪॥

*(ਸੋਰਠਿ ਮ:੧, ੫੯੬-੧੬)*

(ਧ) ਸਤਿਗੁਰੁ ਸੇਵੀਐ ਆਪਣਾ ਪਾਈਐ ਨਾਮੁ ਅਪਾਰੁ॥
ਭਉਜਲਿ ਡੁਬਦਿਆ ਕਢਿ ਲਏ ਹਰਿ ਦਾਤਿ ਕਰੇ ਦਾਤਾਰੁ॥

*(ਗਉੜੀ ਵਾਰ ਮ:੪, ੩੧੩-੩)*

(ਨ) ਲੋਭ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ॥

*(ਆਸਾ ਮ:੪, ਛੰਤ, ੪੪੩-੫)*

(ਪ) ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥੫॥

*(ਗਉੜੀ ਬੈਰਾਗਣਿ ਮ:੧, ੧੫੬-੧੪)*

(ਫ) ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ॥ ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ॥
ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ॥
ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ॥੩॥

*(ਗਉੜੀ ਬੈਰਾਗਣਿ ਮ:੧, ੧੬੩-੧੨)*

(ਬ) ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥੩॥

*(ਆਸਾ ਕਬੀਰ, ੪੭੬-੪)*

(ਭ) ਜਿਨ੍ਹੀ ਸਤਿਗੁਰ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ॥
ਤਿਨ੍ਹਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ॥
ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ॥੧॥

*(ਸੋਰਠਿ ਮ:੧, ੬੩੬-੩)*

(ਮ) ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ॥
ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ॥
ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰੁ॥
ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ॥
ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ॥੨॥

*(ਸਿਰੀ ਵਾਰ ਮ:੩, ੮੯-੧੨)*

(ਯ) ਇਕਿ ਕੂੜਿ ਲਾਗੇ ਕੂੜੇ ਫਲ ਪਾਏ॥ ਦੂਜੈ ਭਾਇ ਬਿਰਥਾ ਜਨਮੁ ਗਵਾਏ॥

ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ॥੬॥

(ਮਾਝ ਮ:੩, ੧੨੪-੧)

(ਰ) ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥ ਸਤਿਗੁਰੂ ਹੈ ਬੋਹਿਥਾ ਵਿਰਲਾ ਕਿਨੈ ਵੀਚਾਰਿਆ॥
ਕਰਿ ਕਿਰਪਾ ਪਾਰਿ ਉਤਾਰਿਆ॥੧੩॥

(ਆਸਾ ਵਾਰ ਮ:੧, ੪੭੦-੧੦)

(ਲ) ਗੁਰਮੁਖਿ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥

(ਵਾਰ ਮਾਝ ਮ:੨, ੧੪੮-੬)

(ਵ) ਨਿੰਦਾ ਹਮਰੀ ਪ੍ਰੇਮ ਪਿਆਰੁ॥ ਨਿੰਦਾ ਹਮਰਾ ਕਰੈ ਉਧਾਰੁ॥
ਜਨ ਕਬੀਰ ਕਉ ਨਿੰਦਾ ਸਾਰੁ॥ ਨਿੰਦਕੁ ਡੂਬਾ ਹਮ ਉਤਰੇ ਪਾਰਿ॥੩॥

(ਗਉੜੀ ਕਬੀਰ, ੩੩੯-੬)

(ੜ) ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ॥
ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ॥੧॥

(ਸਿਰੀ ਮ:੩, ੩੧-੧)

(ੳੳ) ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ॥
ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ॥
ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ ਹਉਮੈ ਧਾਤੁ ਸੰਸਾਰੇ॥
ਜੋ ਆਇਆ ਸੋ ਸਭੁ ਕੋ ਜਾਸੀ ਉਬਰੇ ਗੁਰ ਵੀਚਾਰੇ॥
ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ ਆਪਿ ਤਰੈ ਕੁਲ ਤਾਰੇ॥
ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤਿ ਮਿਲੇ ਪਿਆਰੇ॥੨॥

(ਗਉੜੀ ਮ:੩, ੨੪੬-੧)

(ੳਅ) ਕਕੈ ਕਾਮਿ ਕ੍ਰੋਧਿ ਭਰਮਿਓਹੁ ਮੂੜੇ ਮਮਤਾ ਲਾਗੇ ਤੁਧੁ ਹਰਿ ਵਿਸਰਿਆ॥
ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ ਵਿਣੁ ਬੂਝੇ ਤੂੰ ਡੂਬਿ ਮੁਆ॥੮॥

(ਆਸਾ ਮ:੩, ਪਟੀ, ੪੩੫-੪)

## ਡੇਰਾ ਲਾਉਣਾ (੧੨੨੭)

ਵਿਸ਼ਰਾਮ ਕਰਨ ਵਾਸਤੇ ਠਹਿਰਾਉ ਕਰਨਾ, ਮੁਕਾਮ ਕਰਨਾ, ਪੱਕੇ ਤੌਰ ਤੇ ਠਹਿਰਨਾ, ਅਚੱਲ ਅਵਸਥਾ ਵਿਚ ਆ ਜਾਣਾ।

(ੳ) ਕੀਨੀ ਦਇਆ ਗੋਪਾਲ ਗੁਸਾਈ॥ ਗੁਰ ਕੇ ਚਰਣ ਵਸੇ ਮਨ ਮਾਹੀ॥
ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ॥੧॥

(ਮਾਝ ਮ:੫, ੧੦੭-੧)

(ਅ) ਜਿਸੁ ਸਿਮਰਤ ਦੁਖ ਡੇਰਾ ਢਹੈ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ॥
ਜਿਸੁ ਸਿਮਰਤ ਹੋਤ ਸੂਕੇ ਹਰੇ॥ ਜਿਸੁ ਸਿਮਰਤ ਡੂਬਤ ਪਾਹਨ ਤਰੇ॥

(ਗਉੜੀ ਗੁਆਰੇਰੀ ਮ:੫, ੧੯੨-੧੯)

(ੲ) ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ॥
ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ॥ ਇਆ ਡੇਰਾ ਕਉ ਸ੍ਰਮੁ ਕਰਿ ਘਾਲੈ॥
ਜਾ ਕਾ ਤਸੂ ਨਹੀ ਸੰਗਿ ਚਾਲੈ॥ ਉਆ ਡੇਰਾ ਕੀ ਸੋ ਮਿਤਿ ਜਾਨੈ॥
ਜਾ ਕਉ ਦ੍ਰਿਸਟਿ ਪੂਰਨ ਭਗਵਾਨੈ॥ ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ॥
ਨਾਨਕ ਤੇ ਜਨ ਨਹ ਡੋਲਾਇਆ॥੨੯॥

*(ਗਉੜੀ ਬਾਵਨ ਅਖਰੀ ਮ:੫, ੨੫੬-੫)*

(ਸ) ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ॥ ਹਰਿ ਹਰਿ ਜਪਤ ਢਹੈ ਦੁਖ ਡੇਰਾ॥੨॥

*(ਆਸਾ ਮ:੫, ੩੮੬-੧)*

(ਹ) ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ॥
ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫਰਮਾਇਆ॥

*(ਵਡਹੰਸ ਮ:੧, ਛੰਤ, ੫੬੬-੩)*

(ਕ) ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥ਰਹਾਉ॥
ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ॥
ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ॥੨॥

*(ਸੋਰਠਿ ਮ:੫, ੬੧੪-੧੫)*

(ਖ) ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥
ਅਨਦ ਕਰਹਿ ਨਰ ਨਾਰੀ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ॥੧॥

*(ਸੋਰਠਿ ਮ:੫, ੬੨੭-੧੯)*

(ਗ) ਛਾਇਆ ਪ੍ਰਭਿ ਛਤ੍ਰਪਤਿ ਕੀਨੀ ਸਗਲੀ ਤਪਤਿ ਬਿਨਾਸੀ ਰਾਮ॥
ਦੂਖ ਪਾਪ ਕਾਂ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ॥

*(ਸੂਹੀ ਮ:੫, ਛੰਤ, ੭੮੧-੧੮)*

(ਘ) ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਹਿ ਮੁਖਿ ਲਾਈ॥੨॥

*(ਰਾਮਕਲੀ ਮ:੫, ੯੧੫-੧੨)*

(ਙ) ਗੁਣ ਨਿਧਾਨ ਮਨ ਤਨ ਮਹਿ ਰਵਿਆ॥ ਜਨਮ ਮਰਣ ਕੀ ਜੋਨਿ ਨ ਭਵਿਆ॥
ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ॥੭॥

*(ਮਾਰੂ ਮ:੫, ਸੋਲਹੇ, ੧੦੭੧-੧੮)*

(ਚ) ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ॥
ਅਨਿਕ ਭਗਤ ਜਾ ਕੇ ਚਰਨ ਪੂਜਾਰੀ॥ ਸਗਲ ਮਨੋਰਥ ਪੂਰਨਹਾਰੀ॥੩॥

*(ਭੈਰਉ ਮ:੫, ੧੧੪੨-੧੭)*

(ਛ) ਅਗਿਆਨ ਭਰਮੁ ਬਿਨਸੈ ਦੁਖ ਡੇਰਾ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ॥੩॥

*(ਕਾਨੜਾ ਮ:੫, ੧੨੯੯-੧)*

(ਜ) ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥

ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥

*(ਮਾਰੂ ਵਾਰ ਮ:੫, ੧੧੦੦-੮)*

## ਡੋਰ ਜਾਂ ਡੋਰੀ (੧੨੨੮)

ਤਾਗਾ, ਰੱਸੀ, ਤਾਰ, ਸੂਤ, ਪ੍ਰੇਮ ਦੀ ਤਾਰ, ਪਤੰਗ ਉਡਾਉਣ ਵਾਲੀ ਡੋਰੀ, ਘੋੜੇ ਦੀ ਲਗਾਮ, ਉਮਰ ਦੀ ਡੋਰੀ।

(ੳ) ਹਾਥਿ ਤ ਡੋਰ ਮੁਖਿ ਖਾਇਓ ਤੰਬੋਰ॥ ਮਰਤੀ ਬਾਰ ਕਸਿ ਬਾਧਿਓ ਚੋਰ॥੩॥

*(ਗਉੜੀ ਕਬੀਰ, ੩੨੬-੧੪)*

(ਅ) ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ॥
ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ॥੨॥

*(ਗਉੜੀ ਮ:੫, ੨੦੬-੧੪)*

(ੲ) ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ॥
ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ॥੩॥

*(ਗਉੜੀ ਬੈਰਾਗਣ ਕਬੀਰ, ੩੩੨-੧੯)*

(ਸ) ਜੀਅ ਜੰਤ ਤੇਰੇ ਧਾਰੇ॥ ਪ੍ਰਭ ਡੋਰੀ ਹਾਥਿ ਤੁਮਾਰੇ॥
ਜਿ ਕਰਾਵੈ ਸੋ ਕਰਣਾ॥ ਨਾਨਕ ਦਾਸ ਤੇਰੀ ਸਰਣਾ॥

*(ਸੋਰਠਿ ਮ:੫, ੬੨੬-੧੯)*

(ਹ) ਮਨਿ ਡੋਰਿ ਪ੍ਰੇਮ ਪਰੀਤਿ॥ ਇਹ ਸੰਤ ਨਿਰਮਲ ਰੀਤਿ॥
ਤਜਿ ਗਏ ਪਾਪ ਬਿਕਾਰ॥ ਹਰਿ ਮਿਲੇ ਪ੍ਰਭ ਨਿਰੰਕਾਰ॥੩॥

*(ਬਿਲਾਵਲੁ ਮ:੫, ੮੩੭-੧੨)*

(ਕ) ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ॥

*(ਰਾਮਕਲੀ ਮ:੧, ਓਅੰਕਾਰੁ, ੯੩੫-੧੫)*

(ਖ) ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥੧॥

*(ਰਾਮਕਲੀ ਨਾਮਦੇਉ, ੯੭੨-੧੩)*

(ਗ) ਚਰਨ ਕਮਲ ਸੰਗਿ ਲਾਗੀ ਡੋਰੀ॥ ਸੁਖ ਸਾਗਰ ਕਰਿ ਪਰਮ ਗਤਿ ਮੋਰੀ॥੧॥ਰਹਾਉ॥

*(ਨਟ ਮ:੫, ੯੭੯-੯)*

(ਘ) ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ॥
ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ॥੧॥

*(ਸਾਰਗ ਮ:੫, ੧੨੨੫-੧੨)*

(ਙ) ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ ਖਾਦ॥
ਏਕੁ ਅਧਾਰੁ ਨਾਨਕ ਜਨ ਕੀਆ ਬਹੁਰਿ ਨਾ ਜੋਨਿ ਭ੍ਰਮਾਦ॥੨॥

*(ਸਾਰਗ ਮ:੫, ੧੨੨੬-੧੯)*

## ਡੋਰਾ ਜਾਂ ਬੋਲਾ (੧੨੨੯)

ਜਿਸ ਨੂੰ ਸੁਣਾਈ ਨਹੀਂ ਦੇਂਦਾ, ਜਿਸ ਦੇ ਕੰਨ ਬਹਿਰੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਅੰਨ੍ਹਾ ਗੁੰਗਾ-ਪਿੰਗੁਲਾ-ਬੋਲਾ"।

(ੳ) ਅਠ ਦਸ ਬੇਦ ਸੁਨੇ ਕਹ ਡੋਰਾ॥ ਕੋਟਿ ਪ੍ਰਕਾਸ ਨ ਦਿਸੈ ਅੰਧੇਰਾ॥
ਪਸੂ ਪਰੀਤਿ ਘਾਸ ਸੰਗਿ ਰਚੈ॥ ਜਿਸ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ॥੨॥

*(ਰਾਮਕਲੀ ਮ:੫, ੮੯੨-੭)*

(ਅ) ਸੁਨਿ ਅੰਧਾ ਕੈਸੇ ਮਾਰਗੁ ਪਾਵੈ॥ ਕਰੁ ਗਹਿ ਲੇਹੁ ਓੜਿ ਨਿਬਹਾਵੈ॥
ਕਹਾ ਬੁਝਾਰਤਿ ਬੂਝੈ ਡੋਰਾ॥ ਨਿਸਿ ਕਹੀਐ ਤਉ ਸਮਝੈ ਭੋਰਾ॥
ਕਹਾ ਬਿਸਨਪਦ ਗਾਵੈ ਗੁੰਗ॥ ਜਤਨ ਕਰੈ ਤਉ ਭੀ ਸੁਰ ਭੰਗ॥
ਕਹ ਪਿੰਗੁਲ ਪਰਬਤ ਪਰ ਭਵਨ॥ ਨਹੀ ਹੋਤ ਊਹਾ ਉਸੁ ਗਵਨੁ॥
ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ॥ ਨਾਨਕ ਤੁਮਰੀ ਕਿਰਪਾ ਤਰੈ॥੬॥

*(ਗਉੜੀ ਸੁਖਮਨੀ ਮ:੫, ੨੬੭-੧੪)*

(ੲ) ਗੋੁਵਿੰਦੁ ਭਜਨ ਕੀ ਮਤਿ ਹੈ ਹੋਰਾ॥
ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ॥੧॥ਰਹਾਉ॥

*(ਆਸਾ ਮ:੫, ੩੮੧-੫)*

(ਸ) ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ॥
ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ॥੨॥

*(ਆਸਾ ਮ:੫, ੪੦੮-੮)*

## ਡੋਲ ਜਾਣਾ (੧੨੩੦)

ਆਪਣੇ ਅਸਲੀ ਨਿਸ਼ਾਨੇ ਤੋਂ ਹਿਲ ਜਾਣਾ, ਕਾਮ ਆਦਿ ਦੀ ਅੰਧੇਰੀ ਦੇ ਕਾਰਨ ਆਪਣੇ ਟਿਕਾਣੇ ਤੋਂ ਪਰ੍ਹੇ ਹਟ ਜਾਣਾ। ਮੋਹ ਮਾਇਆ, ਆਸਾ ਤ੍ਰਿਸਨਾ, ਵਿਸ਼ੇ ਵਿਕਾਰਾਂ ਦੀ ਤੂਫਾਨੀ ਸਥਿਤੀ ਦੇ ਕਾਰਨ ਆਪਣੀ ਜੀਵਨ ਸੇਧ ਤੋਂ ਲਾਂਭੇ ਹੋ ਜਾਣਾ, ਸ਼ੁਭ ਵਿਰਤੀ ਨੂੰ ਛਡਕੇ ਅਸ਼ੁਭ ਵਿਰਤੀ ਵਲ ਖਿੱਚੇ ਜਾਣਾ। ਰੂਪ, ਰਸ, ਗੰਧ, ਸ਼ਬਦ, ਸਪਰਸ਼ ਦੇ ਕਾਰਣ ਬਿਰਤੀ ਦਾ ਹਿਲ ਜਾਣਾ। ਦੇਖੋ, "ਡਿਗ ਪੈਣਾ"।

(ੳ) ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ॥
ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ॥੩॥
ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ॥
ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ॥੪॥

*(ਗਉੜੀ ਪੂਰਬੀ ਕਬੀਰ, ੩੩੪-੧੯)*

(ਅ) ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ ਡੋਲਤ ਡੋਲ ਕਰੀਜੈ॥
ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ ਜਗੁ ਥੰਮਨ ਕਉ ਥੰਮੁ ਦੀਜੈ॥੧॥

*(ਕਲਿਆਨ ਮ:੪, ੧੩੨੪-੧੪)*

(ੲ) ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ॥ ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥

*(ਰਾਮਕਲੀ ਵਾਰ ਰਾਇ ਬਲਵੰਡ, ੯੬੮-੬)*

(ਸ) ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ॥
ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ॥੨੦੬॥

*(ਸਲੋਕ ਕਬੀਰ, ੧੩੭੫-੧੨)*

(ਹ) ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥
ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥੧॥

*(ਤਿਲੰਗ ਮ:੫, ੭੨੪-੭)*

(ਕ) ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ॥
ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ॥੧॥

*(ਰਾਮਕਲੀ ਮ:੫, ੮੮੪-੭)*

(ਖ) ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ॥
ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ॥੨੪੧॥

*(ਸਲੋਕ ਕਬੀਰ, ੧੩੭੭-੧੧)*

(ਗ) ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥
ਨਾ ਤੁਮੁ ਡੋਲਹੁ ਨ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥੧॥

*(ਰਾਮਕਲੀ ਕਬੀਰ, ੯੬੯-੧੧)*

(ਘ) ਆਤਮਾ ਦੇਉ ਪੂਜੀਐ ਗੁਰ ਕੈ ਸਹਿਜ ਸੁਭਾਇ॥
ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ॥
ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ॥

*(ਸਿਰੀ ਵਾਰ ਮ:੩, ੮੭-੬)*

(ਙ) ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ॥੪॥

*(ਗਉੜੀ ਕਬੀਰ, ੩੩੨-੧੬)*

(ਚ) ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ॥
ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ॥੩॥

*(ਧਨਾਸਰੀ ਮ:੫, ੬੭੮-੫)*

(ਛ) ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥੧॥

*(ਆਸਾ ਮ:੯, ੪੧੧-੫)*

(ਜ) ਆਗੈ ਸੁਖੁ ਮੇਰੇ ਮੀਤਾ॥ ਪਾਛੇ ਆਨਦੁ ਪ੍ਰਭਿ ਕੀਤਾ॥
ਪਰਮੇਸੁਰਿ ਬਣਤ ਬਣਾਈ॥ ਫਿਰਿ ਡੋਲਤ ਕਤਹੂ ਨਾਹੀ॥੧॥
ਸਾਚੇ ਸਾਹਿਬ ਸਿਉ ਮਨੁ ਮਾਨਿਆ॥ ਹਰਿ ਸਰਬ ਨਿਰੰਤਰਿ ਜਾਨਿਆ॥੧॥ਰਹਾਉ॥

*(ਸੋਰਠਿ ਮ:੫, ੬੨੯-੧੮)*

(ਝ) ਪੂਜਿ ਸਿਲਾ ਤੀਰਥ ਬਨ ਵਾਸਾ॥ ਭਰਮਤ ਡੋਲਤ ਭਏ ਉਦਾਸਾ॥
ਮਨਿ ਮੈਲੈ ਸੂਚਾ ਕਿਉ ਹੋਇ॥ ਸਾਚਿ ਮਿਲੈ ਪਾਵੈ ਪਤਿ ਸੋਇ॥੬॥

*(ਧਨਾਸਰੀ ਮ:੧, ੬੮੬-੧੧)*

(ਞ) ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ॥
ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ॥੧॥

*(ਰਾਮਕਲੀ ਮ:੫, ੯੨੯-੫)*

(ਟ) ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ॥
ਗੁਰ ਨਾਨਕ ਜਬ ਭਏ ਦਇਆਰਾ ਸਰਬ ਸੁਖਾ ਨਿਧਿ ਪਾਂਹੀ॥੨॥

*(ਸਾਰਗ ਮ:੫, ੧੨੨੬-੧੨)*

(ਠ) ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ ਡੋਲਤ ਡੋਲ ਕਰੀਜੈ॥
ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ ਜਗੁ ਥੰਮਨ ਕਉ ਥੰਮੁ ਦੀਜੈ॥੧॥

*(ਕਲਿਆਨ ਮ:੪, ੧੩੨੪-੧੪)*

(ਡ) ਝਗੜੁ ਚੁਕਾਵੈ ਹਰਿ ਗੁਣ ਗਾਵੈ॥ ਪੂਰਾ ਸਤਿਗੁਰੁ ਸਹਜਿ ਸਮਾਵੈ॥
ਇਹੁ ਮਨੁ ਡੋਲਤ ਤਉ ਠਹਰਾਵੈ॥ ਸਚੁ ਕਰਣੀ ਕਰਿ ਕਾਰ ਕਮਾਵੈ॥੫॥

*(ਪ੍ਰਭਾਤੀ ਮ:੧, ੧੩੪੪-੧੭)*

(ਢ) ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ॥੭॥

*(ਸਲੋਕ ਮ:੯, ੧੪੨੬-੧੬)*

(ਣ) ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥੨੪॥

*(ਸਲੋਕ ਮ:੯, ੧੪੨੭-੧੫)*

(ਤ) ਪੂਰਨ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥੧੬॥

*(ਗਉੜੀ ਮ:੫, ਥਿਤੀ, ੩੦੦-੪)*

(ਥ) ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ॥
ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੁਖ ਵਿਸਾਰਣਹਾਰੁ॥

*(ਰਾਮਕਲੀ ਵਾਰ ਮ:੫, ੯੫੯-੧੭)*

(ਦ) ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ॥
ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ॥੨॥

*(ਗਉੜੀ ਮ:੫, ੨੧੫-੮)*

(ਧ) ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥

ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥਿ ॥

*(ਗਉੜੀ ਬਾਵਨ ਅਖਰੀ ਮ:੫, ੨੫੬-੪)*

(ਨ) ਜੋ ਕਿਛੁ ਕਰੈ ਸੋਈ ਸੁਖੁ ਜਾਨਾ॥ ਮਨੁ ਅਸਮਝੁ ਸਾਧਸੰਗਿ ਪਤੀਆਨਾ॥
ਡੋਲਨ ਤੇ ਚੂਕਾ ਠਹਰਾਇਆ॥ ਸਤਿ ਮਾਹਿ ਲੇ ਸਤਿ ਸਮਾਇਆ॥੧॥

*(ਰਾਮਕਲੀ ਮ:੫, ੮੯੦-੧੧)*

(ਪ) ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥ ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ॥੧॥

*(ਆਸਾ ਮ:੫, ੪੦੦-੧੪)*

(ਫ) ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ॥
ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ॥੨॥

*(ਸਿਰੀ ਮ:੧, ੬੦-੧੮)*

(ਬ) ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ॥੪॥

*(ਸਿਰੀ ਮ:੧ ੬੩-੨)*

(ਭ) ਪਰ ਘਰਿ ਚੀਤੁ ਮਨਮੁਖਿ ਡੋਲਾਇ॥ ਗਲਿ ਜੇਵਰੀ ਧੰਧੈ ਲਪਟਾਇ॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ॥੫॥

*(ਗਉੜੀ ਮ:੧, ੨੨੬-੧)*

(ਮ) ਬਿਨੁ ਗੁਰ ਭਰਮੈ ਆਵੈ ਜਾਇ॥ ਬਿਨੁ ਗੁਰ ਘਾਲ ਨ ਪਵਈ ਥਾਇ॥
ਬਿਨੁ ਗੁਰ ਮਨੂਆ ਅਤਿ ਡੋਲਾਇ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥

*(ਰਾਮਕਲੀ ਮ: ੧, ਸਿਧਗੋਸਟਿ, ੯੪੨-੮)*

(ਯ) ਸੰਤ ਪ੍ਰਸਾਦਿ ਨਿਹਚਲੁ ਘਰੁ ਪਾਇਆ॥ ਸਰਬ ਸੂਖ ਫਿਰਿ ਨਹੀ ਡੁੋਲਾਇਆ॥੧॥
ਗੁਰੂ ਧਿਆਇ ਹਰਿ ਚਰਨ ਮਨਿ ਚੀਨ੍ਹੇ॥ ਤਾ ਤੇ ਕਰਤੈ ਅਸਥਿਰੁ ਕੀਨ੍ਹੇ॥੧॥ਰਹਾਉ॥

*(ਸੂਹੀ ਮ:੫, ੭੪੪-੧੦)*

(ਰ) ਅੰਤਰ ਕੀ ਗਤਿ ਸਤਿਗੁਰੁ ਜਾਣੈ॥ ਸੋ ਨਿਰਭਉ ਗੁਰ ਸਬਦਿ ਪਛਾਣੈ॥
ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ॥੧੩॥

*(ਮਾਰੂ ਮ:੧, ੧੦੪੨-੧੧)*

(ਲ) ਅਲਿਪਤ ਗੁਫਾ ਮਹਿ ਰਹਹਿ ਨਿਰਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਪਰ ਘਰ ਜਾਇ ਨ ਮਨੁ ਡੋਲਾਏ॥ ਸਹਜ ਨਿਰੰਤਰਿ ਰਹਉ ਸਮਾਏ॥੫॥

*(ਰਾਮਕਲੀ ਮ:੧, ੯੦੪-੫)*

(ਵ) ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ॥ ਹਰਿ ਰਸੁ ਪਾਵੈ ਬਿਰਲਾ ਕੋਇ॥
ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ਪੂਰਨ ਪੁਰਖ ਨਹੀ ਡੋਲਾਨੇ॥

ਸੁਭਰ ਭਰੇ ਪ੍ਰੇਮ ਰਸ ਰੰਗਿ॥ ਉਪਜੈ ਚਾਉ ਸਾਧ ਕੈ ਸੰਗਿ॥
ਪਰੇ ਸਰਨਿ ਆਨ ਸਭ ਤਿਆਗਿ॥ ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ॥

*(ਗਉੜੀ ਸੁਖਮਨੀ ਮ:੫, ੨੮੯-੧੩)*

(ੜ) ਪ੍ਰਭ ਪੇਖੀਐ ਬਿਸਮਾਦ॥ ਚਖਿ ਅਨਦ ਪੂਰਨ ਸਾਦ॥
ਨਹ ਡੋਲੀਐ ਇਤ ਊਤ॥ ਪ੍ਰਭ ਬਸੇ ਹਰਿ ਹਰਿ ਚੀਤ॥੪॥

*(ਬਿਲਾਵਲੁ ਮ:੧, ੮੩੭-੧੩)*

(ੳੳ) ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ॥
ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ॥
ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ॥੪॥

*(ਬਿਲਾਵਲੁ ਮ:੫, ੮੪੮-੮)*

(ੳਅ) ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ॥ ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ॥

*(ਸਲੋਕ ਮ:੧, ੧੪੧੦-੧੩)*

## ਡੰਡਉਤ ਕਰਨੀ (੧੨੩੧)

ਡੰਡੇ ਵਤ ਲੰਮੇ ਪੈ ਕੇ ਪਰਣਾਮ ਕਰਨੀ, ਡੰਡੇ ਵਾਂਗੂ ਲੰਮੇ ਪੈ ਕੇ ਮੱਥਾ ਟੇਕਣਾ, ਦੰਡਵਤ ਪਰਣਾਮ ਨੂੰ ਅਸਟਾਂਗ ਪਰਣਾਮ ਭੀ ਆਖਿਆ ਜਾਂਦਾ ਹੈ। ਭਾਵ ਅੱਠਾਂ ਅੰਗਾਂ ਦੀ ਕੀਤੀ ਹੋਈ ਪਰਣਾਮ ਭਾਵ ਜਿਸ ਪਰਣਾਮ ਨੂੰ ਕਰਨ ਲਗਿਆਂ ਅੱਠ ਅੰਗ ਲਗਦੇ ਹੋਣ: ਗੋਡੇ, ਪੈਰ, ਹੱਥ, ਛਾਤੀ, ਸਿਰ, ਬਾਣੀ ਦ੍ਰਿਸਟੀ, ਅੰਤਹਕਰਣ; ਐਸੀ ਪਰਣਾਮ ਦਾ ਨਾਉ ਡੰਡਉਤ ਆਖਿਆ ਜਾਂਦਾ ਹੈ। ਇਸ ਪਰਥਾਇ ਗੁਰਬਾਣੀ ਦੁਆਰਾ ਨਿਮਨ ਲਿਖਤ ਦੇ ਅਨਕੂਲ ਉਦਾਹਰਣ ਦਰਸਾਏ ਗਏ ਹਨ।

(ੳ) ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥ ਕਰਿ ਡੰਡਉਤ ਪੁਨੁ ਵਡਾ ਹੇ॥੧॥ਰਹਾਉ॥

*(ਗਉੜੀ ਪੂਰਬੀ ਮ:੪, ਸੋਹਿਲਾ, ੧੩-੯)*

(ਅ) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥੧॥

*(ਸਿਰੀ ਵਾਰ ਮ:੨,੮੯-੨)*

(ੲ) ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ॥ ਜਨਮੁ ਪਦਾਰਥੁ ਗਹਿਰ ਗੰਭੀਰੈ॥
ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ॥੧॥

*(ਮਾਝ ਮ:੫, ੧੦੧-੫)*

(ਸ) ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥੧॥

*(ਗਉੜੀ ਬਾਵਨ ਅਖਰੀ ਮ:੫, ੨੫੬-੪)*

(ਹ) ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥੨੮॥

*(ਸੋਰਠ ਵਾਰ ਮ:੪, ੬੪੯-੧੫)*

(ਕ) ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ॥ ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ॥੧॥

*(ਸਿਰੀ ਵਾਰ ਮ:੧, ੮੪-੨)*

(ਖ) ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ॥੨॥

*(ਸਿਰੀ ਮ:੪, ੩੯-੧੮)*

(ਗ) ਗੁਰ ਕੇ ਚਰਣ ਊਪਰਿ ਮੇਰੇ ਮਾਥੇ॥ ਤਾ ਦੇ ਦੁਖ ਮੇਰੇ ਸਗਲੇ ਲਾਥੇ॥੧॥

*(ਗਉੜੀ ਮ:੫, ੧੮੭-੯)*

(ਘ) ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ॥
ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥੩॥

*(ਬਿਹਾਗੜਾ ਮ:੪, ੫੪੦-੬)*

(ਙ) ਸਰਬ ਕਲਿਆਣਾ ਤਿਤੁ ਦਿਨਿ ਪਰਸੀ ਗੁਰ ਕੇ ਪਾਉ॥੪॥

*(ਮਾਝ ਮ:੫, ਦਿਨ ਰੈਣਿ, ੧੩੭-੧੨)*

(ਚ) ਹਰਿ ਸੰਤਨ ਕਰਿ ਨਮੋ ਨਮੋ॥ ਨਉ ਨਿਧਿ ਪਾਵਹਿ ਅਤੁਲੁ ਸੁਖੋ॥੪॥

*(ਗਉੜੀ ਮ: ੫, ੨੪੧-੧੦)*

(ਛ) ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ॥
ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ॥੧੪॥

*(ਸਿਰੀ ਵਾਰ ਮ:੪, ੮੯-੧)*

(ਜ) ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ॥
ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ॥੧॥

*(ਗਉੜੀ ਮ:੫, ੨੧੫-੧)*

(ਝ) ਜਾ ਕਉ ਭਏ ਕ੍ਰਿਪਾਲ ਗੁਸਾਈ॥ ਸੇ ਜਨ ਲਾਗੇ ਗੁਰ ਕੀ ਪਾਈ॥੨॥

*(ਗਉੜੀ ਮ:੫, ੧੯੪-੧੪)*

(ਞ) ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ॥ ਸੇਵਤ ਹੀ ਸੁਖੁ ਸਾਂਤਿ ਸਰੀਰ॥
ਸਬਦਿ ਤਰੇ ਜਨ ਸਹਜਿ ਸੁਭਾਇ॥ ਤਿਨ ਕੈ ਹਮ ਸਦ ਲਾਗਹ ਪਾਇ॥੧॥

*(ਆਸਾ ਮ:੩, ੩੬੧-੧੯)*

(ਟ) ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ॥ ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ॥੩॥

*(ਸੂਹੀ ਮ:੧, ੭੨੯-੧੬)*

(ਠ) ਤੁਧਨੋ ਨਿਵਣੁ ਮੰਨਣੁ ਤੇਰਾ ਨਾਉ॥ ਸਾਚੁ ਭੇਟ ਬੈਸਣ ਕਉ ਥਾਉ॥
ਸਤੁ ਸੰਤੋਖੁ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥੧॥

*(ਰਾਮਕਲੀ ਮ:੧, ੮੭੮-੧੨)*

(ਡ) ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ॥
ਨਾਮੁ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ॥

*(ਰਾਮਕਲੀ ਵਾਰ ਮ:੩, ੯੫੦-੧੯)*

(ਢ) ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥ ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ਰਹਾਉ॥

*(ਬਿਲਾਵਲ ਮ:੫, ੮੨੦-੧੦)*

(ਣ) ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥੨੯॥

*(ਸਲੋਕ ਫਰੀਦ, ੧੩੭੯-੫)*

(ਤ) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥ ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥੭੨॥

*(ਸਲੋਕ ਫਰੀਦ, ੧੩੮੧-੧੩)*

(ਥ) ਕਰਿ ਨਮਸਕਾਰ ਪੂਰੇ ਗੁਰਦੇਵ॥ ਸਫਲ ਮੂਰਤਿ ਸਫਲ ਜਾ ਕੀ ਸੇਵ॥
ਅੰਤਰਜਾਮੀ ਪੁਰਖੁ ਬਿਧਾਤਾ॥ ਆਠ ਪਹਰ ਨਾਮ ਰੰਗਿ ਰਾਤਾ॥੧॥

*(ਗੋਂਡ ਮ:੫, ੮੬੯-੮)*

(ਦ) ਅੰਮ੍ਰਿਤ ਨਾਮੁ ਮਨਹਿ ਆਧਾਰੋ॥ ਜਿਨਿ ਦੀਆ ਤਿਸ ਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ॥੧॥

*(ਸਾਰਗ ਮ:੫, ੧੨੧੫-੧)*

(ਧ) ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ॥
ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ॥੯॥

*(ਕਾਨੜਾ ਮ:੪, ੧੩੧੦-੨)*

(ਨ) ਨਾਨਕ ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ॥੨੦॥

*(ਸਲੋਕ ਮ:੪, ੧੪੨੩-੧੦)*

(ਪ) ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥੫॥

*(ਸੋਰਠਿ ਮ:੫, ੬੪੨-੩)*

(ਫ) ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥
ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ॥੧॥

*(ਰਾਮਕਲੀ ਮ:੫, ੮੮੯-੪)*

(ਬ) ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥
ਧੋਤੀ ਡੰਡਉਤਿ ਪਰਸਾਦਨ ਭੋਗਾ॥ ਗਵਨੁ ਕਰੈਗੋ ਸਗਲੋ ਲੋਗਾ॥

*(ਗਉੜੀ ਮ:੫, ੨੩੭-੧੧)*

(ਭ) ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੬)*

(ਮ) ਜਾ ਕੇ ਕੁਟੰਬ ਕੇ ਢੇਡ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੧੨)*

(ਯ) ਆਪ ਛੋਡਿ ਬੇਨਤੀ ਕਰਹੁ॥ ਸਾਧਸੰਗਿ ਅਗਨਿ ਸਾਗਰੁ ਤਰਹੁ॥
ਹਰਿ ਧਨ ਕੇ ਭਰਿ ਲੇਹੁ ਭੰਡਾਰ॥ ਨਾਨਕ ਗੁਰ ਪੂਰੇ ਨਮਸਕਾਰ॥੧॥

*(ਗਉੜੀ ਸੁਖਮਨੀ ਮ:੫, ੨੯੫-੫)*

## ਡੰਨ ਲਗਣਾ (੧੨੩੨)

ਜੁਰਮਾਨਾ ਭਰਨਾ, ਦੰਡ ਭਰਨਾ, ਸਜ਼ਾ ਭੁਗਤਣੀ, ਕਿਸੇ ਕਸੂਰ ਦੇ ਇਵਜ਼ਾਨੇ ਵਿਚ ਸਜ਼ਾ ਜਾਂ ਜੁਰਮਾਨਾ ਭਰਨਾ, ਚੱਟੀ ਭਰਨੀ, ਮਹਸੂਲ ਭਰਨਾ, ਕਰ ਉਤਾਰਨਾ।

(ੳ) ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥੩॥
ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥੪॥
ਜੇਜੀਆ ਡੰਨੁ ਕੋ ਲਏ ਨ ਜਗਾਤਿ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ॥੫॥

*(ਆਸਾ ਮ:੫, ੪੩੦-੧੫)*

(ਅ) ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ॥੧॥

*(ਰਾਮਕਲੀ ਕਬੀਰ, ੯੬੯-੧੮)*

(ੲ) ਸੰਤ ਕੀ ਨਿੰਦਾ ਜੋਨੀ ਭਵਨਾ॥ ਸੰਤ ਕੀ ਨਿੰਦਾ ਰੋਗੀ ਕਰਨਾ॥
ਸੰਤ ਕੀ ਨਿੰਦਾ ਦੂਖ ਸਹਾਮ॥ ਡਾਨੁ ਦੈਤ ਨਿੰਦਕ ਕਉ ਜਾਮ॥੧॥

*(ਭੈਰਉ ਮ:੫, ੧੧੪੫-੮)*

(ਸ) ਤਿਸੁ ਤੂ ਸੇਵਿ ਜਿਨਿ ਤੂ ਕੀਆ॥ ਤਿਸੁ ਅਰਾਧਿ ਜਿਨਿ ਜੀਉ ਦੀਆ॥
ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ॥ ਤਿਸੁ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ॥੧॥

*(ਬਸੰਤੁ ਮ:੫, ੧੧੮੨-੫)*

(ਹ) ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ॥੪॥

*(ਗਉੜੀ ਮਾਲਾ ਮ:੫, ੨੧੪-੧੬)*

(ਕ) ਜਾ ਕੇ ਚਾਕਰ ਕਉ ਨਹੀ ਡਾਨ॥ ਜਾ ਕੇ ਚਾਕਰ ਕਉ ਨਹੀ ਬਾਨ॥
ਜਾ ਕੈ ਦਫਤਰਿ ਪੁਛੈ ਨ ਲੇਖਾ॥ ਤਾ ਕੀ ਚਾਕਰੀ ਕਰਹੁ ਬਿਸੇਖਾ॥੬॥

*(ਗਉੜੀ ਮ:੫, ੨੩੮-੧੭)*

(ਖ) ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ॥
ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ॥
ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ॥੨॥

*(ਗਉੜੀ ਬੈਰਾਗਣਿ ਮ:੪, ੧੬੬-੧੬)*

(ਗ) ਖੇਦੁ ਨ ਦੂਖੁ ਨ ਡਾਨੁ ਤਿਹ ਜਾ ਕਉ ਨਦਰਿ ਕਰੀ॥
ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੧੯)*

(ਘ) ਅਵਰ ਕਰਤੂਤਿ ਸਗਲੀ ਜਮੁ ਡਾਨੈ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥

*(ਗਉੜੀ ਸੁਖਮਨੀ ਮ:੫, ੨੬੬-੨)*

(ਙ) ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ॥ ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ॥੨॥

*(ਬਿਲਾਵਲੁ ਮ:੫, ੮੧੫-੧੩)*

(ਚ) ਰਖਹਿ ਪੋਚਾਰਿ ਮਾਟੀ ਕਾ ਭਾਂਡਾ॥ ਅਤਿ ਕੁਚੀਲ ਮਿਲੈ ਜਮ ਡਾਂਡਾ॥

*(ਸੂਹੀ ਮ:੫, ੭੪੧-੭)*

(ਛ) ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ॥
ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ॥
ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ॥
ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ॥
ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥੧੬॥

*(ਗਾਉੜੀ ਵਾਰ ਮ:੪, ੮੯-੧੫)*

(ਜ) ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ॥
ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ॥੬॥

*(ਗਉੜੀ ਮ:੪, ਕਰਹਲੇ, ੨੩੪-੧੦)*

(ਝ) ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ॥੩॥

*(ਆਸਾ ਕਬੀਰ, ੪੭੯-੧੯)*

(ਞ) ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ॥
ਏਹ ਜਮ ਕੀ ਸਿਰਕਾਰ ਹੈ ਏਨ੍ਾ ਉਪਰਿ ਜਮ ਕਾ ਡੰਡੁ ਕਰਾਰਾ॥
ਮਨਮੁਖ ਜਮ ਮਗਿ ਪਾਈਅਨਿ੍ ਜਿਨ੍ ਦੂਜਾ ਭਾਉ ਪਿਆਰਾ॥
ਜਮ ਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ॥
ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ॥੧੨॥

*(ਗੂਜਰੀ ਵਾਰ ਮ:੩, ੫੧੩-੧੩)*

(ਟ) ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ॥
ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ॥੨॥

*(ਸੂਹੀ ਮ:੪, ੭੩੧-੧੫)*

(ਠ) ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ
ਸਾਚਾ ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ॥੪॥

*(ਸੂਹੀ ਮ:੪, ੭੩੪-੬)*

(ਡ) ਕਹੁ ਕਬੀਰ ਤਬ ਹੀ ਨਰੁ ਜਾਗੈ॥ ਜਮ ਕਾ ਡੰਡੁ ਮੂੰਡ ਮਹਿ ਲਾਗੈ॥੩॥

*(ਗੋਂਡ ਕਬੀਰ, ੮੭੦-੭)*

(ਢ) ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ॥
ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ॥
ਸਿਰੈ ਉਪਰਿ ਜਮ ਡੰਡੁ ਹੈ ਦੂਜੈ ਭਾਇ ਪਤਿ ਖੋਇ॥
ਹਰਿ ਨਾਮੁ ਕਦੇ ਨ ਚੇਤਿਓ ਫਿਰਿ ਆਵਣ ਜਾਣਾ ਹੋਇ॥
ਗੁਰ ਪਰਸਾਦੀ ਹਰਿ ਮਨਿ ਵਸੈ ਜਮ ਡੰਡੁ ਨ ਲਾਗੈ ਕੋਇ॥
ਨਾਨਕ ਸਹਜੇ ਮਿਲਿ ਰਹੈ ਕਰਮਿ ਪਰਾਪਤਿ ਹੋਇ॥੨॥

*(ਰਾਮਕਲੀ ਵਾਰ ਮ:੩, ੯੪੮-੩)*

(ਣ) ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ॥

*(ਰਾਮਕਲੀ ਵਾਰ ਮ:੫, ੯੬੪-੨)*

(ਤ) ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ॥੨॥

*(ਮਾਲਾ ਗਉੜਾ ਮ:੪, ੯੮੫-੯)*

(ਥ) ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ॥
ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮ ਰਾਇ ਕਾ ਡੰਡੁ ਪਰੇ॥੧੦॥

*(ਮਾਰੂ ਮ:੧, ੧੦੧੪-੯)*

(ਦ) ਸਾਕਤ ਜਮ ਕੀ ਕਾਣਿ ਨ ਚੂਕੈ॥ ਜਮ ਕਾ ਡੰਡੁ ਨ ਕਬਹੂ ਮੂਕੈ॥
ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੩੦-੧੪)*

(ਧ) ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ॥ ਖਿਨ ਮਹਿ ਮਾਰਿ ਪਛਾੜਸੀ ਭਾਈ ਦੂਜੈ ਠਾਗੇ॥
ਫਿਰਿ ਵੇਲਾ ਹਥਿ ਨ ਆਵਈ ਜਮ ਕਾ ਡੰਡੁ ਲਾਗੇ॥ ਤਿਨ ਜਮ ਡੰਡੁ ਨ ਲਗਈ ਜੋ ਹਰਿ ਲਿਵ ਜਾਗੇ॥
ਸਭ ਤੇਰੀ ਤੁਧੁ ਛਡਾਵਣੀ ਸਭ ਤੁਧੈ ਲਾਗੇ॥੧੨॥

*(ਮਾਰੂ ਵਾਰ ਮ:੩, ੧੦੯੦-੧੨)*

(ਨ) ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ॥
ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ॥
ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ॥੧॥

*(ਮਲਾਰ ਮ:੩, ੧੨੭੬-੧੨)*

(ਪ) ਮਹਾ ਅਭਾਗ ਅਭਾਗ ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ॥
ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ ਡੰਡੁ ਧਰਮ ਰਾਇ ਕਾ ਦੀਜੈ॥੬॥

*(ਕਲਿਆਨ ਮ:੪, ੧੩੨੫-੧)*

(ਫ) ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ॥

ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ॥
ਤਬ ਨਰੁ ਸੁਤਾ ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ॥
ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ॥
ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਿਵਾਰ॥੪੨॥

*(ਸਲੋਕ ਮ:੩, ੧੪੧੮-੧)*

(ਬ) ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥

*(ਗਉੜੀ ਪੂਰਬੀ ਮ:੪, ਸੋਹਿਲਾ, ੧੩-੧੦)*

(ਭ) ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ॥੩॥

*(ਗਉੜੀ ਮ:੧, ੧੫੫-੧੩)*

(ਮ) ਜਬ ਇਨਿ ਕਿਛੁ ਕਰਿ ਮਾਨੇ ਭੇਦਾ॥ ਤਬ ਤੇ ਦੂਖ ਡੰਡ ਅਰੁ ਖੇਦਾ॥੫॥

*(ਗਉੜੀ ਗੁਆਰੇਰੀ ਮ:੫, ੨੩੫-੧੬)*

(ਯ) ਮਾਈ ਮੈ ਮਨ ਕੋ ਮਾਨੁ ਨ ਤਿਆਗਿਓ॥
ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ॥੧॥ਰਹਾਉ॥
ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ॥
ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ॥੧॥

*(ਮਾਰੂ ਮ:੯, ੧੦੦੮-੧੨)*